# ਤੱਥ ਤੋਂ ਮਿੱਥ ਤਕ

ਹਰਪਾਲ ਸਿੰਘ ਪੰਨੂ

94642 51454

harpalsinghpannu@gmail.com

web: harpalsinghpannu.com



ਸਮਰਪਣ

ਪ੍ਰਬੁੱਧ ਪੰਜਾਬੀ ਪਾਠਕਾਂ ਨੂੰ ਜਿਨ੍ਹਾ ਮੇਰੀ ਲਿਖਤ ਮਨਜ਼ੂਰ ਕੀਤੀ

ਅਪਣੇ ਵੱਲੋਂ

ਵਡੇਰਿਆਂ ਦੀ ਸਾਖੀ ਲੜੀ ਵਿਚ ਹਥਲੀ ਕਿਤਾਬ ਛੇਵੀਂ ਹੈ। ਪਹਿਲਾ ਲੇਖ ਇਤਾਲਵੀ ਚਿੰਤਕ ਵਿੱਤੋਰੀਓ ਅਲਫਾਇਰੀ ਉੱਪਰ ਹੈ। ਜਦੋਂ ਅਠ੍ਹਾਰਵੀਂ ਸਦੀ ਵਿਚ ਖਾਲਸਾ ਪੰਥ ਜ਼ੁਲਮੋ ਸਿਤਮ ਵਿਰੁੱਧ ਤੇਗ ਵਾਹ ਰਿਹਾ ਸੀ ਉਦੋਂ ਖੁਦ ਜਲਾਵਤਨੀ ਲੈਕੇ ਇੰਗਲੈਂਡ ਵਿਚ ਅਲਫਾਇਰੀ ਜ਼ੁਲਮ ਨੂੰ ਪਰਿਭਾਸ਼ਿਤ ਕਰਨ ਹਿਤ

ਕਲਮ ਵਾਹ ਰਿਹਾ ਸੀ। ਉਸਦੇ ਬੋਲ ਹਨ, "ਮੈ ਮਨੁੱਖ ਹਥੋਂ ਮਨੁੱਖ ਅਪਮਾਨਿਤ ਹੁੰਦਾ ਦੇਖਿਆ, ਸੰਗਲ ਦੇਖੇ, ਸੰਗਲਾਂ ਦੇ ਛਣਕਾਟੇ ਸੁਣੇ ਤੇ ਗੁਲਾਮੀ ਦਾ ਸਿਰਨਾਵਾਂ ਲੱਭਿਆ। ਮੈ ਆਪਣੇ ਆਪ ਨੂੰ ਕਿਹਾ- ਬਾਕੀ ਕੰਮ ਛੱਡ, ਜ਼ੁਲਮ ਬਾਰੇ ਲਿਖ, ਕੇਵਲ ਜ਼ੁਲਮ ਬਾਰੇ। ਮੈ ਵੀ ਮੈਕਿਆਵਲੀ ਵਾਂਗ ਆਰਾਮ ਨਾਲ ਪੜ੍ਹ ਲਿਖ ਸਕਦਾ ਸੀ ਪਰ ਮੈਨੂੰ ਤਾਬਿਆਦਾਰੀ ਮਨਜ਼ੂਰ ਨਹੀਂ ਸੀ।"

ਅੱਠਵੀਂ ਜਮਾਤ ਵਿਚ ਸਕੂਲ ਦੀ ਲਾਇਬ੍ਰੇਰੀ ਵਿਚੋਂ ਕਢਾ ਕੇ ਪੜ੍ਹੀ ਜਿਹੜੀ ਕਿਤਾਬ ਸਭ ਤੋਂ ਵਧੀਕ ਚੰਗੀ ਲੱਗੀ ਉਹ ਇਤਾਲਵੀ ਲੇਖਕ ਕੁਲੌਦੀ ਦੀ *ਪਿਨਾਕੀਓ* ਸੀ, ਇਤਾਲਵੀ ਵਿਚ *ਪਿਨਾਚੀਓ* ਕਹਿੰਦੇ ਹਨ। ਪੰਜਾਬੀ ਵਿਚ ਇਸਦਾ ਨਾਮ *ਕਠਪੁਤਲਾ* ਹੈ। ਜੁਆਨੀ ਵਿਚ ਜਿਹੜਾ ਗਲਪਕਾਰ ਕਾਲਜ ਵਿਚ ਪੜ੍ਹਦਿਆਂ ਚੰਗਾ ਲੱਗਾ ਉਹ ਵੀ ਇਤਾਲਵੀ, ਅਲਬਰਤੋ ਮੋਰਾਵੀਆ, ਹੁਣ ਅਖੀਰਲਾ ਅਲਫਾਇਰੀ ਵੀ ਇਤਾਲਵੀ।

ਕੁਦਰਤ ਦਾ ਸੁਭਾਉ ਸ਼ਰਾਰਤੀ ਹੈ, ਉਦੋਂ ਤਕ ਚੈਨ ਨਾਲ ਨਹੀਂ ਬੈਠਦੀ ਜਦੋਂ ਤੱਕ ਕ੍ਰਿਸ਼ਮੇ ਨਾ ਵਾਪਰਨ। ਕਿੱਥੇ ਗਲੋਬ ਦੀ ਹਾਕਿਮ ਮਲਿਕਾ ਵਿਕਟੋਰੀਆ ਕਿੱਥੇ ਉਸਦਾ ਅਰਦਲੀ ਅਬਦੁਲ ਜਿਹੜਾ ਅਖੀਰ ਵਿਚ ਮਲਕਾ ਦਾ ਨਿੱਜੀ ਸਲਾਹਕਾਰ, ਰਾਇਲ ਸਕੱਤਰ ਹੋ ਗਿਆ। ਉਸਦਾ ਵਰਤਾਰਾ ਅਦਭੁਤ ਹੈ।

ਮੇਰਾ ਰੁਝਾਣ ਧਾਰਮਿਕ ਹੈ, ਕਿੱਤਾ ਧਰਮ ਅਧਿਅਨ, ਕਾਰਲ ਮਾਰਕਸ ਨਾਲ ਮੇਰਾ ਕੀ ਰਿਸ਼ਤਾ? ਗਾਹੇ ਬਗਾਹੇ ਉਸ ਬਾਰੇ ਕੁਝ ਪੜ੍ਹਨ ਨੂੰ ਮਿਲਦਾ ਰਹਿੰਦਾ, ਜਾਣਨਾ ਚਾਹੁੰਦਾ ਆਖਰ ਅੱਧੀ ਦੁਨੀਆਂ ਉਸ ਤੋਂ ਕਿਉਂ ਪ੍ਰਭਾਵਿਤ ਹੋਈ, ਪਤਾ ਲੱਗੇ। ਉਸ ਬਾਰੇ ਬਹੁਤ ਲਿਖਿਆ ਗਿਆ ਪਰ 2011 ਵਿਚ ਮੇਰੀ ਜਬਰੀਲ ਦੀ ਕਿਤਾਬ *ਲਵ ਐਂਡ ਕੈਪੀਟਲ* ਆਈ। ਇਹ ਕਿਤਾਬ ਮੈਨੂੰ ਕਲਾਸਿਕ ਲਗੀ। ਸਮਾਜ ਦੇ ਇਕ ਵੱਡੇ ਦੁਖੀ ਹਿੱਸੇ ਦੀ ਬਾਂਹ ਪੈਗੰਬਰ ਵਾਂਗ ਮਾਰਕਸ ਨੇ ਫੜੀ ਇਸ ਕਰਕੇ ਲਿਖਣ ਵਾਸਤੇ ਦਿਲ ਕੀਤਾ। ਇਤਫਾਕਨ ਮੇਰੀ ਜਬਰੀਲ ਵੀ ਇਤਾਲਵੀ ਹੈ।

ਆਈਨਸਟੀਨ ਆਧੁਨਿਕ ਵਿਗਿਆਨ ਦਾ ਪਿਤਾਮਾ ਤਾਂ ਹੈ ਹੀ, ਗਹਿਰਾ ਯਹੂਦੀ ਅਤੇ ਵਚਿੱਤਰ ਮਨੁੱਖ ਹੈ ਜਿਸ ਅੰਦਰ ਅਨੇਕ ਵਿਰੋਧਾਭਾਸ ਵਾਪਰ ਰਹੇ ਹਨ, ਨਾ ਸਹੀ ਪਤੀ, ਨਾ ਸਹੀ ਪਿਤਾ। ਤਾਂ ਵੀ ਉਸ ਵਿਚ ਅਜੀਬ ਪ੍ਰਤਿਭਾ ਪ੍ਰਕਾਸ਼ਮਾਨ ਹੈ ਜਿਸ ਕਾਰਨ ਡਾਕਟਰਾਂ ਨੇ ਇਸ ਪਰਿਵਾਰ ਦੇ ਡੀਐਨਏ ਸੈਂਪਲ ਸੰਭਾਲ ਲਏ ਤਾਂਕਿ ਪਾਗਲਾਂ ਦਾ ਇਲਾਜ ਕਰਨ ਵਿਚ ਸੌਖ ਰਹੇ।

ਬਾਗੀ ਯੋਧਿਆਂ ਨੇ ਕੋਲੰਬੀਆ ਦੀ ਸੁਪਰੀਮ ਕੋਰਟ ਉਪਰ ਕਬਜ਼ਾ ਕਰਕੇ ਸਰਕਾਰ ਤੋਂ ਅਪਣੀਆਂ ਮੰਗਾਂ ਮਨਵਾਉਣੀਆਂ ਚਾਹੀਆਂ। ਸਰਕਾਰ ਉਨ੍ਹਾ ਨਾਲ ਕਿਵੇਂ ਪੇਸ਼ ਆਈ, ਸਾਰੇ ਘਟਨਾਕ੍ਰਮ ਵਿਚ ਕੀ ਕੀ ਵਾਪਰਿਆ ਉਹ ਜੂਨ 1984 ਦੇ ਓਪ੍ਰੇਸ਼ਨ ਬਲੂਸਟਾਰ ਵਰਗਾ ਹੈ। ਸਟੇਟ ਦਾ ਵਿਹਾਰ ਹਰ ਥਾਂ ਇਕੋ ਜਿਹਾ ਹੋਇਆ ਕਰਦਾ ਹੈ।

ਪੰਜਾਬੀ ਪਾਠਕਾਂ ਨੂੰ ਲੰਕਾ, ਲਿੱਟੇ ਅਤੇ ਪ੍ਰਭਾਕਰਨ ਬਾਰੇ ਕੁੱਝ ਕੁ ਪਤਾ ਹੈ, ਹੋਰ ਵਿਸਥਾਰ ਨਾਲ ਦੱਸਣ ਵਾਸਤੇ ਇਸ ਹਥਿਆਰਬੰਦ ਲਹਿਰ ਦਾ ਅਧਿਅਨ ਕੀਤਾ, ਫਲਸਰੂਪ ਹਥਲਾ ਲੇਖ ਤਿਆਰ ਹੋ ਗਿਆ।

ਜਿਵੇਂ ਆਰਟਿਸਟ ਹਰਦੇਵ ਸਿੰਘ ਅਪਣੀ ਕਲਾ ਦਾ ਪ੍ਰਕਾਸ਼ ਕਰਨ ਲਈ ਮੇਰੇ ਕੋਲ ਕੈਨੇਡਾ ਤੋਂ ਚਲ ਕੇ ਆਏ, ਦੁਬਾਰਾ ਇਹੋ ਸੁਖਪ੍ਰੀਤ ਸਿੰਘ ਦੇ ਮਾਮਲੇ ਵਿਚ ਵਾਪਰਿਆ। ਕੋਲੰਬਸ ਵਰਗਿਆਂ ਨੂੰ ਖਜ਼ਾਨੇ ਲੱਭਣ ਵਾਸਤੇ ਸਮੁੰਦਰੀ ਜਹਾਜ਼ਾਂ ਦਾ ਸਫਰ ਕਰਨਾ ਪਿਆ, ਖਜ਼ਾਨੇ ਮੇਰੇ ਘਰ ਖੁਦ ਆਉਣ ਲੱਗੇ। ਪਾਠਕਾਂ ਦੀ ਗੋਦ ਵਿਚ ਹਥਲੀ ਕਿਤਾਬ ਪੁੱਜ ਗਈ ਹੈ, ਕਮੀਆਂ ਪੇਸ਼ੀਆਂ ਦਾ ਪਤਾ ਲੱਗੇ, ਸ਼ੁਕਰਾਨਾ ਕਰਾਂ।

ਬਠਿੰਡਾ, 2 ਮਾਰਚ, 2020 ਹਰਪਾਲ ਸਿੰਘ ਪੰਨੂ

ਕੇਂਦਰੀ ਯੂਨੀਵਰਸਿਟੀ ਬਠਿੰਡਾ

## ਜ਼ਾਲਮ, ਜ਼ੁਲਮ ਅਤੇ ਮਜ਼ਲੂਮ ਦਾ ਲੇਖਕ

ਕਾਲਜ ਦੇ ਦਿਨੀਂ 1972 ਵਿੱਚ ਮੈਨੂੰ ਇੱਕ ਕਿਤਾਬ ਦਿਸੀ ਜਿਸ ਦਾ ਨਾਮ ਸੀ *ਆਫ਼ ਟਿਰਅਨਿ* ਤੇ ਲੇਖਕ ਸੀ ਇਟਲੀ ਦਾ ਵਿਟੋਰੀਓ ਅਲਫਾਇਰੀ। ਇਸ ਵਿੱਚ ਮਨੁੱਖ ਦੇ ਉਹਨਾਂ ਉਦਾਸ ਬੇਕਿਰਕ ਸਰੋਕਾਰਾਂ ਦਾ ਵਰਨਣ ਹੈ ਜਦੋਂ ਉਹ ਜ਼ੁਲਮ ਕਰਦਾ ਹੈ ਅਤੇ ਜ਼ੁਲਮ ਸਹਿੰਦਾ ਹੈ। ਕੁਝ ਦਿਨ ਪਹਿਲਾਂ ਲੱਭ ਕੋਈ ਹੋਰ ਕਿਤਾਬ ਰਿਹਾ ਸਾਂ, ਪਰ ਲਾਇਬ੍ਰੇਰੀ ਦੇ ਇੱਕ ਸ਼ੈਲਫ ਉੱਪਰ ਇਹ ਕਿਤਾਬ ਪਈ ਵੇਖੀ ਤਾਂ ਲੱਗਾ ਜਿਵੇਂ ਮੁੱਦਤ ਪਹਿਲਾਂ ਵਿੱਛੜਿਆ ਮਿਤਰ ਅਚਾਨਕ ਮਿਲ਼ ਗਿਆ ਹੋਵੇ। ਇਹ ਕਿਤਾਬ ਫਿਰ ਪੜ੍ਹੀ ਤਾਂ ਦਿਲ ਕੀਤਾ ਕਿ ਜ਼ਰਾ ਪੰਜਾਬੀ ਪਾਠਕਾਂ ਨੂੰ ਇਸ ਦੀਆਂ ਗੱਲਾਂ ਸੁਣਾ ਕੇ ਪੁੱਛੀਏ ਕਿ 'ਅਲਫਾਇਰੀ' ਵਾਕਿਆ ਹੀ ਵੱਡਾ ਸੀ ਕਿ ਇਹ ਕੇਵਲ ਹੋਰ ਹਜ਼ਾਰਾਂ ਵਿੱਚੋਂ ਇੱਕ ਉਹਨਾਂ ਵਰਗਾ ਹੀ ਸੀ।

ਉਸ ਦਾ ਜਨਮ 17 ਜਨਵਰੀ, 1749 ਈਸਵੀ ਵਿੱਚ ਤਕੜੇ ਠਾਠ-ਬਾਠ ਵਾਲ਼ੇ ਪਰਿਵਾਰ ਵਿੱਚ ਹੋਇਆ। ਠਾਠ-ਬਾਠ ਵਾਲ਼ਾ ਇਸ ਲਈ ਲਿਖਿਆ ਹੈ ਕਿਉਂਕਿ ਬਾਹਰਵੀਂ ਸਦੀ ਤੋਂ ਹੀ ਇਹ ਪਰਿਵਾਰ ਕਿਸੇ ਨਾ ਕਿਸੇ ਰੂਪ ਵਿੱਚ ਹਕੂਮਤ ਦਾ ਹਿੱਸਾ ਰਿਹਾ। ਉਸ ਨੇ ਸ਼ਾਹੀ ਪਰਿਵਾਰਾਂ ਨੂੰ ਬਹੁਤ ਨੇੜਿਓਂ ਦੇਖਿਆ, ਇਸ ਕਰ ਕੇ ਉਸ ਨੂੰ ਪਤਾ ਸੀ ਹਕੂਮਤ ਦੀ ਕਾਰਜਸ਼ੈਲੀ ਕੀ ਹੁੰਦੀ ਹੈ, ਰਾਜ ਵਿਸਥਾਰ ਕਿਵੇਂ ਹੁੰਦੇ ਹਨ, ਸਾਜ਼ਸ਼ਾਂ ਕਿਵੇਂ ਚਲਦੀਆਂ ਹਨ ਅਤੇ ਹੁਕਮਰਾਨ ਤਾਨਾਸ਼ਾਹੀ ਵੱਲ ਕਿਵੇਂ ਵਧਦੇ ਹਨ। ਤਾਨਾਸ਼ਾਹਾਂ ਦੀਆਂ ਵਧੀਕੀਆਂ ਬਾਰੇ ਵਿਅੰਗ ਕਰਦਿਆਂ ਲਿਖਦਾ ਹੈ, "ਬਾਦਸ਼ਾਹ ਏਡਾ ਜ਼ਾਲਮ ਹੋ ਗਿਆ ਕਿ ਵਿਚਾਰੇ ਛੋਟੇ-ਮੋਟੇ ਜਗੀਰਦਾਰ ਆਪਣੀ ਪਰਜਾ ਉੱਤੇ ਨਿੱਕੇ ਮੋਟੇ ਜ਼ੁਲਮ ਕਰਨੋਂ ਵੀ ਹਟ ਗਏ ਜਿਹੜੇ ਜ਼ੁਲਮ ਕਰਨ ਦਾ ਉਹਨਾਂ ਦਾ ਆਮ ਸੁਭਾਅ ਹੁੰਦਾ ਹੈ ਤੇ ਹੱਕ ਵੀ ਹੋਇਆ ਕਰਦਾ ਹੈ। ਬਾਦਸ਼ਾਹ ਦੇ ਜ਼ੁਲਮ ਨੇ ਸਭ ਨੂੰ ਭੈਭੀਤ ਕਰ ਦਿੱਤਾ।

ਉਹ ਸਾਰੀ ਉਮਰ ਟਿਕ ਕੇ ਨਹੀਂ ਬੈਠਿਆ। ਸਪੇਨ ਤੋਂ ਰੂਸ ਤਕ ਅਤੇ ਇਟਲੀ ਤੋਂ ਇੰਗਲੈਂਡ ਤਕ ਲਗਾਤਾਰ ਘੁੰਮਦਾ ਫਿਰਿਆ। ਘੁੰਮਦਿਆਂ-ਘੁਮਾਦਿਆਂ ਉਹ ਪੜ੍ਹਦਾ ਤੇ ਲਿਖਦਾ ਰਿਹਾ। ਪਹਿਲੋਂ ਉਸ ਨੇ ਦੁਖਾਂਤ ਨਾਟਕ ਲਿਖੇ। ਇਹਨਾਂ ਨਾਟਕਾਂ ਵਿਚਲੀਆਂ ਦੁਖਦਾਈ ਘਟਨਾਵਾਂ ਵੀ ਵਾਸਤਵ ਵਿੱਚ ਮਹਿਲਾਂ ਦੀਆਂ ਕਥਾ ਕਹਾਣੀਆਂ ਹਨ। ਆਤੰਕ ਬਾਬਤ ਜਿਹੜੀ ਉਸ ਨੇ ਕਿਤਾਬ 'ਆਫ਼ ਟਿਰਅਨਿ' 1777 ਵਿੱਚ ਲਿਖੀ, ਇਸ ਕਿਤਾਬ ਦਾ ਫ਼ਲਸਫ਼ਾ ਹੀ ਉਸ ਦੇ ਨਾਟਕਾਂ ਵਿੱਚ ਸਾਕਾਰ ਹੁੰਦਾ ਹੈ। ਇਹ ਕਿਤਾਬ ਇੱਕ ਮਹੀਨੇ ਦੇ ਅਰਸੇ ਵਿੱਚ ਮੁਕੰਮਲ ਕਰ ਲਈ ਸੀ, ਪਰ ਉਮਰ ਦੇ ਅਖ਼ੀਰ ਵਿੱਚ ਉਸ ਨੇ ਫਿਰ ਆਪ ਸੋਧ ਕੇ ਅੰਤਿਮ ਰੂਪ ਦਿੱਤਾ। ਸ਼ਬਦ ਵਾਕ ਬਣ ਗਏ, ਵਾਕ ਪਹਿਰੇ ਬਣੇ ਤੇ ਪਹਿਰੇ ਸਫ਼ਿਆਂ ਵਿੱਚ ਪਲ਼ਟਦੇ ਗਏ।

‘‘ਜ਼ੁਲਮ ਬਾਰੇ' ਨਾਮ ਦੀ ਕਿਤਾਬ ਰਚਣ ਦੇ ਖ਼ਤਰਿਆਂ ਤੋਂ ਉਹ ਵਾਕਫ ਸੀ। ਸਰਕਾਰ ਦਾ ਸਖ਼ਤ ਸੈਂਸਰ ਲਾਗੂ ਸੀ। ਜਿਹੜੇ ਲੇਖਕ ਸਰਕਾਰ ਦਰਬਾਰ ਵਿੱਚ ਖ਼ੁਸ਼ਾਮਦ ਰਾਹੀਂ ਨਾਮ ਬਣਾ ਲੈਣ ਵਿੱਚ ਸਫਲ ਹੋ ਜਾਂਦੇ, ਉਹਨਾਂ ਉੱਪਰ ਖ਼ਾਸ ਮਿਹਰਬਾਨੀਆਂ ਦੀ ਬਾਰਸ਼ ਹੁੰਦੀ ਤੇ ਬਾਕੀਆਂ ਨਾਲ਼ ਉਹੀ ਹੁੰਦਾ ਜੋ ਧੁਰੋਂ ਮੁੱਢ ਕਦੀਮੋਂ ਹੁੰਦਾ ਆਇਆ ਹੈ। ਅਲਫਾਇਰੀ ਦੀ ਉਮਰ ਓਦੋਂ 28 ਸਾਲ ਦੀ ਸੀ ਜਦੋਂ ਇਹ ਕਿਤਾਬ ਲਿਖ ਕੇ ਉਸ ਨੇ ਆਪਣੀ ਜਾਇਦਾਦ ਆਪਣੀ ਭੈਣ ਦੇ ਨਾਮ ਰਜਿਸਟਰੀ ਕਰਵਾ ਕੇ ਕਿਹਾ, ‘‘ਹੁਣ ਕੋਈ ਜ਼ਾਲਮ ਮੇਰੇ ਤੋਂ ਕੀ ਖੋਹ ਸਕਦਾ ਹੈ? ਹੁਣ ਮੇਰੇ ਕੋਲ ਇੱਕ ਮੇਰਾ ਦਿਮਾਗ਼ ਹੈ ਤੇ ਦੂਜੀ ਕਲਮ। ਇਹ ਦੋਵੇਂ ਰਲ਼-ਮਿਲ਼ ਕੇ ਚੱਲਣਗੇ। ਪਰ ਜਿੱਥੇ ਕਿਧਰੇ ਲੋੜ ਪਈ ਤਾਂ ਜ਼ੁਲਮ ਦੇ ਖ਼ਾਤਮੇ ਲਈ ਮੈਂ ਕਲਮ ਦੇ ਨਾਲ਼-ਨਾਲ਼ ਤਲਵਾਰ ਵੀ ਉਠਾਵਾਂਗਾ। ਤਾਨਾਸ਼ਾਹੀ ਦੇ ਖ਼ਾਤਮੇ ਅਤੇ ਅਜ਼ਾਦੀ ਦੀ ਬਹਾਲੀ ਲਈ ਤਾਂ ਕੋਈ ਕੁਝ ਵੀ ਕਰ ਸਕਦਾ ਹੈ।

ਅਠਾਰ੍ਹਾਂ ਸਾਲਾਂ ਦੀ ਉਮਰ ਤਕ ਉਹ ਕਈ ਰਾਜਿਆਂ, ਰਾਜਕੁਮਾਰਾਂ ਅਤੇ ਵਾਇਸਰਾਇ ਤਕ ਨੂੰ ਮਿਲ਼ ਚੁੱਕਾ ਸੀ, ਲਿਖਦਾ ਹੈ, ‘‘ਮੈਂ ਮਨੁੱਖ ਨੂੰ ਮਨੁੱਖ ਹੱਥੋਂ ਅਪਮਾਨਿਤ ਹੁੰਦਾ ਵੇਖਿਆ ਹੈ… ਮੈਂ ਸੰਗਲ਼ ਵੇਖੇ ਹਨ, ਸੰਗਲ਼ਾਂ ਦੇ ਛਣਕਾਟੇ ਸੁਣੇ ਹਨ ਤੇ ਮੈਨੂੰ ਗ਼ੁਲਾਮੀ ਦਾ ਸਿਰਨਾਂਵਾਂ ਪੂਰਾ ਪਤਾ ਹੈ। ਇਹ ਭਾਰ ਵੇਖ ਕੇ ਮੈਂ ਇੱਕ ਬੱਚੇ ਵਾਂਗ ਵਿਲਕ ਉੱਠਿਆ ਤੇ ਆਪਣੇ ਆਪ ਨੂੰ ਕਿਹਾ, ‘‘ਤੂੰ ਬਾਕੀ ਕੰਮ ਛੱਡ। ਕੇਵਲ ਜ਼ੁਲਮ ਬਾਰੇ ਲਿਖ… ਕੇਵਲ ਜ਼ਾਲਮ ਬਾਰੇ। ਸੰਸਾਰ ਦਾ ਦਮ ਘੁੱਟਦਾ ਵੇਖ ਕੇ ਮੈਂ ਸ਼ਾਂਤ ਕਿਵੇਂ ਰਹਿ ਸਕਦਾ ਸਾਂ? ਮੇਰਾ ਦਿਲ ਤਾਂ ਕਰਦਾ ਸੀ ਮੈਂ ਵੀ ਮੈਕਿਆਵਲੀ ਵਾਂਗ ਅਰਾਮ ਨਾਲ਼ ਲਿਖਦਾ ਤੇ ਪੜ੍ਹਦਾ, ਪਰ ਮੈਨੂੰ ਅਧੀਨਤਾ ਪ੍ਰਵਾਨ ਨਹੀਂ ਸੀ, ਮੈਨੂੰ, ਜਿਸ ਦੀ ਰੂਹ ਅਨੰਤ ਤਕ ਉਡਾਰੀਆਂ ਲਾਉਂਦੀ ਸੀ, ਗ਼ਲਾਮੀ ਮਨਜ਼ੂਰ ਨਹੀਂ ਸੀ। ਸੋ ਬਿਖੜਾ ਪੈਂਡਾ ਠੀਕ ਸਮਝਿਆ।

ਅਲਫਾਇਰੀ ਦੀਆਂ ਲਿਖਤਾਂ ਵਿੱਚ ਜਾਨ ਸੀ, ਜਜ਼ਬਾ ਸੀ। ਉਹ ਏਨਾ ਹਰਮਨ-ਪਿਆਰਾ ਹੋ ਗਿਆ ਕਿ 'ਜ਼ੁਲਮ ਬਾਰੇ' ਕਿਤਾਬ ਦੀਆਂ 21 ਐਡੀਸ਼ਨਾਂ ਛਪੀਆਂ। ਵੀਆਨਾ ਦੇ ਕੌਮੀ ਕਵੀ ਪੀਤਰੋ ਨੇ ਉਸ ਕੋਲ਼ ਸੁਨੇਹਾ ਭੇਜਿਆ ਕਿ ਮਹਿਲ ਵਿੱਚ ਤੇਰੀ ਥਾਂ ਹੈ। ਇੱਥੇ ਆ ਜਾਹ। ਅਲਫਾਇਰੀ ਨੇ ਜਵਾਬ ਦਿੱਤਾ:- ‘‘ਜ਼ਾਲਮ ਦੇ ਘਰ ਅੰਦਰ ਪੁੱਜਣ ਸਾਰ ਰੂਹ ਗਹਿਣੇ ਟਿਕ ਜਾਂਦੀ ਹੈ ਭਰਾ। ਆਪਾਂ ਨੂੰ ਅਧੀਨਤਾ ਕਬੂਲ ਨਹੀਂ। ਮਹਿਲ ਵਿੱਚ ਤਾਂ ਕੀ ਰਹਿਣਾ, ਮੈਂ ਤੇਰੇ ਵਰਗੇ ਨਾਲ਼ ਦੋਸਤੀ ਵੀ ਨਹੀਂ ਕਰਨੀ। ਭਾੜੇ ਦੇ ਬੰਦਿਆਂ ਨਾਲ਼ ਆਪਣਾ ਕਾਹਦਾ ਸਰੋਕਾਰ?’’ ਰੂਸ ਦੀ ਮਹਾਰਾਣੀ ਕੈਥਰੀਨ ਨੇ ਉਸ

ਨੂੰ ਸਤਿਕਾਰ ਪੂਰਨ ਸੱਦਾ-ਪੱਤਰ ਭੇਜਿਆ ਪਰ ਉਸ ਦਾ ਸੱਦਾ ਵੀ ਮਨਜ਼ੂਰ ਨਹੀਂ ਕੀਤਾ ਤੇ ਕਿਹਾ, "ਰੂਸ ਦੀ ਤਾਨਾਸ਼ਾਹੀ ਤਾਂ ਪਰੁਸ਼ੀਆ ਤੋਂ ਵੀ ਬਦਤਰ ਹੈ।

1768 ਵਿੱਚ ਇੰਗਲੈਂਡ ਗਿਆ। ਉਸ ਨੂੰ ਜੇ ਕੋਈ ਸਰਕਾਰ ਚੰਗੀ ਲੱਗੀ, ਇੰਗਲੈਂਡ ਦੀ ਸੀ। ਇੱਥੇ ਉਸ ਨੂੰ ਲੱਗਾ ਕਿ ਮਨੁੱਖੀ ਸਖਸ਼ੀਅਤ ਦਾ ਵਿਕਾਸ ਠੀਕ ਹੋ ਰਿਹਾ ਹੈ। ਲਿਖਦਾ ਹੈ, "ਅਜੇ ਮੈਂ ਇੰਗਲੈਂਡ ਦਾ ਸੰਵਿਧਾਨ ਨਹੀਂ ਪੜ੍ਹਿਆ ਤੇ ਸਰਕਾਰ ਦੇ ਕੰਮ ਢੰਗ ਦਾ ਪੂਰਾ ਜਾਇਜ਼ਾ ਨਹੀਂ ਲਿਆ, ਪਰ ਲੋਕਾਂ ਦੇ ਚਿਹਰਿਆਂ ਉੱਪਰਲੀ ਰੌਣਕ ਤੇ ਆਤਮ-ਵਿਸ਼ਵਾਸ ਚੰਗੀ ਸਰਕਾਰ ਦਾ ਨਤੀਜਾ ਸਾਫ਼ ਦਿੱਸ ਰਿਹਾ ਸੀ।ਮੇਰੇ ਪਿਆਰੇ ਵਤਨ ਇਟਲੀ ਦੇ ਲੋਕਾਂ ਦੀ ਜ਼ਮੀਰ ਇਸ ਕਦਰ ਗ਼ੁਲਾਮ ਹੋ ਚੁੱਕੀ ਹੈ ਕਿ ਕਦੀ-ਕਦੀ ਮੈਂ ਸ਼ਰਮ ਦਾ ਮਾਰਿਆ ਦੱਸਦਾ ਨਹੀਂ ਹੁੰਦਾ ਕਿ ਮੈਂ ਇਟਾਲੀਅਨ ਹਾਂ।ਇੰਗਲੈਂਡ ਵਿੱਚ ਬੋਲਣ ਤੇ ਲਿਖਣ ਦੀ ਅਜ਼ਾਦੀ ਹੈ। ਤੁਸੀਂ ਸਰਕਾਰ ਦੀ ਆਲੋਚਨਾ ਕਰ ਸਕਦੇ ਹੋ, ਤੇ ਮੇਰੇ ਮੁਲਕ ਇਟਲੀ ਵਿੱਚ? ਤੌਬਾ। ਜੇ ਕੋਈ ਮੈਨੂੰ ਕਹੇ ਕਿ ਲਿਖਤ ਵਿੱਚ ਸੋਧ ਕਰ ਲੈ, ਮੇਰਾ ਮਰਨ ਹੋ ਜਾਂਦਾ ਹੈ ਤੇ ਜੇ ਮੂਰਖ ਸਰਕਾਰ ਅਜਿਹਾ ਕਰਨ ਲਈ ਕਹੇ... ਤੁਸੀਂ ਸਮਝ ਸਕਦੇ ਹੋ ਮੇਰੀ ਹਾਲਤ। ਮੈਨੂੰ ਬਿਗਲ ਅਤੇ ਸ਼ਾਹੀ ਨਗਾਰੇ ਕਦੀ ਚੰਗੇ ਨਹੀਂ ਲੱਗੇ।" ਉਹ ਮੈਕਾਵਲੀ ਦੀ ਸਟੇਟ ਵਿੱਚ ਫ਼ੌਜੀ ਤਾਕਤ ਵਿਰੁੱਧ ਆਖਦਾ ਹੈ:- "ਵੱਡੀ ਫ਼ੌਜ ਜ਼ਾਲਮ ਦੇ ਹੱਥ ਵਿਚਲਾ ਉਹ ਮਾਰੂ ਪਿਸਤੌਲ ਹੈ ਜਿਸ ਨਾਲ਼ ਉਹ ਸੋਨਾ ਲੁੱਟਣ ਤੇ ਜ਼ੁਲਮ ਕਰਨ ਤੋਂ ਬਗੈਰ ਕੁਝ ਨਹੀਂ ਕਰਦਾ।ਜ਼ਿੰਮੇਵਾਰ ਲੋਕ ਸਹੀ ਤੇ ਹਿਤਕਾਰੀ ਕਨੂੰਨ ਬਣਾ ਕੇ ਮਨੁੱਖਤਾ ਦਾ ਭਲਾ ਕਰਨ ਦੇ ਸਮਰੱਥ ਹਨ। ਜੇ ਹੁਣ ਤਕ ਅਜਿਹਾ ਨਹੀਂ ਹੋ ਸਕਿਆ ਤਾਂ ਇਸ ਦਾ ਅਰਥ ਇਹ ਨਹੀਂ ਕਿ ਕਦੀ ਹੋ ਵੀ ਨਹੀਂ ਸਕੇਗਾ ?

ਦੁਖੀ ਮਨ ਨਾਲ਼ ਆਖਦਾ ਹੈ:- "ਮਾਂਟੇਕ ਅਤੇ ਕਾਰਨੀਲ ਬਹੁਤ ਸ਼ਕਤੀਵਾਨ ਲੇਖਕ ਸਨ, ਪਰ ਉਹ ਮਹਿਲ ਦੀ ਸ਼ਰਨ ਵਿੱਚ ਜਾ ਕੇ ਬਰਬਾਦ ਹੋ ਗਏ। ਤੁਸੀਂ ਉਹਨਾਂ ਦੀਆਂ ਲਿਖਤਾਂ ਪੜ੍ਹੋ। ਤੁਹਾਨੂੰ ਆਪੇ ਪਤਾ ਲੱਗ ਜਾਵੇਗਾ ਕਿ ਬੜੀ ਦੂਰ ਤਕ ਜਾ ਨਿਕਲ਼ਣਾ ਸੀ ਇਹਨਾਂ ਨੇ... ਪਰ ਕਲਮ ਅਚਾਨਕ ਚੱਲਦੀ ਚੱਲਦੀ ਰੁਕ ਜਾਂਦੀ ਹੈ। ਫਿਰ ਇਹਨਾਂ ਦੀ ਲਿਖਤ ਘੁੰਢ ਕੱਢ ਲੈਂਦੀ ਹੈ ਤੇ ਤਾਕਤਵਰ ਕਲਮ ਕੰਬਣ ਲੱਗਦੀ ਹੈ। ਮੈਂ ਉਹ ਸਾਰੀਆਂ ਥਾਂਵਾਂ ਸਾਫ਼ ਲੱਭ ਲੈਂਦਾ ਹਾਂ ਜਿੱਥੇ-ਜਿੱਥੇ ਮਹਿਲ ਨੇ ਇਹਨਾਂ ਨੂੰ ਘੇਰ ਲਿਆ ਸੀ। ਮਾਂਟੇਕ ਦੇ ਦਿਲ ਅੰਦਰਲਾ ਤਕੜਾ ਜਵਾਲਾਮੁਖੀ ਮਹਿਲ ਦੀਆਂ ਫੁਹਾਰਾਂ ਨੇ ਬੁਝਾਇਆ। ਮੈਂ ਸਭ ਜਾਣਦਾ ਹਾਂ ਇਹ ਗੱਲਾਂ।

"ਜ਼ਾਲਮ ਹਕੂਮਤ ਦਾ ਤੁਸੀਂ ਸਤਿਕਾਰ ਨਹੀਂ ਕਰ ਸਕਦੇ, ਨਾ ਉਸ ਨੂੰ ਪਿਆਰ ਕਰ ਸਕਦੇ ਹੋ, ਨਾ ਉਸ ਵਿੱਚ ਵਿਸ਼ਵਾਸ ਕਾਇਮ ਰਹਿ ਸਕਦਾ ਹੈ। ਪਿਆਰ ਸਤਿਕਾਰ ਉਸ ਨੂੰ ਕਹਿੰਦੇ ਹਨ ਜਿਹੜਾ ਮੋੜਵਾਂ ਓਨਾ ਹੀ ਮਿਲ਼ੇ ਜਿੰਨਾ ਤੁਸੀਂ ਕੀਤਾ ਹੁੰਦਾ ਹੈ। ਓਧਰੋਂ ਤਾਂ 'ਹੁਕਮ' ਜਾਰੀ ਹੁੰਦੇ ਹਨ ਤੇ ਇੱਧਰ 'ਸਹਿਮ' ਦਾ ਪਸਾਰਾ ਹੁੰਦਾ ਹੈ। ਇਸੇ ਕਰ ਕੇ ਸਰਕਾਰ ਵੱਲੋਂ ਦਿੱਤੇ ਸਨਮਾਨ ਮੈਨੂੰ ਤਕੜਾ ਫ਼ਰਾਡ ਦਿੱਸਦੇ ਹਨ।

ਹੁਕਮਰਾਨਾਂ ਵਿੱਚੋਂ ਅਲਫਾਇਰੀ ਨੂੰ ਜੇ ਕੋਈ ਚੰਗਾ ਲੱਗਾ ਉਹ ਸੀ ਜਾਰਜ ਵਾਸ਼ਿੰਗਟਨ, ਜਿਸ ਨੇ ਮਨੁੱਖੀ ਹੱਕਾਂ ਅਤੇ ਸਨਮਾਨਾਂ ਲਈ ਆਦਰਸ਼ਕ ਨਾਇਕ ਵਾਂਗ ਉੱਤਰੀ ਅਮਰੀਕਾ ਦੀ ਜੰਗ ਲੜੀ ਅਤੇ ਜਿੱਤੀ।

ਅਲਫਾਇਰੀ ਯੂਰਪ ਦਾ ਉਹ ਪਹਿਲਾ ਸ਼ਕਤੀਸ਼ਾਲੀ ਦਾਰਸ਼ਨਿਕ ਹੈ ਜਿਸ ਨੇ ਅਜ਼ਾਦੀ ਦਾ ਸਨਮਾਨ ਬਹਾਲ ਕਰਨ ਲਈ ਕਲਮ ਚੁੱਕੀ ਤਾਂ ਉਸ ਦੀਆਂ ਲਿਖਤਾਂ ਤੋਂ ਪ੍ਰੇਰਨਾ ਲੈ ਕੇ ਪਿਛਲੇਰੀਆਂ ਪੀੜ੍ਹੀਆਂ ਨੇ ਹਥਿਆਰ ਚੁੱਕੇ ਤੇ ਅਜ਼ਾਦੀ ਸੰਗਰਾਮ ਜਿੱਤੇ, ਆਖਿਆ ਕਰਦਾ ਸੀ:- "ਜ਼ਾਲਮ ਹਕੂਮਤਾਂ ਤੋੜਨ ਵਾਸਤੇ ਮੈਂ ਇੱਕ ਪਵਿੱਤਰ ਸਾਜ਼ਸ਼ ਰਚ ਰਿਹਾ ਹਾਂ ਜੋ ਕਾਮਯਾਬ ਹੋਵੇਗੀ ਹੀ ਹੋਵੇਗੀ।

ਬਰੋਫਰੀਓ ਲਿਖਦਾ ਹੈ:- "ਇੱਕ ਸ਼ਾਮ ਪੀਣ ਪਿਆਣ ਦਾ ਸਿਲਸਿਲਾ ਚੱਲ ਰਿਹਾ ਸੀ। ਕਦੀ ਰਾਜੇ ਦੇ ਨਾਮ ਤੇ ਜਾਮ ਛਲਕਦੇ, ਕਦੀ ਪੋਪ ਦੇ ਨਾਮ ਤੇ। ਦਰਜਨਾਂ ਲੇਖਕਾਂ ਦਾ ਨਾਂ ਲੈ ਕੇ ਜਾਮ ਲਹਿਰਾਏ ਜਾ ਰਹੇ ਸਨ ਤਾਂ ਮੈਂ ਉੱਚੀ ਅਵਾਜ਼ ਵਿੱਚ ਕਿਹਾ, 'ਭਾਈਓ ਇੱਕ ਜਾਮ ਸਾਡੇ ਅਮਰ ਨਾਇਕ ਅਲਫਾਇਰੀ ਦੇ ਨਾਂ ਵੀ' ਤਦ ਕੇਵਲ ਇੱਕ ਹੱਥ ਉੱਚਾ ਉੱਠਿਆ, ਬੱਸ ਮੇਰਾ ਇਕੱਲੇ ਦਾ। ਕਿਸੇ ਨੇ ਉਸ ਦੇ ਨਾਮ ਤੇ ਹੁੰਗਾਰਾ ਨਹੀਂ ਭਰਿਆ। ਗੁਲਾਮ ਯੁੱਗ ਵਿਚਲੇ ਬਾਸ਼ਿੰਦਿਆਂ ਵਿੱਚੋਂ ਇੱਕੋ ਇੱਕ ਅਲਫਾਇਰੀ ਸੀ ਜਿਹੜਾ ਬਾਦਸ਼ਾਹਾਂ ਵਾਂਗ ਬੋਲਿਆ ਤੇ ਜਿਸ ਨੇ ਲਿਖਤਾਂ ਰਾਹੀਂ ਤੇ ਵਖਿਆਨਾਂ ਰਾਹੀਂ ਮੁਰਦਿਆਂ ਜਿਸਮਾਂ ਨੂੰ ਹਰਕਤ ਕਰਨ ਲਾ ਦਿੱਤਾ। ਉਹ ਇਕੱਲਾ ਲੜਿਆ ਪੂਰੇ ਯੂਰਪ ਨਾਲ਼।

ਹਥਲੀ ਕਿਤਾਬ ਸਮਰਪਣ ਕਰਦਾ ਹੈ, "ਅਜ਼ਾਦੀ ਨੂੰ "। ਇੱਕ ਪੰਨਾ ਇਸ ਸਮਰਪਣ ਉੱਪਰ ਹੈ, ਲਿਖਦਾ ਹੈ:- "ਕਿਤਾਬਾਂ ਤਕੜੇ ਬੰਦਿਆਂ ਨੂੰ ਸਮਰਪਣ ਕੀਤੀਆਂ ਜਾਂਦੀਆਂ ਹਨ ਅਕਸਰ, ਕਿਉਂਕਿ ਬਦਲੇ ਵਿੱਚ ਓਥੋਂ ਸੁਖ ਸਨਮਾਨ ਮਿਲ਼ਣ ਦੀ ਸੰਭਾਵਨਾ ਹੈ। ਹੇ ਅਜ਼ਾਦੀ, ਤੇਰੇ ਤਿੜਕਦੇ ਚੰਗਿਆੜੇ ਹਰੇਕ ਮਨ ਵਿੱਚੋਂ ਨਹੀਂ ਬੁਝੇ। ਥੋੜ੍ਹੇ ਕੁ ਬੰਦੇ ਅਜੇ ਜਿਊਂਦੇ ਹਨ ਜਿਨ੍ਹਾਂ ਦੇ ਦਿਲਾਂ ਵਿੱਚ ਤੇਰੀ ਪਵਿੱਤਰ ਤੇ ਅਮਰ ਯਾਦ ਦਾ ਨਿੱਘ ਛੁਪਿਆ ਬੈਠਾ ਹੈ। ਮੈਂ ਆਪਣੀ ਕਿਤਾਬ ਰਾਜੇ ਜਾਂ ਰਾਜਕੁਮਾਰ ਨੂੰ ਕਿਉਂ ਅਰਪਣ ਕਰਾਂ? ਤੇਰੇ ਜੱਦੀ ਦੁਸ਼ਮਣ ਹਨ ਉਹ ਤਾਂ। ਤੈਨੂੰ ਯਾਦ ਕਰਨ ਨਾਲ਼ ਮੇਰੀ ਕਲਮ ਲੜਖੜਾਉਂਦੀ ਨਹੀਂ। ਵਿਚਾਰ ਧੁੰਦਲੇ ਨਹੀਂ ਪੈਂਦੇ।

"ਹੇ ਪਿਆਰੀ ਅਜ਼ਾਦੀ, ਇਹ ਕਿਤਾਬ ਇਸ ਲਈ ਲਿਖ ਰਿਹਾ ਹਾਂ ਤਾਂ ਕਿ ਮੇਰੇ ਵਿਚਾਰ ਅਮਲ ਵਿੱਚ ਆ ਸਕਣ। ਮੈਂ, ਜੇ ਜ਼ਰੂਰਤ ਪਵੇਗੀ ਤਾਂ ਤੇਰੇ ਝੰਡੇ ਨੂੰ ਉੱਚਾ ਲਹਿਰਾਉਣ ਹਿਤ ਕਲਮ ਦੀ ਥਾਂ ਕੁਝ ਸਮੇਂ ਲਈ ਤਲਵਾਰ ਉਠਾਉਣ ਵਾਸਤੇ ਝਿਜਕਾਂਗਾ ਨਹੀਂ। ਮੇਰੇ ਵਿੱਚ ਇਹ ਸਾਹਸ ਹੈ ਕਿ ਮੈਂ ਕੇਵਲ ਤੈਨੂੰ ਕਿਤਾਬ ਸਮਰਪਣ ਕਰਾਂ। ਇਹਨਾਂ ਪੰਨਿਆਂ ਵਿੱਚ ਮੈਂ ਆਪਣੀ ਅਕਲ ਦੀ ਨੁਮਾਇਸ਼ ਨਹੀਂ ਲਾਵਾਗਾਂ ਕਿਉਂਕਿ ਵਿਦਵਤਾ ਮੇਰੇ ਕੋਲ਼ ਹੈ ਹੀ ਨਹੀਂ, ਫਿਰ ਹਾਰਨ ਦਾ ਕੀ ਲਾਭ ? ਮੈਂ ਕੁਝ ਕੁ ਵਿਚਾਰ ਸਾਮ੍ਹਣੇ ਰੱਖਾਂਗਾ ਜਿਹੜੇ ਮੇਰੀ ਰੂਹ ਤਕ ਨੂੰ ਕਾਂਬਾ ਛੇੜ ਦਿੰਦੇ ਹਨ। ਸਾਦੇ ਢੰਗ ਨਾਲ਼ ਲਿਖਾਂਗਾ, ਸਾਫ਼-ਸਾਫ਼ ਗੱਲ ਕਰਾਂਗਾ, ਉਹ ਸੱਚ ਬਿਆਨ ਕਰਾਂਗਾ ਜਿਨ੍ਹਾਂ ਨੂੰ ਸਹੀ ਸਾਬਤ ਕਰਨ ਲਈ ਸਬੂਤ ਦੇਣ ਦੀ ਲੋੜ ਨਾ ਪਵੇ, ਸਗੋਂ ਦਿਲ ਆਪੇ 'ਹਾਂ' ਕਰ ਦਏ। ਇੱਕ ਲਾਟ ਜਿਹੀ ਬਚਪਨ ਤੋਂ ਮੇਰੇ ਦਿਲ ਨੂੰ ਖਾਂਦੀ ਰਹੀ, ਉਸੇ ਨੂੰ ਕਾਗਜ਼ ਉੱਪਰ ਉਤਾਰਾਂਗਾ, ਜਿਹੜੀ ਹੁਣ ਤਕ ਜੰਦਰਾ ਮਾਰ ਮਾਰ ਰੱਖੀ ਸੀ।

ਪਹਿਲੇ ਅਧਿਆਇ ਵਿੱਚ ਉਹ 'ਜ਼ਾਲਮ ਬਾਦਸ਼ਾਹ' ਦੀ ਪਰਿਭਾਸ਼ਾ ਦਿੰਦਾ ਹੈ, ਦੂਜੇ ਅਧਿਆਇ ਵਿੱਚ ਜ਼ੁਲਮ ਬਾਰੇ ਦੱਸਦਾ ਹੈ, ਤੀਜੇ ਵਿੱਚ ਖ਼ੌਫ਼ ਬਾਰੇ, ਖ਼ੁਦਗਰਜ਼ੀ ਬਾਰੇ, ਫਿਰ ਫ਼ੌਜ ਬਾਰੇ, ਫਿਰ ਧਰਮ ਬਾਰੇ, ਫਿਰ ਨਵੀਆਂ ਪੁਰਾਣੀਆਂ ਹਕੂਮਤਾਂ ਬਾਰੇ, ਫਿਰ ਕੁਲੀਨ ਵਰਗ ਬਾਰੇ, ਏਸ਼ੀਆ ਅਤੇ ਯੂਰਪ ਦੀਆਂ ਜਾਬਰ ਸਰਕਾਰਾਂ ਦੀ ਤੁਲਨਾ ਬਾਰੇ, ਅੱਯਾਸ਼ੀਆਂ ਬਾਰੇ, ਰਾਜੇ ਦੀਆਂ ਪਤਨੀਆਂ ਤੇ ਉਹਨਾਂ ਦੀ

ਸੰਤਾਨ ਬਾਰੇ ਲਿਖਦਾ ਹੈ। ਕਿਤਾਬ ਦੇ ਦੂਜੇ ਭਾਗ ਵਿੱਚ ਦੱਸਦਾ ਹੈ ਕਿ ਜਾਬਰ ਹਕੂਮਤ ਵਿੱਚ ਦਿਨ ਕਿਵੇਂ ਕੱਟਣੇ ਹਨ, ਜਿਊਂਦੇ ਕਿਵੇਂ ਰਹਿਣਾ ਹੈ, ਮਰਨਾ ਕਿਵੇਂ ਚਾਹੀਦਾ ਹੈ, ਕਿੰਨੀ ਕੁ ਹੱਦ ਤਕ ਜ਼ੁਲਮ ਝੱਲਣਾ ਹੈ, ਕਦੋਂ ਜ਼ੁਲਮ ਬੰਦ ਕਰਾਉਣ ਦਾ ਫ਼ੈਸਲਾ ਕਰਨਾ ਹੈ। ਦੱਸਦਾ ਹੈ ਕਿ ਜਿਹੜੀਆਂ ਕੌਮਾਂ ਨੂੰ ਅਜ਼ਾਦੀ ਦਾ ਪਤਾ ਨਹੀਂ, ਕੀ ਇਨਾਮ ਵਿੱਚ ਉਹਨਾਂ ਨੂੰ ਜ਼ੁਲਮ ਨਹੀਂ ਮਿਲ਼ਣਾ ਚਾਹੀਦਾ? ਤੇ ਅਖ਼ੀਰਲਾ ਅਧਿਆਇ ਹੈ ਕਿ ਆਦਰਸ਼ਕ ਸਰਕਾਰ ਕਿਹੋ ਜਿਹੀ ਹੁੰਦੀ ਹੈ। ਕਿਤਾਬ ਦੇ ਅੰਤਿਮ ਪੰਨੇ ਉੱਪਰ ਲੇਖਕ ਵੱਲੋਂ ਇੱਕ ਨਿੱਕੀ ਜਿਹੀ ਟਿੱਪਣੀ ਦਿੱਤੀ ਗਈ ਹੈ। ਇਹ ਟਿੱਪਣੀ ਜਿਸ ਨੇ ਪੂਰਾ ਪੰਨਾ ਘੇਰਿਆ ਹੁੰਦਾ ਹੈ ਇਉਂ ਹੈ :-

> "ਘੋਰ ਗ਼ਰੀਬੀ ਕਾਰਨ ਨਹੀਂ, ਕਿਸੇ ਵੱਡੇ ਕਾਰੋਬਾਰ ਦੀ ਘਾਟ ਕਾਰਨ ਨਹੀਂ, ਧੁੰਧਲੇ ਦੀਵਿਆਂ ਦੀ ਮੱਧਮ ਰੌਸ਼ਨੀ ਦਾ ਸੁਖ ਮਾਣਨ ਦੀ ਖ਼ੁਸ਼ਫਹਿਮੀ ਵਾਲ਼ੇ ਮੂਰਖਾਂ ਵਾਂਗ ਨਹੀਂ, ਜਿਸ ਗ਼ੁਲਾਮੀ ਅਤੇ ਦਰਿੱਦਰ ਵਿੱਚ ਢਿੱਡ-ਭਾਰ ਇਟਲੀ ਰੀਂਗ ਰਿਹਾ ਹੈ ਉਸ ਕਰ ਕੇ ਵੀ ਨਹੀਂ; ਪਿਆਰੇ ਭਾਈਓ, ਕਿਤਾਬ ਲਿਖਣ ਦਾ ਫ਼ੈਸਲਾ ਇਹਨਾਂ ਵਿੱਚੋਂ ਕਿਸੇ ਵੀ ਕਾਰਨ ਕਰ ਕੇ ਨਹੀਂ ਲਿਆ। ਬੋਦੀਆਂ ਹਕੂਮਤਾਂ ਨੂੰ ਨਕਾਰਨ ਦਾ ਫ਼ੈਸਲਾ ਕਰਨ ਪਿੱਛੇ ਕੋਈ ਹੋਰ ਸੀ; ਕੋਈ ਪ੍ਰਬਲ ਦੇਵਤਾ ਸੀ ਜਿਹੜਾ ਹਮੇਸ਼ ਮੇਰਾ ਸਾਥ ਦਿੰਦਾ ਰਿਹਾ, ਬਚਪਨ ਤੋਂ ਮੈਨੂੰ ਹੌਸਲਾ ਦਿੰਦਾ ਰਿਹਾ। ਹੌਲ਼ੀ-ਹੌਲ਼ੀ ਉਸ ਨੇ ਮੈਨੂੰ ਏਨਾ ਨਿਡਰ ਕਰ ਦਿੱਤਾ ਕਿ ਇੱਕ ਦਿਨ ਮੈਨੂੰ ਲੱਗਾ ਮੇਰੀ ਗਤੀ ਨਹੀਂ ਹੋਵੇਗੀ ਜੇ ਮੈਂ ਜ਼ੁਲਮੀ ਹਕੂਮਤਾਂ ਦਾ ਨਾਮੋ-ਨਿਸ਼ਾਨ ਮਿਟਾਉਣ ਲਈ ਕਲਮ ਚੁੱਕ ਕੇ ਕੁਝ ਪੰਨੇ ਜ਼ਖ਼ਮੀ ਨਾ ਕੀਤੇ।" -ਵਿਟੋਰੀਓ ਅਲਫਾਇਰੀ

ਕਿਤਾਬ ਦਾ ਮੁੱਖਬੰਧ

"ਬੜੇ ਕਹਿਣਗੇ ਕਿ ਅਲਫਾਇਰੀ ਨੇ ਬਹੁਤ ਬੇਰਸ ਗੱਲਾਂ ਕੇਵਲ ਜ਼ਾਲਮਾਂ ਬਾਰੇ ਲਿਖ ਮਾਰੀਆਂ। ਕਿ ਅਲਫਾਇਰੀ ਦੀ ਲਹੂ ਰੰਗੀ ਕਲਮ, ਜ਼ਹਿਰ ਦੀ ਦਵਾਤ ਵਿੱਚੋਂ ਸਿਆਹੀ ਭਰਦੀ ਸੀ, ਕਿ ਅਲਫਾਇਰੀ ਇੱਕੋ ਅਕਾਊ ਸੁਰ ਤਾਂ ਅਲਾਪਦਾ ਰਿਹਾ, ਪਰ ਇਹ ਸੰਗੀਤ ਕਿਸੇ ਗ਼ੁਲਾਮ ਨੂੰ ਅਜ਼ਾਦ ਤਾਂ ਕਰਾ ਨਹੀਂ ਸਕਿਆ। ਸਿਆਣੇ ਬੰਦੇ ਹੱਸਣਗੇ ਮੇਰੀ ਲਿਖਤ ਉੱਪਰ। ਪਰ ਜਿਹੜਾ ਪਵਿੱਤਰ ਕੰਮ ਮੇਰੀ ਰੂਹ ਨੇ ਕਰਨਾ ਚਾਹਿਆ, ਇਹ ਉਹੀ ਕਰੇਗੀ। ਕਦੀ ਨਹੀਂ ਭਟਕੇਗੀ ਇੱਧਰ-ਓਧਰ। ਮੈਨੂੰ ਪਤਾ ਹੈ ਮੇਰਾ ਹੁਨਰ ਕਮਜ਼ੋਰ ਹੈ ਤੇ ਜ਼ਾਲਮ ਹਕੂਮਤਾਂ ਤਕੜੀਆਂ ਹਨ। ਇਮਾਨਦਾਰ ਮਨੁੱਖ ਜੰਮਣਗੇ ਤਾਂ ਦੇਖਣਾ ਮੇਰੇ ਸ਼ਬਦ ਹਵਾ ਵਿੱਚ ਸੱਜੇ ਖੱਬੇ ਭਟਕਣਗੇ ਨਹੀਂ। ਆਉਣਗੇ ਅਜਿਹੇ ਬੰਦੇ ਜਿਨ੍ਹਾਂ ਨੂੰ ਪਤਾ ਹੈ ਅਜ਼ਾਦੀ ਕਿੰਨੀ ਪਿਆਰੀ ਹੈ ਤੇ ਜੀਵਨ ਦਾ ਕਿੰਨਾ ਜ਼ਰੂਰੀ ਹਿੱਸਾ ਹੈ।

ਕੌਣ ਹੁੰਦਾ ਹੈ ਜ਼ਾਲਮ

"ਬੰਦਿਆਂ ਜਾਂ ਘਟਨਾਵਾਂ ਦੇ ਨਾਮ ਉਹਨਾਂ ਦੀ ਪਰਿਭਾਸ਼ਾ ਨਹੀਂ ਬਣਦੇ ਕਿਉਂਕਿ ਨਾਮ ਬਦਲਦੇ ਨਹੀਂ, ਬੰਦੇ ਵੀ ਤੇ ਘਟਨਾਵਾਂ ਵੀ ਸਮੇਂ ਅਤੇ ਸਥਾਨ ਅਨੁਸਾਰ ਬਦਲਦੇ ਰਹਿੰਦੇ ਹਨ। ਸੋ ਅਸੀਂ ਨਾਂਵਾਂ ਪਿੱਛੇ ਨਹੀਂ ਜਾਵਾਂਗੇ, ਅਸੀਂ ਤਾਂ ਮਨੁੱਖੀ ਸੁਭਾਅ ਦੀ ਕਹਾਣੀ ਛੇੜਾਂਗੇ।

“ਆਮ ਆਦਮੀ 'ਜ਼ਾਲਮ' ਨਹੀਂ ਹੁੰਦਾ, ਹੋਣਾ ਚਾਹੇ ਤਦ ਵੀ ਨਹੀਂ, ਕਿਉਂਕਿ ਉਸ ਨੂੰ ਵਿਰੋਧਤਾ ਦਾ ਸਾਮ੍ਹਣਾ ਕਰਨਾ ਪੈਂਦਾ ਹੈ। ਸਮਾਜ ਕੁੱਟ ਦਿੰਦਾ ਹੈ ਜਾਂ ਫਿਰ ਕਨੂੰਨ ਉਸ ਨੂੰ ਆਪਣੇ ਕੜਿੱਕੇ ਵਿੱਚ ਨੱਪ ਲੈਂਦਾ ਹੈ। ਜ਼ਾਲਮ ਸ਼ਬਦ ਦਾ ਵਧੇਰੇ ਸੰਬੰਧ ਰਾਜਿਆਂ ਨਾਲ਼ ਜੁੜਦਾ ਹੈ। ਰਾਜਾ(ਨਾਮ ਕੋਈ ਰੱਖ ਲਵੋ ਜਾਂ ਕੇਵਲ 'ਸਰਕਾਰ' ਆਖ ਲਵੋ) ਜਦੋਂ ਕਿਸੇ ਅੱਗੇ ਜਵਾਬਦੇਹ ਨਾ ਰਹੇ, ਤਦ ਉਸ ਵਰਗਾ 'ਅੱਤਵਾਦੀ' ਕੋਈ ਨਹੀਂ ਹੁੰਦਾ। ਪੁਰਾਣੇ ਯੂਨਾਨੀਆਂ ਨੇ ਸਭ ਰਾਜਿਆਂ ਨੂੰ 'ਜਾਬਰ' ਕਿਹਾ ਸੀ, ਇਸ ਕਰ ਕੇ ਮੈਂ ਆਖਦਾ ਹਾਂ ਕਿ 'ਮਰਦ' ਅਖਵਾਉਣ ਦੇ ਹੱਕਦਾਰ ਯੂਨਾਨੀ ਹੀ ਹਨ। ਸੋ ਜਾਬਰ ਦੀ ਪਰਿਭਾਸ਼ਾ ਇਹ ਹੋਈ, “ਉਹ ਸਭ ਬੰਦੇ, ਨਵੀਨ ਜਾਂ ਪੁਰਾਤਨ, ਧੱਕੇ ਨਾਲ਼ ਜਾਂ ਧੋਖੇ ਨਾਲ਼, ਇੱਥੋਂ ਤਕ ਕਿ ਚਲੋ ਬੇਸ਼ੱਕ ਪਰਜਾ ਦੀ ਸਹਿਮਤੀ ਨਾਲ਼, ਸੱਤਾ ਵਿੱਚ ਆ ਗਏ ਤੇ ਫਿਰ ਆਪਣੇ ਆਪ ਨੂੰ ਕਨੂੰਨ ਤੋਂ ਉੱਪਰ ਸਮਝਣ ਲੱਗ ਪਏ, 'ਜਾਬਰ' ਅਤੇ 'ਜ਼ਾਲਮ' ਹਨ।

ਜੇ ਭੂਤਕਾਲ ਦਾ ਟਾਈਟਸ ਜਾਂ ਟਰਾਜਨ ਜਾਬਰ ਸੀ ਤਾਂ ਸਾਡੇ ਅੱਜ ਦੇ ਨੀਰੋ, ਤਿਬੇਰੀਅਸ ਤੇ ਫਿਲਿਪ ਦੂਜਾ ਜਾਂ ਹੈਨਰੀ ਅਠਵਾਂ ਕੀ ਹੈ? ਧੰਨ ਹੈ ਸਾਡੀ ਪਰਜਾ, ਪੁਰਾਣੇ ਵੇਲ਼ੇ ਦੇ ਜ਼ੁਲਮਾਂ ਦੀਆਂ ਕਹਾਣੀਆਂ ਯਾਦ ਰੱਖਦੀ ਹੈ, ਪਰ ਵਰਤਮਾਨ ਜ਼ੁਲਮ ਬਰਦਾਸ਼ਤ ਕਰੀ ਜਾਂਦੀ ਹੈ। ਜਾਬਰ ਹਕੂਮਤ ਅਧੀਨ ਰਹਿੰਦੀ ਪਰਜਾ ਆਪਣੇ ਆਪ ਨੂੰ ਧੋਖਾ ਦੇਣਾ ਸਹਿਜੇ ਹੀ ਸਿੱਖ ਲੈਂਦੀ ਹੈ।

“ਮੈਂ ਹਰੇਕ ਉਸ ਸਰਕਾਰ ਨੂੰ, ਜਿਹੜੀ ਪਿਤਾ-ਪੁਰਖੀ ਹੋਵੇ ਭਾਵੇਂ ਲੋਕਾਂ ਦੀ ਚੁਣੀ ਹੋਈ, ‘ਜਾਬਰ’ ਕਹਾਂਗਾ ਜਿਹੜੀ ਮਨਮਰਜ਼ੀ ਨਾਲ਼ ਕਿਸੇ ਬੰਦੇ ਤੋਂ ਉਸ ਦੀ ਜਾਨ, ਜਾਇਦਾਦ ਜਾਂ ਉਸ ਦਾ ਸਨਮਾਨ ਖੋਹ ਲਵੇ।

“ਕੀ ਤੁਸੀਂ ਸੋਚ ਸਕਦੇ ਹੋ ਕਿ ਇਹੋ ਜਿਹੀ ਸਰਕਾਰ ਦੀ ਕਦਰ ਵੀ ਲੋਕ ਕਰ ਸਕਦੇ ਹਨ? ਹਾਂ ਕਰਦੇ ਹਨ। ਜੇ ਲੋਕਾਂ ਨੂੰ ਪਤਾ ਹੈ ਕਿ ਸਾਡੀ ਹਰ ਵਸਤੂ ਬਗੈਰ ਕਾਰਨ ਦੱਸੇ ਖੋਹੀ ਜਾ ਸਕਦੀ ਹੈ, ਤਾਂ ਉਹ ਸਮਝਦੇ ਹਨ ਕਿ ਜੋ ਬਾਕੀ ਕੁਝ ਆਪਣੇ ਕੋਲ਼ ਬਚਿਆ ਹੈ, ਇਹ ਸਰਕਾਰ ਦੀ ਮਿਹਰਬਾਨੀ ਹੈ ਜੋ ਖੁੱਸਿਆ ਨਹੀਂ। ਹੱਥ ਉੱਪਰ ਰੱਖੀ ਰੋਟੀ ਜੇ ਖਾਧੀ ਗਈ ਤਾਂ ਧੰਨ ਹੈ ਸਾਡੀ ਸਰਕਾਰ, ਇਹ ਰੋਟੀ ਖੋਹੀ ਵੀ ਜਾ ਸਕਦੀ ਹੈ। ਸੋ ਜੋ ਕੁਝ ਖੁੱਸਿਆ ਨਹੀਂ, ਉਹ ਬਾਦਸ਼ਾਹ ਵੱਲੋਂ ਦਿੱਤਾ ਗਿਆ ‘ਤੋਹਫ਼ਾ’ ਸਮਝ ਕੇ ਪਰਜਾ ਰਾਜੇ ਦੇ ਗੁਣ ਗਾਉਂਦੀ ਹੈ।

“ਅਜ਼ਾਦੀ ਉਹ ਨਹੀਂ ਹੁੰਦੀ ਜਿਸ ਵਾਸਤੇ ਲਾਇਸੰਸ ਲੈਣਾ ਪਵੇ। ਅਜ਼ਾਦੀ ਲੀਜ਼ ਉੱਤੇ ਵੀ ਨਹੀਂ ਦਿੱਤੀ ਜਾਇਆ ਕਰਦੀ ਕਦੀ। ਮੈਂ ਦੂਰ-ਦੂਰ ਘੁੰਮਿਆ। ਯੂਰਪ ਦੇ ਹਰ ਕਿਸੇ ਹਿੱਸੇ ਵਿੱਚ ਵੱਸਦੇ ਲੋਕਾਂ ਦੇ ਚਿਹਰਿਆਂ ਉੱਪਰ ਮੈਂ ਗੁਲਾਮੀ ਦੇ ਦਾਗ਼ ਸਾਫ਼ ਵੇਖੇ। ਜਾਬਰ ਸਰਕਾਰਾਂ ਜੇ ਸਮਝ ਰਹੀਆਂ ਹਨ ਕਿ ਸਮੇਂ ਦਾ ਪਹੀਆ ਰੁਕ ਗਿਆ ਹੈ, ਤਾਂ ਉਹ ਲਗਾਤਾਰ ਗ਼ਲਤਫ਼ਹਿਮੀ ਵਿੱਚ ਹਨ। ਉਹਨਾਂ ਦੀ ਖ਼ੁਸ਼ੀ ਥੋੜ੍ਹਚਿਰੀ ਹੈ। ਹਰੇਕ ਨੇਕ ਭਲੇ ਮਨੁੱਖ ਨੂੰ ਮੇਰੀ ਗੱਲ ਮੰਨ ਲੈਣੀ ਚਾਹੀਦੀ ਹੈ ਕਿ ਤਬਦੀਲੀ ਅਟੱਲ ਹੈ। ਤੁਸੀਂ ਛੇਤੀ ਹੀ ਆਪਣੀਆਂ ਅੱਖਾਂ ਨਾਲ਼ ਵੇਖੋਗੇ ਕਿ ਅੰਤਰਰਾਸ਼ਟਰੀ ਗ਼ੁਲਾਮੀ, ਅੰਤਰਰਾਸ਼ਟਰੀ ਅਜ਼ਾਦੀ ਵਿੱਚ ਬਦਲ ਜਾਵੇਗੀ। ਮੇਰਾ ਇਹ ਚੱਟਾਨ ਵਰਗਾ ਪੱਕਾ ਵਿਸ਼ਵਾਸ ਹੈ। ਮਨੁੱਖ ਗ਼ੁਲਾਮ ਨਹੀਂ ਰਹੇਗਾ। ਰਹਿ ਹੀ ਨਹੀਂ ਸਕਦਾ। ਜੇ ਉਹ ਮਨੁੱਖ ਹੈ ਤਾਂ ਅਜ਼ਾਦ ਹੋਵੇਗਾ, ਤੇ ਜੇ ਪਸ਼ੂ ਹੈ, ਤਾਂ ਇੱਕ ਦਿਨ ਮਨੁੱਖ ਬਣੇਗਾ। ਹੋਣੀ ਅਟੱਲ ਹੈ।

“ਸੁਣੋ, ਕੋਈ ਵੀ ਸਰਕਾਰ, ਜਿਸ ਦੀ ਜ਼ਿੰਮੇਵਾਰੀ ਕਾਨੂੰਨ ਲਾਗੂ ਕਰਨ ਦੀ ਹੁੰਦੀ ਹੈ, ਜੇ ਕਨੂੰਨ ਮਨਮਰਜ਼ੀ ਨਾਲ਼ ਬਣਾਏ ਜਾਂ ਤੋੜੇ, ਮਰਜ਼ੀ ਨਾਲ਼ ਕਾਨੂੰਨ ਦੀ ਆਪਣੀ ਹੀ ਵਿਆਖਿਆ ਸਹੀ ਸਮਝੇ, ਜਾਂ ਕਾਨੂੰਨ ਨੂੰ ਨਜ਼ਰ-ਅੰਦਾਜ਼ ਕਰੇ, ਜਾਂ ਸੰਵਿਧਾਨ ਨੂੰ ਸਸਪੈਂਡ ਕਰ ਦਏ ਤੇ ਸਰਕਾਰ ਨੂੰ ਪਤਾ ਹੋਵੇ ਕਿ ਅਜਿਹਾ ਕਰਨ ਸਦਕਾ ਹੁਕਮਰਾਨਾਂ ਨੂੰ ਕੋਈ ਸਜ਼ਾ ਨਹੀਂ ਹੋਵੇਗੀ, ਤਦ ਇਸੇ ਨੂੰ 'ਜਬਰ' ਅਤੇ 'ਜ਼ੁਲਮ' ਕਿਹਾ ਜਾਂਦਾ ਹੈ। ਤਾਨਾਸ਼ਾਹ ਹੋਵੇ ਜਾਂ ਗਣਤੰਤਰ, ਇੱਕ ਹੋਵੇ ਜਾਂ ਅਨੇਕ, ਜੋ ਕਾਨੂੰਨ ਨਾਲ਼ ਉੱਪਰ ਦੱਸਿਆ ਖਿਲਵਾੜ ਕਰਦਾ ਹੈ ਉਹ 'ਜ਼ਾਲਮ' ਹੈ ਤੇ ਜਿਹੜੀ ਪਰਜਾ ਉਸ ਦਾ ਜ਼ੁਲਮ ਬਰਦਾਸ਼ਤ ਕਰਦੀ ਹੈ, ਉਹ 'ਗ਼ੁਲਾਮ' ਹੈ। ਹਕੂਮਤ ਦੇਸੀ ਹੋਵੇ ਜਾਂ ਵਿਦੇਸ਼ੀ, ਸਾਰਿਆਂ ਉੱਪਰ ਇਹੋ ਪਰਿਭਾਸ਼ਾ ਲਾਗੂ ਹੁੰਦੀ ਹੈ।

ਕਾਨੂੰਨ ਕੀ ਹੁੰਦਾ ਹੈ? ਕਾਨੂੰਨ ਇੱਕ ਪ੍ਰਕਾਰ ਦਾ ਸੌਦਾ ਹੈ, ਜਿਸ ਉੱਪਰ ਪਰਜਾ ਅਤੇ ਹਕੂਮਤ ਦੇ ਦਸਤਖ਼ਤ ਹੁੰਦੇ ਹਨ। ਸੌਦਾ ਇਹ ਹੈ ਕਿ ਪਰਜਾ ਦਾ ਮਾਨ-ਸਨਮਾਨ, ਜਾਨ, ਮਾਲ ਸੁਰੱਖਿਅਤ ਰਹੇਗਾ ਤੇ ਬਦਲੇ ਵਿੱਚ ਪਰਜਾ ਰਾਜੇ ਦਾ ਮਾਨ-ਸਨਮਾਨ ਕਾਇਮ ਰੱਖੇਗੀ। ਇਹ ਸਮਾਜ ਦਾ ਉਹ ਅਹਿਦਨਾਮਾ ਹੈ ਜਿਹੜਾ ਇੱਕ ਪਾਸੜ ਨਹੀਂ ਚੱਲ ਸਕਦਾ। ਪਰਜਾ ਓਨੀ ਹੀ ਸਨਮਾਨ ਦੀ ਹੱਕਦਾਰ ਰਹੇਗੀ ਜਿੰਨਾ ਰਾਜਾ। ਕੁਝ ਮੂਰਖ ਦਾਅਵਾ ਕਰਦੇ ਹਨ ਕਿ ਉਹਨਾਂ ਦੇ ਦੇਸ਼ ਦਾ ਸੰਵਿਧਾਨ ਬੜਾ ਚੰਗਾ ਹੈ। ਪਿਆ ਰਹੇ ਚੰਗਾ। ਜੇ ਚੰਗਿਆਈ ਲਾਗੂ ਨਹੀਂ ਹੋਵੇਗੀ ਤਾਂ ਕੀ ਕਰੋਗੇ ਉਸ ਦਾ ਫਿਰ ? ਕਾਨੂੰਨ ਕੋਈ ਖਾਣ ਦੀ ਚੀਜ਼ ਨਹੀਂ। ਖਾਣੀ ਤਾਂ ਰੋਟੀ ਹੈ, ਪਰ ਕਾਨੂੰਨ ਜੇ ਸਹੀ ਢੰਗ ਨਾਲ਼ ਲਾਗੂ ਨਾ ਹੋਇਆ ਤਾਂ ਖ਼ੁਰਾਕ ਹਰਾਮ ਹੋ ਜਾਂਦੀ ਹੈ। ਸਭ ਤੋਂ ਭੈੜੀ ਜ਼ਾਲਮ ਸਰਕਾਰ ਉਹ ਹੁੰਦੀ ਹੈ, ਜਿਹੜੀ ਪਰਜਾ ਨੂੰ ਜਵਾਬ ਦੇਣਾ, ਹਿਸਾਬ ਦੇਣਾ ਮੁਨਾਸਬ ਨਾ ਸਮਝੇ। ਇਕੱਲਾ ਨਿਰੰਕੁਸ਼ ਜਾਬਰ ਤਾਨਾਸ਼ਾਹ ਵਧੀਕ ਖ਼ਤਰਨਾਕ ਹੁੰਦਾ ਹੈ। ਜਿਸ ਨੂੰ ਅਸੀਂ 'ਗਣਤੰਤਰ' ਨਾਮ ਦੇ ਰੱਖਿਆ ਹੈ, ਉਸ ਵਿੱਚ ਵਧੀਕ ਗਿਣਤੀ ਵਿੱਚ ਜਾਬਰ ਹੁੰਦੇ ਹਨ, ਇਸ ਵਿੱਚ ਜ਼ੁਲਮ ਖਿੰਡ-ਪੁੰਡ ਜਾਂਦਾ ਹੈ, ਇਸ ਲਈ ਖ਼ਤਰਾ ਘਟ ਜਾਂਦਾ ਹੈ। ਬਦਲਾਖੋਰੀ ਦੀ ਸੰਭਾਵਨਾ ਜੇ ਮਿਟਦੀ ਨਹੀਂ ਤਾਂ ਘਟਦੀ ਤਾਂ ਹੈ ਹੀ। ਪਰਜਾਤੰਤਰਾਂ ਵਿੱਚ ਕਦੀ-ਕਦੀ ਸੁਤੰਤਰਤਾ ਦਾ ਝਲਕਾਰਾ ਦਿਖਾਈ ਪੈਂਦਾ ਹੈ। ਲੋਕ ਭ੍ਰਿਸ਼ਟ, ਮੂਰਖ ਅਤੇ ਗ਼ੁਲਾਮ ਬਣ ਜਾਣ, ਤਦ ਥੋੜ੍ਹੇ ਕੁ ਝਲਕਾਰੇ ਨਾਲ਼ ਵੀ ਸੰਤੁਸ਼ਟ ਹੋ ਜਾਂਦੇ ਹਨ। ਜਦੋਂ ਇਹ ਕਿਤਾਬ ਲਿਖੀ ਜਾ ਰਹੀ ਸੀ, ਮੈਂ ਵੇਖਿਆ ਓਦੋਂ ਫ਼ਰਾਂਸ ਅਨੰਤ ਭ੍ਰਿਸ਼ਟਾਚਾਰ ਦੀ ਗੂੜ੍ਹੀ ਨੀਂਦ ਵਿੱਚ ਸੁੱਤਾ ਪਿਆ ਸੀ।

“ਪੁਰਾਣੇ ਵੇਲ਼ਿਆਂ ਵਿੱਚ ਰੋਮਨਾਂ ਨੇ 'ਭੈ' ਨਾਮ ਦੀ ਦੇਵੀ ਦਾ ਇੱਕ ਮੰਦਰ(ਟੈਂਪਲ ਆਫ਼ ਫੀਅਰ) ਖੜ੍ਹਾ ਕਰ ਕੇ ਓਥੇ ਬਲੀ ਦੇਣੀ ਸ਼ੁਰੂ ਕੀਤੀ ਸੀ ਤਾਂ ਕਿ ਇਹ ਦੇਵੀ, ਡਰ ਤੇ ਖ਼ੌਫ਼ ਸਾਡੇ ਨੇੜੇ ਨਾ ਆਉਣ ਦੇਵੇ। ਅਜੋਕੀਆਂ ਅਦਾਲਤਾਂ ਮੈਨੂੰ ਪੁਰਾਣੇ ਮੰਦਰ ਲੱਗਦੇ ਹਨ। ਮੰਦਰ ਦਾ ਨਾਮ ਹੈ ਮਹਿਲ, ਜਿਹੜੀ ਮੂਰਤੀ ਸਥਾਪਤ ਕੀਤੀ ਉਸ ਦਾ ਨਾਮ ਰੱਖਿਆ- ਰਾਜਾ। ਦਰਬਾਨ, ਅਫ਼ਸਰ, ਜੱਜ ਇਸ ਦੀ ਪੁਜਾਰੀ ਸ਼੍ਰੇਣੀ ਹੈ ਤੇ ਇਹ ਪੁਜਾਰੀ ਪਤਾ ਹੈ ਕੀ ਬਲੀ ਚੜ੍ਹਾਉਂਦੇ ਹਨ? ਸਾਡੀ ਸੁਤੰਤਰਤਾ, ਨੇਕੀ, ਖਰਾ ਸਨਮਾਨ, ਸਾਡਾ ਆਪਣਾ ਪਿਆਰਾ ਅਤਿ ਸੋਹਣਾ ਤੇ ਸੂਖ਼ਮ ਆਪਾ ਹਰ ਰੋਜ਼ ਇੱਥੇ ਕੁਰਬਾਨ ਹੁੰਦੇ ਹਨ।

“ਵਿਦਵਾਨ ਮਾਂਟੇਕ ਆਖਦਾ ਹੈ ਕਿ ਬਾਦਸ਼ਾਹਤ ਦੀ ਨੀਂਹ ਅਤੇ ਸਿਖਰਲਾ ਝੰਡਾ ਸ੍ਵੈਮਾਣ ਵਿੱਚੋਂ ਉਪਜਦਾ ਹੈ। ਮੈ ਇਹ ਗੱਲ ਨਹੀਂ ਮੰਨਦਾ। ਬਾਦਸ਼ਾਹਤ ਦੀ ਨੀਂਹ ਖ਼ੌਫ਼ ਉੱਪਰ ਟਿਕਦੀ ਹੈ ਤੇ ਉਸ ਦਾ ਪਰਚਮ ਖ਼ੌਫ਼ਨਾਕ ਹੁੰਦਾ ਹੈ। ਹਰ ਮਨੁੱਖ ਕਿਸੇ ਨਾ ਕਿਸੇ ਵਜ੍ਹਾ ਕਰ ਕੇ ਦੁਖੀ ਹੁੰਦਾ ਹੈ। ਪਰ ਸਰਕਾਰ

ਜਿਹੜੀ ਬਣਾਈ ਭਲਾ ਕਰਨ ਲਈ ਸੀ ਜੇ ਉਹ ਵੀ ਦੁਖੀ ਕਰਨ ਲੱਗੇ ਤਦ ਜਾਂ ਤਾਂ ਆਦਮੀ ਏਨੇ ਭੈਭੀਤ ਹੋ ਜਾਂਦੇ ਹਨ, ਕਿ ਉਹ ਰਾਜੇ ਨੂੰ 'ਰੱਬ ਤੋਂ ਵੀ ਵੱਡਾ' ਕਹਿਣ ਲੱਗਦੇ ਹਨ, ਜਾਂ ਫਿਰ ਸਰਕਾਰ ਦੇ ਆਤੰਕ ਤੋਂ ਏਨੇ ਨਿਡਰ ਹੋ ਜਾਂਦੇ ਹਨ ਕਿ ਹਕੂਮਤਾਂ ਪਲ਼ਟ ਦਿੰਦੇ ਹਨ। ਇੱਕੋ ਸਮੇਂ, ਇੱਕੋ ਦੇਸ਼ ਵਿੱਚ, ਇੱਕੋ ਧਰਮ ਵਾਲ਼ੇ ਲੋਕਾਂ ਦਾ ਇੱਕ ਹਿੱਸਾ ਰਾਜੇ ਦੀ ਬੰਦਗੀ ਕਰਦਾ ਹੈ, ਦੂਜਾ ਹਿੱਸਾ ਬਗ਼ਾਵਤ ਕਰਦਾ ਹੈ।

“ਬਾਦਸ਼ਾਹ ਖ਼ੁਦ ਭੈ-ਮੁਕਤ ਨਹੀਂ ਹੁੰਦਾ। ਜੇ ਤਾਂ ਤਾਕਤ ਨੇ ਉਸ ਨੂੰ ਪੂਰਾ ਮੂਰਖ ਕਰ ਦਿੱਤਾ ਹੈ, ਫਿਰ ਤਾਂ ਕਹਾਣੀ ਹੋਰ ਹੈ, ਪਰ ਬੇਲਗਾਮ ਹੁਕਮਰਾਨ ਨੂੰ ਆਪਣੀਆਂ ਕਰਤੂਤਾਂ ਦਾ ਕਿਉਂਕਿ ਪਤਾ ਹੁੰਦਾ ਹੈ, ਇਸ ਲਈ ਉਹ ਜਾਣਦਾ ਹੈ ਕਿ ਅਣਗਣਿਤ ਦਿਲਾਂ ਅੰਦਰ ਬਦਲਾਖੋਰੀ ਦੀ ਅੱਗ ਸੁਲਗਦੀ-ਸੁਲਗਦੀ ਭੜਕ ਵੀ ਸਕਦੀ ਹੈ। ਭੜਕਣੀ ਹੀ ਹੈ ਇੱਕ ਦਿਨ। ਲੋਕ ਡਰਦੇ ਹਨ, ਉਹਨਾਂ ਕੋਲ ਇੱਕ ਜਾਨ ਬਚੀ ਹੈ ਕੇਵਲ, ਕਿਤੇ ਇਹ ਵੀ ਨਾ ਖੁੱਸ ਜਾਵੇ। ਰਾਜਾ ਡਰਦਾ ਹੈ ਕਿ ਉਸ ਕੋਲ ਸਭ ਕੁਝ ਹੈ, ਕਿਤੇ ਇਹ ਖੁੱਸ ਨਾ ਜਾਵੇ।

ਤਦ ਕਦੀ-ਕਦੀ ਇਸ ਡਰ ਵਿੱਚ ਉਹ ਕੁਝ ਰਿਆਇਤਾਂ ਦਿੰਦਾ ਹੈ। ਡਰਦੇ ਮਾਰੇ ਲੋਕ ਵਗਾਰਾਂ ਕਰਦੇ ਹਨ, ਅਧਨੰਗੇ ਰਹੀ ਜਾਂਦੇ ਹਨ। ਹਕੂਮਤ ਉਹਨਾਂ ਦੇ ਘਰਾਂ ਵਿੱਚੋਂ ਜਵਾਨ ਮੁੰਡੇ ਘੜੀਸ ਕੇ, ਹੱਥਾਂ ਵਿੱਚ ਹਥਿਆਰ ਫੜਾ ਕੇ ਗੁਆਂਢੀ ਦੇਸ਼ ਉੱਪਰ ਹੱਲਾ ਕਰਵਾਉਂਦੀ ਹੈ। ਜਿਸ ਦੇਸ਼ ਨਾਲ਼ ਉਹ ਲੜਨ ਗਏ ਹਨ, ਉਹ ਉਹਨਾਂ ਦਾ ਦੁਸ਼ਮਣ ਨਹੀਂ, ਦੁਸ਼ਮਣ ਤਾਂ ਆਪਣੀ ਹਕੂਮਤ ਹੈ। ਲੋਕ ਵੇਖਦੇ ਹਨ ਕਿ ਇਨਸਾਫ਼ ਖ਼ਰੀਦਿਆ-ਵੇਚਿਆ ਜਾ ਸਕਦਾ ਹੈ, ਨੇਕੀ ਰੁਲ਼ਦੀ ਫਿਰਦੀ ਹੈ, ਗ਼ਰੀਬੀ ਅਤੇ ਵਿਭਚਾਰ ਫ਼ੈਲ ਰਿਹਾ ਹੈ, ਮੁਖ਼ਬਰ ਸਨਮਾਨਿਤ ਹੋ ਰਹੇ ਹਨ, ਬਦੀ ਉੱਚ ਰੁਤਬਿਆਂ ਉੱਪਰ ਸੁਸ਼ੋਭਿਤ ਹੈ, ਇਮਾਨਦਾਰੀ ਅਤੇ ਸਚਾਈ ਨੂੰ ਅਪਰਾਧੀ ਠਹਿਰਾ ਕੇ ਫਾਹੇ ਲਾਇਆ ਜਾਂਦਾ ਹੈ, ਜਾਇਦਾਦਾਂ ਕੁਰਕ ਕੀਤੀਆਂ ਜਾਂਦੀਆਂ ਹਨ ਤਾਂ ਆਤੰਕ ਫ਼ੈਲਦਾ ਹੈ। ਸਟੇਟ ਵਿਰੁੱਧ ਕੀਤਾ ਇੱਕ ਕਥਨ ਵੀ ਅਪਰਾਧ ਹੈ, ਕੋਈ ਐਕਸ਼ਨ ਕਰਨਾ ਤਾਂ ਦੂਰ ਦੀ ਗੱਲ। ਕੁਝ ਲੋਕ ਸੋਚਦੇ ਵੀ ਹਨ ਕਿ ਹਕੂਮਤ ਵਿਰੁੱਧ ਬੋਲਣ ਦੀ ਬਜਾਏ ਕਾਰਨਾਮੇ ਹੀ ਕਰਨੇ ਚਾਹੀਦੇ ਹਨ। ਇਸ ਦਾ ਨਤੀਜਾ ਇਹ ਨਿਕਲ਼ਦਾ ਹੈ ਕਿ ਨਾ ਕੋਈ ਕੁਸਕਦਾ ਹੈ, ਨਾ ਕਾਰਨਾਮਾ ਹੁੰਦਾ ਹੈ। ਅਸੀਂ ਸਭ ਚੰਗੇ ਜਾਂ ਮਾੜੇ, ਵਿਦਵਾਨ ਤੇ ਜਾਹਲ, ਸਿਆਣੇ ਤੇ ਕਮਲੇ, ਯੋਧੇ ਤੇ ਬੁਜ਼ਦਿਲ, ਕੋਈ ਘੱਟ ਕੋਈ ਵੱਧ, ਸਾਰਿਆਂ ਨੂੰ ਕਾਂਬਾ ਛਿੜ ਜਾਂਦਾ ਹੈ। ਇਹ ਦਹਿਸ਼ਤ ਮਨੁੱਖਾਂ ਨੂੰ ਹਕੂਮਤ ਨਾਲ਼ ਜੋੜੀ ਰੱਖਦੀ ਹੈ।

ਅਜਿਹੀ ਹਕੂਮਤ ਭ੍ਰਿਸ਼ਟ ਬੰਦਿਆਂ ਨੂੰ ਜੱਜ ਨਿਯੁਕਤ ਕਰਦੀ ਹੈ, ਇਮਾਨਦਾਰ ਜੱਜਾਂ ਨੂੰ ਭ੍ਰਿਸ਼ਟ ਕਰਦੀ ਹੈ ਕਿਉਂਕਿ ਜੇ ਜੱਜ ਇਮਾਨਦਾਰ ਰਹਿਣ ਦਿੱਤੇ ਤਾਂ ਉਹ ਪਰਜਾ ਦੀ ਸ਼ਿਕਾਇਤ ਉੱਪਰ ਹਕੂਮਤ ਨੂੰ ਵੀ ਸਜ਼ਾ ਦੇ ਸਕਦੇ ਹਨ। ਹਕੂਮਤ ਹੈ ਹੀ ਭ੍ਰਿਸ਼ਟ, ਤਾਂ ਸਜ਼ਾਯਾਫ਼ਤਾ ਕਿਉਂ ਹੋਵੇ? ਭ੍ਰਿਸ਼ਟ ਦੇਸ਼ ਵਿੱਚ ਸਭ ਤੋਂ ਵੱਡਾ ਸਨਮਾਨਯੋਗ ਬੰਦਾ ਉਹੀ ਹੋਵੇਗਾ ਜਿਹੜਾ ਸਭ ਤੋਂ ਵਧੀਕ ਭ੍ਰਿਸ਼ਟ ਹੈ। ਹਰੇਕ ਜਾਬਰ, ਇਨਸਾਫ਼ ਦਾ ਨਾਮ ਸੁਣ ਕੇ ਕੰਬ ਜਾਂਦਾ ਹੈ, ਇਮਾਨਦਾਰ ਬੰਦਾ ਉਸ ਨੂੰ ਲੱਗਦਾ ਹੈ ਧਰੋਹ ਕਮਾਏਗਾ, ਸਾਜ਼ਿਸ਼ ਰਚੇਗਾ। ਸੱਚ ਸੁਣ ਕੇ ਉਸ ਨੂੰ ਕ੍ਰੋਧ ਚੜ੍ਹ ਜਾਂਦਾ ਹੈ। ਉਹ ਸਾਰਾ ਕਾਰਜਭਾਰ ਉਹਨਾਂ ਬੰਦਿਆਂ ਨੂੰ ਸੰਭਾਲ਼ੇਗਾ ਜਿਹੜੇ ਉਸ ਦੇ ਵਿਸ਼ਵਾਸਪਾਤਰ ਹਨ, ਜੇ ਭ੍ਰਿਸ਼ਟ ਹਨ ਤਾਂ ਕੀ ਹੋਇਆ ? ਲੁੱਟਾਂ-ਖੋਹਾਂ ਤੇ ਬਲਾਤਕਾਰਾਂ ਵਿੱਚ ਇਹ ਵਿਸ਼ਵਾਸਪਾਤਰ ਬੰਦੇ ਕੋਈ ਹੱਦ ਬੰਨਾ ਨਹੀਂ ਵੇਖਦੇ।

ਭਲਾ ਤੇ ਇਮਾਨਦਾਰ ਬੰਦਾ ਤਾਂ ਬਾਦਸ਼ਾਹ ਦੇ ਲਾਗੇ ਨਹੀਂ ਲੱਗਦਾ, ਕਿਉਂਕਿ ਨੇਕੀ ਬੜੀ ਜਲਦੀ ਜ਼ਖ਼ਮੀ ਹੁੰਦੀ ਹੈ। ਬਦ-ਇਖ਼ਲਾਕ ਲੋਕ ਉਸ ਦੇ ਦੁਆਲ਼ੇ ਝੁਰਮਟ ਪਾਈ ਰੱਖਦੇ ਹਨ। ਇਹਨਾਂ ਲੋਕਾਂ ਵਿੱਚੋਂ ਦੀ ਰਾਜੇ ਨੇ ਪਰਜਾ ਵੇਖਣੀ ਹੈ। ਸੋ ਇਹੀ ਉਸ ਦੇ ਕੰਨ ਹਨ, ਇਹੀ ਅੱਖਾਂ। ਕਦੀ ਕਦੀ ਕੋਈ ਇਮਾਨਦਾਰ ਰਾਜਾ ਵੀ ਜੇ ਪਰਜਾ ਨੂੰ ਮਿਲ਼ ਜਾਵੇ, ਤਦ ਵੀ ਭ੍ਰਿਸ਼ਟ ਬੰਦੇ ਤੁਰੰਤ ਇਮਾਨਦਾਰੀ ਦਾ ਲਿਬਾਸ ਪਹਿਨ ਲੈਂਦੇ ਹਨ। ਹੌਲ਼ੀ-ਹੌਲ਼ੀ ਰਾਜਾ ਉਹਨਾਂ ਉੱਪਰ ਨਿਰਭਰ ਹੋ ਜਾਂਦਾ ਹੈ। ਵੈਸੇ ਵੀ ਇਮਾਨਦਾਰ ਤੇ ਭਲੇ ਬੰਦੇ ਨਾਲ਼ੋਂ ਭ੍ਰਿਸ਼ਟ ਬੰਦਾ ਵਧੀਕ ਗਤੀਸ਼ੀਲ, ਵਧੀਕ ਚੇਤੰਨ ਤੇ ਵਧੀਕ ਕਾਰਜਸ਼ੀਲ ਹੁੰਦਾ ਹੈ। ਹਕੂਮਤਾਂ ਲਈ ਅਜਿਹੇ ਬੰਦੇ ਰੱਬ ਬਣ ਕੇ ਬਹੁੜਦੇ ਹਨ। ਚੰਗੀ ਸਰਕਾਰ ਵਿੱਚ ਵੀ ਲੋਕ ਡਰਦੇ ਹਨ, ਪਰ ਬੰਦਿਆਂ ਤੋਂ ਨਹੀਂ ਡਰਦੇ, ਕਾਨੂੰਨ ਤੋਂ ਡਰਦੇ ਹਨ। ਚੰਗੀ ਸਰਕਾਰ ਦਾ ਕਾਨੂੰਨ ਦਿਲ ਵਿੱਚ ਡਰ ਤਾਂ ਪੈਦਾ ਕਰਦਾ ਹੈ, ਨਫ਼ਰਤ ਪੈਦਾ ਨਹੀਂ ਕਰਦਾ। ਜ਼ਾਲਮ ਸਰਕਾਰ ਦੇ ਹਰ ਅਮਲ ਵਿੱਚ ਘ੍ਰਿਣਾ ਦੇ ਅੰਸ਼ ਮਿਲ਼ੇ ਹੁੰਦੇ ਹਨ।

ਇੱਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਜ਼ਾਲਮ ਹਕੂਮਤ ਵਾਸਤੇ ਵੀ ਸਰਹੱਦਾਂ ਉੱਪਰ ਬਹਾਦਰੀ ਨਾਲ਼ ਲੋਕ ਜਾਨਾਂ ਕਿਉਂ ਨਿਛਾਵਰ ਕਰ ਦਿੰਦੇ ਹਨ? ਇਸ ਦਾ ਉੱਤਰ ਇਹ ਹੈ ਕਿ ਬੁਜ਼ਦਿਲੀ ਅਕਸਰ ਬਹਾਦਰੀ ਦਾ ਲਿਬਾਸ ਪਹਿਨ ਲੈਂਦੀ ਹੈ। ਨਾ ਲੜਨਾ ਚਾਹੁਣ ਵਾਲ਼ਾ ਸਿਪਾਹੀ, ਸਾਮ੍ਹਣੇ ਦੁਸ਼ਮਣ ਹਮਲਾਵਰ ਨੂੰ ਵੇਖ ਕੇ ਰੋਹ ਵਿੱਚ ਆ ਜਾਂਦਾ ਹੈ। ਇਹ ਆਮ ਮਨੁੱਖੀ ਸੁਭਾਅ ਹੈ। ਦੂਜਾ ਇਹ ਕਿ ਜੰਗੀ ਭਗੌੜੇ ਨੂੰ ਤਾਂ ਉਸ ਦੀ ਆਪਣੀ ਸੈਨਾ ਵੀ ਜਿਊਂਦਾ ਨਹੀਂ ਛੱਡਦੀ। ਸਾਮ੍ਹਣੇ ਦੁਸ਼ਮਣ ਹੈ, ਉਸ ਨਾਲ਼ ਲੜਨਾ, ਜਿੱਤਣਾ ਜਾਂ ਮਰਨਾ ਸਨਮਾਨਯੋਗ ਹੈ; ਪਿੱਛੇ ਆਪਣੀ ਫ਼ੌਜ ਹੈ ਹਥਿਆਰਬੰਦ, ਉਸ ਹੱਥੋਂ ਵੀ ਮੌਤ ਹੋਵੇਗੀ ਪਰ ਅਪਮਾਨਿਤ ਮੌਤ। ਜੇ ਨਤੀਜਾ ਮੌਤ ਹੈ ਤਾਂ ਸਨਮਾਨਯੋਗ ਮੌਤ ਕਿਉਂ ਨਾ ਮਰੀਏ? ਬੁਜ਼ਦਿਲ ਸਿਪਾਹੀ ਦਾ ਵੀ ਇਹੀ ਤਰਕ ਹੋਵੇਗਾ। ਦੇਸ਼ ਪਿਆਰ ਕਿੱਥੇ ਹੈ ਇੱਥੇ?

ਆਮ ਆਦਮੀ ਏਨਾ ਬੁਜ਼ਦਿਲ ਨਹੀਂ ਹੁੰਦਾ ਜਿੰਨੇ ਦਰਬਾਰ ਵਿਚਲੇ ਅਫ਼ਸਰ। ਇਹ ਅਫ਼ਸਰ ਆਪਣੀ ਬੁਜ਼ਦਿਲੀ ਨੂੰ ਕਦੀ ਹੁਕਮਰਾਨ ਨਾਲ਼ ਪਿਆਰ ਦਾ ਨਾਮ ਦਿੰਦੇ ਹਨ, ਕਦੀ ਸਤਿਕਾਰ, ਕਦੀ ਵਫ਼ਾਦਾਰੀ ਦਾ ਨਾਮ। ਸੁਤੰਤਰ ਮਨੁੱਖ ਤਾਂ ਰਾਜੇ ਦੇ ਸਾਮ੍ਹਣੇ ਆਉਣ ਲਈ ਤਿਆਰ ਨਹੀਂ, ਕਿਉਂਕਿ ਉਸ ਦੀ ਅਣਖ ਜ਼ਖ਼ਮੀ ਹੋ ਸਕਦੀ ਹੈ। ਮਹਿਲਾਂ ਅੰਦਰ ਸਿਰੇ ਦੇ ਬੁਜ਼ਦਿਲ ਸਿਰ ਝੁਕਾਈ, ਹੱਥ ਬੰਨ੍ਹੀ, ਤਾਬਿਆਦਾਰੀ ਵਿੱਚ ਲੀਨ ਹਨ, ਪਰ ਬਾਹਰ ਆ ਕੇ ਹੋਰਾਂ ਉੱਪਰ ਉਹ ਖ਼ੂਬ ਰੋਹਬਦਾਬ ਪਾਉਂਦੇ ਹਨ। ਹੁਕਮਰਾਨ ਇਕੱਲਾ ਹੈ, ਪਰਜਾ ਬਹੁਗਿਣਤੀ ਵਿੱਚ ਹੈ, ਸੋ ਉਸ ਦੇ ਹਿਤ ਬਹੁਗਿਣਤੀ ਦੇ ਹਿਤਾਂ ਨਾਲ਼ ਟਕਰਾਉਣਗੇ। ਹਕੂਮਤ ਨੂੰ ਉਹ ਬੰਦੇ ਚਾਹੀਦੇ ਹਨ ਜਿਹੜੇ ਰਾਜੇ ਦੀ ਹਮਾਇਤ ਵਿੱਚ ਬਹੁਗਿਣਤੀ ਦੇ ਖ਼ਿਲਾਫ਼ ਹੋਣ। ਅਜਿਹੇ ਬੰਦਿਆਂ ਨੂੰ ਇਨਾਮ ਮਿਲ਼ਦੇ ਹਨ। ਜਿਹੜਾ ਬੰਦਾ ਬਹੁਤਿਆਂ ਦਾ ਭਲਾ ਕਰਨ ਲਈ ਯਤਨਸ਼ੀਲ ਹੋਵੇ, ਹਕੂਮਤਾਂ ਉਸ ਨੂੰ ਸਜ਼ਾਵਾਂ ਦੇਣਗੀਆਂ। ਇੱਕ ਇਮਾਨਦਾਰ ਬੰਦਾ ਵੀਹਾਂ ਬੇਈਮਾਨਾਂ ਦੀ ਨੀਂਦ ਹਰਾਮ ਕਰੇਗਾ, ਫਿਰ ਉਸ ਨੂੰ ਖ਼ਾਹਮਖ਼ਾਹ ਬਰਦਾਸ਼ਤ ਕੀਤਾ ਜਾਵੇ? ਹਕੂਮਤਾਂ ਮੂਰਖ ਨਹੀਂ ਹਨ ਭਾਈ !

ਮੈਂ ਜ਼ਾਲਮ ਰਾਜੇ ਨੂੰ ਆਪਣੀ ਪਰਜਾ ਕਤਲ ਕਰਦਿਆਂ ਵੇਖਿਆ ਹੈ, ਪੂਰੇ ਸ਼ਹਿਰ ਨੂੰ ਅੱਗ ਲਾ ਕੇ ਸੁਆਹ ਦਾ ਢੇਰ ਬਣਾਉਂਦਿਆਂ ਵੇਖਿਆ ਹੈ ਤੇ ਫਿਰ ਇਹ ਵੀ ਵੇਖਿਆ ਹੈ ਕਿ ਉਹ ਪਾਦਰੀ ਕੋਲ਼ ਪ੍ਰਾਚਸ਼ਿਤ ਕਰਨ ਗਿਆ ਤੇ ਪਾਦਰੀ ਨੇ ਉਸ ਦੇ ਅਪਰਾਧ ਮਾਫ਼ ਕਰ ਦਿੱਤੇ। ਮੈਂ ਨਹੀਂ ਵੇਖਿਆ

ਕੈਥੋਲਿਕ ਮਤ ਨੇ ਕਿਸੇ ਵਿਅਕਤੀ ਨੂੰ ਸੁਤੰਤਰ ਰਹਿਣ ਦਿੱਤਾ ਹੋਵੇ। ਰਾਜਿਆਂ ਨੇ ਆਪਣੀਆਂ ਪਤਨੀਆਂ, ਭਰਾ, ਭੈਣ ਤੇ ਮਾਪੇ ਕਤਲ ਕੀਤੇ, ਨਿਰਸੰਦੇਹ, ਖ਼ੁਦ ਵੀ ਪਿੱਛੋਂ ਤਲਵਾਰ ਦੀ ਭੇਟ ਚੜ੍ਹ ਗਏ, ਕਿਉਂਕਿ ਉਹਨਾਂ ਦੀ ਕਿਸਮਤ ਇਹੋ ਸੀ, ਪਰ ਇਹ ਦੱਸੋ ਕਿਸੇ ਪੁਜਾਰੀ ਤੋਂ ਲੈ ਕੇ ਪੋਪ ਤਕ ਕਿਸੇ ਨੇ ਉਹਨਾਂ ਨੂੰ ਲਾਹਨਤ ਪਾਈ ਜਾਂ ਉਹਨਾਂ ਵਿਰੁੱਧ ਫ਼ਤਵਾ ਦਿੱਤਾ? ਚੋਰ ਅਤੇ ਕੁੱਤੀ ਹਮੇਸ਼ਾਂ ਰਲ਼ੇ ਰਹੇ।

ਮਾਣ ਸਨਮਾਨ ਕੀ ਹੁੰਦਾ ਹੈ ਭਲਾ? ਇਸ ਦੀ ਪਰਿਭਾਸ਼ਾ ਹੈ ਤਾਂ ਔਖੀ ਪਰ ਕੁਝ ਕੁ ਠੀਕ ਇਹ ਹੈ, "ਮਨੁੱਖ ਦੀ ਤੀਬਰ ਲੋਚਾ ਅਤੇ ਹੱਕ, ਕਿ ਵੱਧ ਤੋਂ ਵੱਧ ਗਿਣਤੀ ਵਿੱਚ ਲੋਕ ਉਸ ਨੂੰ ਦਿਲੋਂ ਪਿਆਰ ਕਰਨ।" ਧਿਆਨ ਨਾਲ਼ ਕਦੀ ਵੇਖਣਾ ਕਿ ਕੀ ਕਿਸੇ ਹਕੂਮਤ ਵੱਲੋਂ ਦਿੱਤਾ ਸਨਮਾਨ ਚਿਰ ਸਥਾਈ ਹੋ ਸਕਿਆ ਹੈ? ਲੋਕ ਨੇਕੀ ਨੂੰ, ਉਦਾਰਤਾ ਨੂੰ, ਇਮਾਨਦਾਰੀ ਨੂੰ ਪਿਆਰ ਕਰਦੇ ਹਨ। ਇਹੀ ਕਾਰਨ ਹੈ ਕਿ ਸਦੀਆਂ ਤਕ ਮਾਣ-ਸਨਮਾਨ ਉਹਨਾਂ ਯੋਧਿਆਂ ਨੂੰ ਮਿਲ਼ਿਆ ਹੈ, ਜਿਹੜੇ ਹਕੂਮਤ ਦੇ ਪੱਖ ਦੀ ਥਾਂ ਹਕੂਮਤ ਦੇ ਵਿਰੁੱਧ ਲੜੇ, ਜ਼ਲੀਲ ਹੋਏ, ਬਰਬਾਦ ਹੋਏ ਤੇ ਮਰ ਗਏ। ਸਨਮਾਨ ਦੇ ਹੱਕਦਾਰ ਸਹੀ ਮਨੁੱਖ ਇਹੀ ਹਨ। ਇਸ ਪਰਿਭਾਸ਼ਾ ਪੱਖੋਂ ਪੁਰਾਤਨ ਯੂਨਾਨੀ ਅਤੇ ਰੋਮਨ ਨਾਗਰਿਕ ਸਨਮਾਨਯੋਗ ਸਨ ਤੇ ਅੱਜ ਸਾਰੇ ਯੂਰਪ ਵਿੱਚ ਇਹ ਵਡਿੱਤਣ ਕੇਵਲ ਅੰਗਰੇਜ਼ਾਂ ਕੋਲ਼ ਹੈ ਜਿਹੜੇ ਆਪਣੀ ਹਕੂਮਤ ਦੀਆਂ ਗ਼ਲਤੀਆਂ ਕਾਰਨ ਉਸ ਨੂੰ ਝਿੜਕ ਦਿੰਦੇ ਹਨ। ਲੋਕਤੰਤਰ ਵਿੱਚ ਵੀ ਜ਼ੁਲਮ ਹੁੰਦਾ ਹੈ ਤੇ ਹਥਿਆਰ ਵੀ ਉਹੀ ਹਨ ਤਾਨਾਸ਼ਾਹਾਂ ਵਾਲ਼ੇ, ਪਰ ਇੱਥੇ ਇੱਕ ਤਾਂ ਤਾਕਤ ਵੰਡੀ ਹੋਈ ਹੁੰਦੀ ਹੈ ਤੇ ਦੂਜੇ ਕੇਵਲ ਇੱਕ ਖ਼ਾਸ ਸਮੇਂ ਲਈ ਸਰਕਾਰ ਬਣਦੀ ਹੈ, ਇਸ ਕਰ ਕੇ ਜ਼ੁਲਮ ਦੀ ਮਾਤਰਾ ਘੱਟ ਹੋ ਜਾਂਦੀ ਹੈ।

ਜ਼ਾਲਮ ਰਾਜੇ ਦੀ ਪਰਜਾ ਦੇ ਅਮੀਰ ਗ਼ਰੀਬ ਸਾਰੇ ਵਿਆਹ ਕਰਵਾਉਂਦੇ ਹਨ। ਅਮੀਰਾਂ ਦੀ ਤਾਂ ਕਹਾਣੀ ਸਮਝ ਵਿੱਚ ਆਉਂਦੀ ਹੈ ਕਿ ਉਹਨਾਂ ਦੀ ਨਾਜਾਇਜ਼ ਜਾਇਦਾਦ ਐਰ-ਗ਼ੈਰ ਸੰਭਾਲਣਗੇ, ਇਸ ਲਈ ਵਿਆਹ ਕਰਵਾਓ। ਪਰ ਗ਼ਰੀਬ ਅਜਿਹਾ ਕਿਉਂ ਕਰਦੇ ਹਨ ? ਗ਼ਰੀਬ ਕਿਉਂ ਹੋਰ ਗ਼ਰੀਬ ਅਤੇ ਗ਼ੁਲਾਮ ਪੈਦਾ ਕਰਨ ਹਿਤ ਵਿਆਹ ਕਰਵਾਉਂਦੇ ਹਨ? ਇਸ ਦਾ ਸਿੱਧਾ ਉੱਤਰ ਇਹੀ ਲੱਗਦਾ ਹੈ ਕਿ ਗ਼ਰੀਬ ਅਤੇ ਗ਼ੁਲਾਮ ਦੀ ਅਕਲ ਪੂਰੀ ਤਰ੍ਹਾਂ ਨਕਾਰੀ ਹੋ ਚੁੱਕੀ ਹੈ। ਉਸ ਨੂੰ ਪਤਾ ਹੀ ਨਹੀਂ ਹੁੰਦਾ ਕੀ ਕਰਨਾ ਹੈ ਕੀ ਨਹੀਂ ਕਰਨਾ। ਪਰ ਕੁਦਰਤ ਦੀ ਸ਼ਾਇਦ ਕੋਈ ਹੋਰ ਮਨਸ਼ਾ ਹੋਵੇ। ਕੁਦਰਤ ਹਰੇਕ ਜ਼ਾਲਮ ਹਕੂਮਤ ਤੋਂ ਉੱਪਰ ਹੈ, ਇਸ ਕਰ ਕੇ ਕੁਦਰਤ ਗ਼ਰੀਬਾਂ ਤੇ ਗ਼ੁਲਾਮਾਂ ਤੋਂ ਸ਼ਾਇਦ ਕੋਈ ਕੰਮ ਲੈਣ ਦੀ ਇਛੁੱਕ ਹੋਵੇ, ਸ਼ਾਇਦ ਕੁਦਰਤ ਗ਼ਰੀਬਾਂ ਦੇ ਬੱਚਿਆਂ ਰਾਹੀਂ ਨੇਕੀ ਕਰਵਾਏ ਤੇ ਸੁਤੰਤਰਤਾ ਤੋਂ ਵੱਡੀ ਨੇਕੀ ਹੋਰ ਕੋਈ ਨਹੀਂ। ਕਦੀ ਕਦੀ ਗ਼ਰੀਬਾਂ ਅਤੇ ਗ਼ੁਲਾਮਾਂ ਨੂੰ ਇਹਨਾਂ ਗੱਲਾਂ ਦੀ ਸਮਝ ਪੈ ਜਾਂਦੀ ਹੈ, ਤਾਂ ਵੀ ਮੈਂ ਹਿਸਾਬੀ ਤਕੜਾ ਹਾਂ। ਮੈਨੂੰ ਪਤਾ ਨਹੀਂ ਲੱਗਦਾ ਗ਼ੁਲਾਮ ਕਿਉਂ ਵਿਆਹ ਕਰਵਾ ਲੈਂਦੇ ਹਨ। ਗ਼ੁਲਾਮ ਦੀ ਇਹ ਇੱਛਾ ਤਾਂ ਠੀਕ ਹੈ ਕਿ ਪਤਨੀ ਦੇ ਰੂਪ ਵਿੱਚ ਉਸ ਦਾ ਸਾਥੀ ਅਜਿਹਾ ਹੋਣਾ ਚਾਹੀਦਾ ਹੈ ਜਿਸ ਨੂੰ ਮੌਤ ਤੋਂ ਇਲਾਵਾ ਕੋਈ ਖੋਹ ਨਾ ਸਕੇ, ਪਰ ਗ਼ੁਲਾਮ ਨੂੰ ਇਹ ਜਾਣਕਾਰੀ ਵੀ ਹੋਣੀ ਚਾਹੀਦੀ ਹੈ ਕਿ ਨਾਜਾਇਜ਼ ਢੰਗਾਂ ਨਾਲ਼ ਹਕੂਮਤ ਉਸ ਦੀ ਪਤਨੀ ਨੂੰ ਬੇਵਫ਼ਾ ਵੀ ਕਰ ਸਕਦੀ ਹੈ, ਖੋਹ ਵੀ ਸਕਦੀ ਹੈ, ਬਲਾਤਕਾਰ ਵੀ ਕਰ ਸਕਦੀ ਹੈ। ਸਪੇਨ ਵਿੱਚ ਇਕ ਬਲਾਤਕਾਰ ਹੋਇਆ ਸੀ ਤੇ ਨਤੀਜਾ ਨਿਕਲ਼ਿਆ ਸੀ ਕਿ ਸਪੇਨ ਉੱਪਰ ਇਸੇ ਘਟਨਾ ਸਦਕਾ ਵਿਦੇਸ਼ੀ ਰਾਜ ਕਾਇਮ ਹੋ ਗਿਆ ਸੀ।

"ਅਮੀਰਾਂ ਅਤੇ ਅਫ਼ਸਰਾਂ ਦੀਆਂ ਔਰਤਾਂ ਨਾਲ਼ ਬਲਾਤਕਾਰ ਨਹੀਂ ਹੋਇਆ ਕਰਦੇ। ਓਥੇ ਸਭ ਕੁਝ ਸਹਿਮਤੀ ਨਾਲ਼ ਹੋ ਜਾਂਦਾ ਹੈ। ਇਹ, ਜਿਸ ਨੂੰ ਅਸੀਂ ਸਭ ਤੋਂ ਵੱਡੀ ਬੇਇੱਜ਼ਤੀ ਸਮਝਦੇ ਹਾਂ,

ਅਫ਼ਸਰ ਇਸ ਨੂੰ ਆਪਣੀ ਸ਼ਾਨ ਸਮਝਦੇ ਹਨ। ਮੈਂ ਤੁਹਾਨੂੰ ਜਿਹੜੀ ਗੱਲ ਦੱਸ ਰਿਹਾ ਹਾਂ, ਤੁਸੀਂ ਹੱਸੋਗੇ ਇਹ ਸੁਣ ਕੇ। ਜੇ ਬਾਦਸ਼ਾਹ ਕਿਸੇ ਮਤਹਿਤ ਦੀ ਔਰਤ ਨਾਲ਼ ਕੋਈ ਖੁੱਲ੍ਹ ਲੈ ਲਵੇ ਤੇ ਉਹ ਮਤਹਿਤ ਇਸ ਗੱਲ ਦਾ ਬੁਰਾ ਮਨਾਵੇ ਤੇ ਬਦਲਾ ਲੈਣ ਦੀ ਸੋਚੇ, ਬਦਲਾ ਲੈਣ ਦਾ ਤੇ ਬਾਦਸ਼ਾਹ ਨੂੰ ਨੀਵਾਂ ਵਿਖਾਉਣ ਦਾ ਯਤਨ ਕਰੇ ਤਾਂ ਸਿਆਣੇ ਲੋਕ ਉਸ ਨੂੰ ਸਿੱਧਰਾ, ਗੱਦਾਰ ਤੇ ਪਾਗਲ ਕਰਾਰ ਦੇਣਗੇ, ਕਿਉਂਕਿ ਸਿਆਣੇ ਲੋਕਾਂ ਪਤਾ ਹੈ ਕਿ ਉਸ ਨੂੰ ਬਾਦਸ਼ਾਹ ਨੇ ਜੋ ਅੱਯਾਸ਼ੀਆਂ ਕਰਨ ਦੇ ਅਧਿਕਾਰ ਦੇ ਰੱਖੇ ਸਨ, ਉਹ ਇਸ ਕਰ ਕੇ ਥੋੜ੍ਹੇ ਸਨ ਕਿ ਇਹ ਬੰਦਾ ਬਾਕੀਆਂ ਤੋਂ ਉੱਤਮ ਸੀ? ਬਥੇਰੇ ਉਸ ਤੋਂ ਵਧੀਆ ਬੰਦੇ ਉਸ ਅਫ਼ਸਰੀ ਤੋਂ ਵੰਚਿਤ ਕੀਤੇ ਗਏ ਸਨ, ਜਿਹੜੇ ਉਸ ਆਫ਼ਿਸ ਲਈ ਵਧੇਰੇ ਯੋਗ ਸਨ। ਫਿਰ ਤਿਲਮਿਲ਼ਾਣ ਦੀ ਥਾਂ ਕਿੱਥੇ ਰਹੀ? ਉਂਝ ਜਿਹੜੀਆਂ ਗੱਲਾਂ ਮੈਂ ਲਿਖ ਰਿਹਾ ਹਾਂ, ਇਹਨਾਂ ਬਾਰੇ ਸੋਚਦਿਆਂ ਤੇ ਲਿਖਦਿਆਂ ਮੈਨੂੰ ਕਾਂਬਾ ਛਿੜ ਰਿਹਾ ਹੈ।

1803 ਵਿੱਚ ਜਦੋਂ ਅਲਫਾਇਰੀ ਦੀ ਮੌਤ ਹੋਈ, ਓਦੋਂ ਤਕ ਉਹ ਵੀਹ ਦੁਖਾਂਤ ਨਾਟਕ, ਛੇ ਸੁਖਾਂਤ, ਪੰਜ ਦਾਰਸ਼ਨਿਕ ਕਿਤਾਬਾਂ, ਕੁਝ ਕਵਿਤਾਵਾਂ, ਸ੍ਵੈ-ਜੀਵਨੀ ਅਤੇ ਯੂਨਾਨੀ ਲਾਤੀਨੀ ਭਾਸ਼ਾਵਾਂ ਵਿੱਚੋਂ ਕੁਝ ਚੰਗੀਆਂ ਰਚਨਾਵਾਂ ਅਨੁਵਾਦ ਕਰ ਚੁੱਕਾ ਸੀ। ਉਸ ਨੇ ਸਟਾਲਬਰ ਦੀ ਰਾਜਕੁਮਾਰੀ ਲਾਊਜ਼ੀ ਨਾਲ਼ ਇਸ਼ਕ ਕੀਤਾ, ਪਰ ਵਿਆਹ ਨਹੀਂ ਕਰਵਾਇਆ। ਉਸ ਨੂੰ ਸਾਂਤਾ-ਕਰੋਚੇ ਗਿਰਜੇ ਵਿੱਚ ਦਫ਼ਨਾਇਆ ਗਿਆ। ਇਹ ਗਿਰਜਾ ਇਟਲੀ ਦਾ ਸਭ ਤੋਂ ਪ੍ਰਸਿੱਧ ਚਰਚ ਹੈ। ਮਾਈਕਲ ਐਂਜਲੋ ਅਤੇ ਮੈਕਿਆਵਲੀ ਵੀ ਇੱਥੇ ਦਫ਼ਨਾਏ ਗਏ ਸਨ। ਇਸ ਲੇਖਕ ਦੀ ਯਾਦਗਰ ਕੈਨੋਵਾ ਨੇ ਬਣਾਈ। ਅਲਫਾਇਰੀ ਦੀ ਯਾਦਗਰ ਵਿੱਚ ਵਿਖਾਇਆ ਗਿਆ ਹੈ ਕਿ ਇਟਲੀ ਉਸ ਪਿੱਛੋਂ ਕਿੰਨਾ ਉਦਾਸ ਹੈ। ਜਿਸ ਕੁੜੀ ਨੇ ਉਦਾਸ ਇਟਲੀ ਦੇ ਬੁੱਤ ਵਜੋਂ ਮਾਡਲ ਬਣਨ ਦੀ ਪੇਸ਼ਕਸ਼ ਕੀਤੀ, ਉਹ ਅਲਬਾਨੀਆਂ ਦੀ ਰਾਜਕੁਮਾਰੀ ਸੀ। ਜਿਸ ਅਲਫਾਇਰੀ ਨੇ ਰਾਜਿਆਂ ਅਤੇ ਰਾਜਕੁਮਾਰਾਂ ਖ਼ਿਲਾਫ਼ ਡਟ ਕੇ ਲਿਖਿਆ ਤੇ ਗ਼ੁਲਾਮ ਪਰਜਾ ਨੂੰ ਰੱਜ ਕੇ ਕੋਸਿਆ, ਫਟਕਾਰਿਆ, ਉਸ ਨੂੰ ਰਾਜਿਆਂ ਨੇ ਅਤੇ ਪਰਜਾ ਨੇ ਰੱਜ ਕੇ ਪਿਆਰ ਕੀਤਾ। ਆਪ ਲਿਖਦਾ ਹੈ:_ "ਮੇਰੇ ਜਿਹੇ ਘੱਟ ਮਿਲ਼ਣਗੇ।"

# ਮਲਕਾ ਵਿਕਟੋਰੀਆ ਦਾ ਨੌਕਰ ਅਬਦੁਲ

ਪੂਰਾ ਨਾਮ ਹਾਫਿਜ਼ ਮੁਹੰਮਦ ਅਬਦੁਲ ਕਰੀਮ, ਵਸਨੀਕ ਆਗਰਾ, ਮਲਕਾ ਵਿਕਟੋਰੀਆ ਦੇ ਮਹਿਲ ਬਾਹਰ ਚੌਕੀਦਾਰ ਵਜੋਂ ਪਹਿਲੀ ਨਿਯੁਕਤੀ, ਫਿਰ ਮਹਿਲ ਅੰਦਰ ਨਿੱਜੀ ਨੌਕਰ, ਉਪਰੰਤ ਖਾਨਸਾਮਾ, ਫਿਰ ਮਲਕਾ ਦਾ ਅਧਿਆਪਕ, ਅਖੀਰ ਵਿਚ ਵਿਕਟੋਰੀਆ ਦਾ ਸਭ ਤੋਂ ਵਧੀਕ ਭਰੋਸੇਯੋਗ ਸਲਾਹਕਾਰ, ਸਕੱਤਰ। ਸਰ ਹੈਨਰੀ, ਮਲਕਾ ਦਾ ਨਿਜੀ ਸਕੱਤਰ, ਮਹਿਲ ਵਿਚ ਮਲਕਾ ਦੇ ਨਿਜੀ ਡਾਕਟਰ ਨੂੰ ਮਿਲਿਆ ਤੇ ਕਿਹਾ- ਮੈਂ ਮਲਕਾ ਕੋਲ ਅਬਦੁਲ ਬਾਰੇ ਗੱਲ ਕਰਾਂ? ਡਾਕਟਰ ਨੇ ਕਿਹਾ ਕੀ ਗੱਲ ਕਰੋਗੇ? ਹੈਨਰੀ ਨੇ ਕਿਹਾ- ਇਸ ਕੰਬਖਤ ਨੌਕਰ ਨੂੰ ਜੇ ਹਿੰਦੁਸਤਾਨ ਵਾਪਸ ਭੇਜ ਦੇਈਏ, ਕੋਈ ਦਿਹਾੜੀ ਤੇ ਨਾ ਰੱਖੇ ਇਸ ਨੂੰ, ਮਲਿਕਾ ਨੇ ਸਿਰ ਚੜ੍ਹਾ ਰੱਖਿਐ। ਡਾਕਟਰ ਨੇ ਕਿਹਾ- ਮਲਕਾ ਕੋਲ ਅਬਦੁਲ ਦੇ ਖਿਲਾਫ ਕੋਈ ਗੱਲ ਕਰੋਗੇ, ਮਲਕਾ ਦੀਆਂ ਨਜ਼ਰਾਂ ਵਿਚੋਂ ਡਿਗ ਜਾਓਗੇ...।

ਸ਼੍ਰਬਣੀ ਬਾਸੂ ਨੇ ਅਬਦੁਲ ਦੀ ਸਾਖੀ ਇੰਗਲੈਂਡ ਦੇ ਵਿੰਡਸਰ ਕੈੱਸਲ ਵਿਚਲੇ ਇਤਿਹਾਸਕ ਅਜਾਇਬਘਰ ਵਿਚ ਬੈਠ ਕੇ ਲਿਖੀ, ਇਕ-ਇਕ ਕਥਨ ਵਾਸਤੇ ਹਵਾਲਾ ਦਿੱਤਾ, ਸ੍ਰੋਤ ਸਮੱਗਰੀ ਨਾਲ ਵਾਕਫੀ ਕਰਵਾਈ। ਮਲਕਾ ਅਲਿਜ਼ਬੇਥ ਨੇ ਲਿਖਣ ਦੀ ਪ੍ਰਵਾਨਗੀ ਦਿੱਤੀ, ਉਸਦਾ ਸ਼ੁਕਰਾਨਾ ਕੀਤਾ। ਵਿਕਟੋਰੀਆ ਦੀ ਪੁਰਾਣੀ ਹਥਲਿਖਤ ਪੜ੍ਹੀ ਨਾ ਜਾਂਦੀ, ਮਹਿਲ ਦੇ ਮੁਲਾਜ਼ਮ ਪੜ੍ਹ ਦਿੰਦੇ। ਫਾਈਲਾਂ ਵਿਚਲੀ ਸਮੱਗਰੀ ਦੀਆਂ ਫੋਟੋਆਂ ਖਿੱਚਣ ਦੇ ਦਿੱਤੀਆਂ, ਆਗਰੇ ਦੇ ਅਜਾਇਬਘਰ ਵਿਚ ਉਸਨੇ ਅਬਦੁਲ ਬਾਰੇ ਸਮੱਗਰੀ ਲੱਭੀ, ਅਬਦੁਲ ਦੀ ਕਬਰ ਲਭ ਲਈ। ਕ੍ਰਿਸ਼ਨਾ ਮੈਨਨ ਨੇ ਮਲਕਾ ਵਿਕਟੋਰੀਆ ਦੀ ਉਰਦੂ ਸਮੱਗਰੀ ਦਾ ਹਿੰਦੀ ਅਨੁਵਾਦ ਕਰ ਦਿੱਤਾ ਸੀ, ਕੰਮ ਆਇਆ। ਅਬਦੁਲ ਦੇ ਪਰਿਵਾਰ ਦਾ ਇੱਕ ਹਿੱਸਾ ਬੰਗਲੋਰ ਵਸ ਗਿਆ ਸੀ ਦੂਜਾ ਕਰਾਚੀ; ਦੋਵੇਂ ਲੱਭ ਲਏ, ਪੋਤੀ ਬੇਗਮ ਕਮਰ ਜਹਾਂ ਨੂੰ ਮਿਲਕੇ ਯਾਦਾਂ ਸਾਂਝੀਆਂ ਕੀਤੀਆਂ। ਤੂੜੀ ਦੇ ਇਸ ਵੱਡੇ ਢੇਰ ਵਿਚੋਂ 336 ਪੰਨਿਆਂ ਦੀ ਕਿਤਾਬ ਜਨਮੀ, ਹਿਸਟਰੀ ਪ੍ਰੈੱਸ ਨੇ ਤੁਰਕੀ ਤੋਂ ਪ੍ਰਕਾਸ਼ਿਤ ਕੀਤੀ।

ਕਰਾਚੀ ਜਾਣ ਵਕਤ 1947 ਵਿਚ ਅਬਦੁਲ ਦੇ ਪਰਿਵਾਰ ਨੇ ਦੁਰਲਭ ਇਤਿਹਾਸਕ ਸਮੱਗਰੀ ਦੇ ਦੋ ਟਰੰਕ ਰੇਲਵੇ ਰਾਹੀਂ ਭੇਜ ਦਿਤੇ, ਆਪ ਸਮੁੰਦਰੀ ਜਹਾਜ਼ ਰਾਹੀਂ ਪੁੱਜੇ। ਗੱਡੀ ਰਸਤੇ ਵਿਚ ਲੁਟ ਲਈ

ਗਈ, ਟਰੰਕ ਕਦੀ ਨਹੀਂ ਮਿਲੇ। ਇਨ੍ਹਾਂ ਵਿਚ ਇਕ ਦਹਾਕੇ ਦਾ ਰਿਕਾਰਡ ਸੀ। ਡਾਇਰੀ ਦਾ ਪਹਿਲਾ ਪੰਨਾ ਮਿਲ ਗਿਆ, ਲਿਖਿਆ ਹੈ:

ਹਰ ਮੈਜੈਸਟੀ ਮਹਾਰਾਣੀ ਵਿਕਟੋਰੀਆ ਦੀਆਂ ਯਾਦਾਂ

-ਮਾਣਯੋਗ ਮਲਕਾ, ਮਹਾਰਾਣੀ ਵਿਕਟੋਰੀਆ ਦੇ ਪਰਛਾਵੇਂ ਹੇਠ ਬਿਤਾਏ ਦਿਨਾਂ ਦੀਆਂ ਯਾਦਾਂ, ਮੈ ਨਿਮਾਣਾ ਟੱਪਰੀਵਾਸ ਪ੍ਰਦੇਸੀ ਅਬਦੁਲ ਪਾਠਕਾਂ ਦੇ ਹੱਥਾਂ ਵਿਚ ਰਖਦਾ ਹਾਂ। ਸਾਲ 1887 ਈ. ਗੋਲਡਨ ਜੁਬਲੀ ਤੋਂ ਲੈ ਕੇ 1897 ਈ. ਦੀ ਡਾਇਮੰਡ ਜੁਬਲੀ ਤਕ ਦਾ ਦਹਾਕਾ ਮੈ ਮਲਕਾ ਦੇ ਮਹਿਲ ਵਿਚ ਬਤੀਤ ਕੀਤਾ, ਇਹ ਉਸਦਾ ਸੰਖੇਪ ਬਿਉਰਾ ਹੈ। ਅਜਨਬੀ ਦੇਸ, ਅਜਨਬੀ ਲੋਕਾਂ ਵਿਚ ਰਹੇ ਇਸ ਖਾਨਾਬਦੋਸ਼ ਨੂੰ ਯਕੀਨ ਹੈ ਤੁਸੀਂ ਮੇਰੀਆਂ ਗੁਸਤਾਖੀਆਂ, ਗਲਤੀਆਂ ਰਹਿਮਦਿਲੀ ਨਾਲ ਨਜ਼ਰੰਦਾਜ਼ ਕਰ ਦਿਉਗੇ। ਜਿਨ੍ਹਾਂ ਦੇ ਹੱਥਾਂ ਵਿੱਚ ਇਹ ਕਾਗਜ਼ ਗਏ, ਜੇ ਉਨ੍ਹਾਂ ਨੂੰ ਦਿਲਚਸਪ ਲਗੇ ਜਾਂ ਖੁਸ਼ੀ ਮਿਲੀ, ਮੈਨੂੰ ਸੰਤੋਖ ਮਿਲੇਗਾ।

ਤਿੰਨ ਦਿਨ ਪਹਿਲਾਂ ਪਰਿਵਾਰ ਨਾਲ ਸੁੱਤੀ 81 ਸਾਲਾਂ ਦੀ ਮਲਕਾ ਫਿਰ ਨਾਂ ਉਠੀ। ਵਿੰਡਸਰ ਵਲ ਸਫਰ ਕਰਨ ਸਮੇਂ ਉਸਨੂੰ ਉਹੀ ਲਿਬਾਸ ਪਹਿਨਾਇਆ ਗਿਆ ਜਿਹੜਾ ਉਹਨੇ ਆਪ ਚੁਣਿਆਂ ਸੀ। ਸ਼ਾਹੀ ਪਰਿਵਾਰ ਦੇ ਜੀਆਂ ਨੂੰ

ਸੱਦਾ ਦਿੱਤਾ ਗਿਆ ਕਿ ਵਿਦਾ ਕਰਨ ਲਈ ਮਹਿਲੀਂ ਪੁੱਜੋ। ਮਲਕਾ ਦੇ ਚਿਹਰੇ ਉਪਰ ਉਹੀ ਦੁਪੱਟਾ ਜਿਹੜਾ ਵਿਆਹ ਵੇਲੇ ਸੀ। ਹਾਜ਼ਰ ਨਿਜੀ ਸੱਕਤਰ ਦਸਦਾ ਹੈ- ਮਾਰਬਲ ਦੇ ਬੁਤ ਵਰਗੀ... ਬਿਮਾਰੀ ਜਾਂ ਬੁਢਾਪੇ ਦਾ ਚਿਹਰੇ ਉਪਰ ਨਿਸ਼ਾਨ ਨਹੀਂ। ਜਿਵੇਂ ਜਿਉਂਦੀ ਸ਼ਾਨਦਾਰ, ਉਵੇਂ ਲਾਸ਼ ਉਪਰ ਸ਼ਾਹਾਨਾ ਆਭਾ। ਹੱਥ ਵਿਚ ਗੁਲਦਸਤਾ। ਪਰਿਵਾਰ ਦੇ ਜੀਅ ਕਤਾਰ ਵਿਚ ਇਕ ਇਕ ਕਰਕੇ ਸਿਰ ਝੁਕਾਂਦੇ ਲੰਘੇ, ਸਭ ਤੋਂ ਅਗੇ ਉਸਦਾ ਵਾਰਸ ਅਤੇ ਸ਼ਾਹਜ਼ਾਦਾ ਐਡਵਰਡ ਸੱਤਵਾਂ, ਉਸਦੀ ਰਾਣੀ ਸਿਕੰਦਰੀਆ, ਪੁੱਤ, ਪੋਤੇ, ਦੋਹਤੇ... ਰਤਾ ਕੁ ਕਫਣ ਨੇੜੇ ਰੁਕਦੇ... ਅਗੇ ਚਲੇ ਜਾਂਦੇ ... ਅਠਾਰਾਂ ਸਾਲ ਦੀ ਉਮਰ ਵਿਚ ਜਿਸਨੇ ਰਾਜ ਸਿੰਘਾਸਨ ਸੰਭਾਲਿਆ... ਉਹ ਮਲਕਾ ਹਮੇਸ਼ ਲਈ ਸੌਂ ਗਈ।

ਮਹਿਲ ਦੇ ਬਾਹਰਲੇ ਪਾਸੇ, ਬਾਗ ਵਲੋਂ ਆਉਂਦੇ ਮਹਿਮਾਨਾ ਨੂੰ ਇਕੱਲਾ ਅਬਦੁਲ ਖਲੋਤਾ ਖਾਮੋਸ਼ ਦੇਖ ਰਿਹਾ ਸੀ।ਸਵੇਰ ਵੇਲੇ ਤੋਂ ਉਨ੍ਹਾਂ ਬਿਰਖਾਂ ਵਲ ਤੱਕ ਰਿਹਾ ਸੀ ਜਿਥੇ ਮਲਕਾ ਨਾਲ ਲੰਮਾ ਸਮਾਂ ਗਲਾਂ ਕਰਦਿਆਂ ਹਾਜ਼ਰ ਹੋਇਆ ਕਰਦਾ।ਬਾਂਸ ਦੇ ਅੱਧ ਤੱਕ ਹੇਠਾਂ ਝੁਕਾਏ ਝੰਡਿਆਂ ਵਾਲੇ ਉਦਾਸ ਜਹਾਜ਼ ਜਾਂਦੇ ਦੇਖਦਾ ਰਿਹਾ।

ਅਬਦੁਲ ਨੂੰ ਸਭ ਤੋਂ ਪਿੱਛੋਂ ਸੱਦਿਆ। ਲੰਮੀ ਗੂਹੜੇ ਰੰਗ ਦੀ ਅਚਕਨ ਪਹਿਨੀ, ਦਸਤਾਰ ਸਜਾਈ ਅੰਦਰ ਗਿਆ, ਛਾਤੀ ਤੇ ਹੱਥ ਰੱਖਕੇ ਅਦਬ ਨਾਲ ਝੁਕਿਆ। ਉਸ ਦੀ ਹਾਜ਼ਰੀ ਸਦਕਾ ਕਮਰਾ ਭਰਿਆ ਭਕੁੰਨਾ ਲੱਗਾ। ਨਵਾਂ ਬਾਦਸ਼ਾਹ ਐਡਵਰਡ ਚਾਹੁੰਦਾ ਨਹੀਂ ਸੀ ਨੌਕਰ ਇਸ ਸਮੇਂ ਅੰਦਰ ਹੋਵੇ, ਕੌਣ ਕੌਣ ਅੰਤਿਮ ਦੀਦਾਰ ਕਰਨਗੇ, ਮਲਕਾ ਵਸੀਅਤ ਕਰ ਗਈ ਸੀ, ਬਰਦਾਸ਼ਤ ਕੀਤਾ। ਅਪਣੀ ਮ੍ਰਿਤਕ ਮਲਕਾ ਦਾ ਮੂੰਹ ਦੇਖਕੇ ਅਬਦੁਲ ਦਾ ਮਨ ਭਰ ਆਇਆ। ਮੋਮਬੱਤੀਆਂ ਦੀ ਲੋਅ ਵਿਚ  ਪੁਰਨੂਰ ਚਿਹਰਾ। ਨੌਕਰੀ ਦੇ ਪਹਿਲੇ ਦਿਨ ਉਸਨੇ ਗੋਡਿਆਂ ਭਾਰ ਬੈਠ ਕੇ ਮਲਕਾ ਦਾ ਪੈਰ ਚੁੰਮਿਆਂ ਸੀ, ਸੋ ਯਾਦ ਆਇਆ, ਮਲਕਾ ਨੇ ਉਸ ਨੂੰ ਆਪਣਾ ਮੁਨਸ਼ੀ(ਅਧਿਆਪਕ) ਮੰਨ ਕੇ ਉਰਦੂ ਸਿਖਣੀ ਸ਼ੁਰੂ ਕੀਤੀ ਸੀ... ਅੱਲਾਹ

ਅੱਗੇ ਪ੍ਰਾਰਥਨਾ ਕੀਤੀ, ਚਿਹਰਾ ਅੰਤਮ ਵਾਰ ਦੇਖ ਕੇ, ਫਿਰ ਝੁਕ ਕੇ ਅਗੇ ਲੰਘ ਗਿਆ ਤਾਂ ਦੋ ਮਿਸਤਰੀਆਂ ਨੇ ਕਫਨ ਤੇ ਫੱਟਾ ਰੱਖ ਕੇ ਕਿੱਲ ਜੜ ਦਿੱਤੇ। ਆਖਰੀ ਦਰਸ਼ਕ ਬਾਹਰ ਚਲਾ ਗਿਆ। ਮਲਕਾ ਜਾਣਦੀ ਸੀ, ਮਹਿਲਾਂ ਵਾਲੇ ਉਸ ਨੂੰ ਬਰਦਾਸ਼ਤ ਨਹੀ ਕਰਦੇ, ਸੋ ਹੁਕਮ ਲਿਖ ਗਈ ਤਾਂ ਕਿ ਇਤਿਹਾਸ ਦੀਆਂ ਕਿਤਾਬਾਂ ਵਿਚ ਅਬਦੁਲ ਦਾ ਜ਼ਿਕਰ ਹੋਏ।

ਥੋੜੇ ਦਿਨ ਬਾਦ ਸੁੱਤੇ ਮੁਨਸ਼ੀ ਦੇ ਦਰਵਾਜ਼ੇ 'ਤੇ ਜੋਰਦਾਰ ਦਸਤਕ ਹੋਈ। ਦਰਵਾਜ਼ਾ ਖੋਹਲਿਆ, ਬਾਹਰ ਮਹਾਰਾਣੀ ਸਿਕੰਦਰੀਆ, ਯੁਵਰਾਣੀ ਬੀਤਰਿਸ, ਪੁਲਿਸ ਫੋਰਸ ਸਣੇ ਖਲੋਤੀਆਂ ਦੇਖੀਆਂ। ਬਾਦਸ਼ਾਹ ਐਡਵਰਡ ਨੇ ਰੇਡ ਕਰਨ ਦੇ ਹੁਕਮ ਦਿੰਦਿਆਂ ਕਿਹਾ ਸੀ- ਮਲਿਕਾ ਵਲੋਂ ਲਿਖੇ ਖਤ ਸਾੜ ਦਿਉ। ਅਬਦੁਲ, ਉਸਦੀ ਬੀਵੀ ਅਤੇ ਭਤੀਜਾ ਦੇਖਦੇ ਰਹੇ, ਅਨੋਖੀ ਲਿਖਤ ਵਿਚ ਲਿਖੇ ਅਬਦੁਲ ਵਲ ਮਲਕਾ ਦੇ ਖਤ ਪਾੜ ਪਾੜ ਧੂਈਂ ਵਿਚ ਸੁੱਟੀ ਗਏ।

''ਡੀਅਰ ਅਬਦੁਲ'' ਸ਼ਬਦਾਂ ਨਾਲ ਸ਼ੁਰੂ ਹੁੰਦੇ ਮਲਕਾ ਦੇ ਬਲਦੇ ਖਤ ਫਰਵਰੀ ਦੀ ਠੰਢ ਵਿਚ ਅਬਦੁਲ ਖਲੋਤਾ ਦੇਖਦਾ ਰਿਹਾ, ਮਲਕਾ ਬਗੈਰ ਉਸਦਾ ਕੋਈ ਨਹੀਂ। ਦੂਰ ਦੁਰਾਡਿਓ ਲਿਖੇ ਖਤਾਂ ਦੇ ਅਖੀਰ ਵਿਚ ਲਿਖਿਆ ਹੁੰਦਾ-... ਤੁਹਾਡੀ ਮਿੱਤਰ... ਤੁਹਾਡੀ ਹਮਦਰਦ, ... ਤੁਹਾਡੀ ਪਿਆਰੀ ਮਾਂ। ਘੁੰਡ ਹੇਠ ਮੂੰਹ ਛੁਪਾਈ ਅਬਦੁਲ ਦੀ ਬੀਵੀ ਹੰਝੂ ਕੇਰਦੀ ਰਹੀ। ਜਿਸ ਲਾਗਿਓਂ ਦੀ ਗੋਰੇ ਸਿਰ ਝੁਕਾ ਕੇ ਲੰਘਿਆ ਕਰਦੇ, ਅਬਦੁਲ ਅਪਰਾਧੀਆਂ ਵਾਂਗ ਨੀਵੀਂ ਪਾਈ ਖਲੋਤਾ ਰਿਹਾ। ਬਾਦਸ਼ਾਹ ਨੇ ਹੁਕਮ ਦਿੱਤਾ- ''ਟਿੰਡ ਫੂਹੜੀ ਚੁੱਕ ਤੇ ਭਾਰਤ ਵਿਚ ਦਫਾ ਹੋਹ।'' ਪਰੀ ਕਥਾ ਦਾ ਅਧਿਆਇ ਖਤਮ।

ਅਬਦੁਲ ਨੂੰ ਆਲਾ ਦੁਆਲਾ ਬਰਦਾਸ਼ਤ ਕਰਨੋ ਇਨਕਾਰੀ ਸੀ। ਜਿਉਂ ਜਿਉਂ ਭਾਰਤ ਵਿਚ ਆਜ਼ਾਦੀ ਅੰਦੋਲਨ ਨੇ ਨਾਅਰੇ ਉਚੇ ਹੁੰਦੇ, ਗੋਰਿਆਂ ਨੂੰ ਲਗਦਾ ਅਬਦੁਲ ਨਾਅਰੇ ਲਾ ਰਿਹਾ ਹੈ, ਮਲਕਾ ਤੇ ਕੋਈ ਅਸਰ ਨਹੀਂ। ਮਲਕਾ ਨੇ ਸ਼ਾਨਦਾਰ ਬੰਗਲਾ ਅਲਾਟ ਕਰ ਦਿੱਤਾ।ਯੋਰਪ ਦੇ ਬਿਹਤਰੀਨ ਕਲਾਕਾਰਾਂ ਤੋਂ ਉਸਦੀ ਤਸਵੀਰ ਬਣਵਾ ਕੇ ਮਹਿਲ ਵਿਚ ਟੰਗੀ। ਹੱਥ ਵਿਚ ਕਿਰਪਾਨ ਰੱਖਣ ਦੀ ਆਗਿਆ ਮਿਲੀ। ਪਰਿਵਾਰ ਨੂੰ ਲੰਡਨ ਲਿਆਉਣ ਦੀ ਆਗਿਆ ਦਿੱਤੀ, ਪਰਿਵਾਰ ਆ ਗਿਆ। ਸਵਾਗਤ ਵਿਚ ਸ਼ਾਨਦਾਰ ਦਾਅਵਤ ਦਿੱਤੀ, ਮੰਤਰੀ ਮੰਡਲ ਅਗੇ ਪ੍ਰਸ਼ੰਸਾ ਕੀਤੀ, ਉਸ ਦੇ ਪੱਖ ਵਿਚ ਮਲਕਾ ਚਟਾਨ ਬਣ ਕੇ ਭੁਗਤੀ। ਮਹਿਲ ਵਿਚ ਅਬਦੁਲ ਖਿਲਾਫ ਕੋਈ ਜਣਾ ਬੋਲਦਾ, ਮਲਕਾ ਉਸਦੀ ਜ਼ਬਾਨ ਬੰਦੀ ਕਰਕੇ ਜ਼ਾਇਕਾ ਲੈਂਦੀ। ਮਲਕਾ ਨਾਲ ਇਟਲੀ ਗਏ ਅਬਦੁਲ ਨੂੰ ਸ਼ਾਹਜਾਦਾ ਸਮਝ ਕੇ ਸਤਿਕਾਰ ਦਿੱਤਾ ਗਿਆ ਕਿਉਂਕਿ ਫਲੋਰੈਂਸ ਵਿਚੋਂ ਦੀ ਉਹ ਆਪਣੀ ਬੱਘੀ ਵਿਚ ਬੈਠ ਕੇ ਗਿਆ ਸੀ।

ਆਸਟਰੀਅਨ ਕਲਾਕਾਰ ਰੁਡਲਫ ਨੇ ਅਬਦੁਲ ਦੀ ਤਸਵੀਰ ਵਿਚ ਮੋਤੀਆ, ਲਾਲ ਅਤੇ ਸੁਨਹਿਰੀ ਰੰਗ ਵਧੀਕ ਵਰਤੇ ਹਨ। ਅਬਦੁਲ ਹੱਥ ਵਿਚ ਕਿਤਾਬ ਫੜੀ ਖਲੋਤਾ ਹੈ, ਨੌਕਰ ਨਹੀਂ, ਨਵਾਬ ਲਗਦਾ ਹੈ। ਜਾਪਦਾ ਹੈ ਕਲਾਕਾਰ ਨੇ ਮਲਕਾ ਦੇ ਦਿਲ ਦੀ ਗੱਲ ਬੁੱਝ ਲਈ। ਮਹਾਰਾਣੀ ਨੂੰ ਚਿੱਤਰ ਏਨਾ ਚੰਗਾ ਲੱਗਾ ਕਿ ਆਪ ਇਸ ਦੀ ਨਕਲ ਤਿਆਰ ਕੀਤੀ। ਮਹਿਲ ਵਿਚ ਹੋਰ ਵੀ ਚਿਤਰ ਹਨ, ਭਾਰਤੀ ਲੁਹਾਰ, ਜੁਲਾਹੇ, ਸੰਗੀਤਕਾਰ, ਮਹਿਲ ਵਿਚ ਬੈਠੀ ਭਾਰਤ ਦੇਖ ਲੈਂਦੀ। ਵਿੰਟਰ ਹਾਲਟਰ ਦਾ ਬਣਾਇਆ ਮ. ਦਲੀਪ ਸਿੰਘ ਦਾ ਕੱਦਾਵਰ ਚਿੱਤਰ ਸੁਸ਼ੋਭਿਤ ਹੈ। ਅਸਬਰਨ ਮਹਿਲ ਸਾਰੇ ਦਾ ਸਾਰਾ ਭਾਰਤੀ ਆਰਟ ਹੈ, ਮਲਕਾ ਭਾਰਤ ਵਿਚ ਨਹੀਂ ਜਾ ਸਕਦੀ ਤਾਂ ਕੀ? ਭਾਰਤ, ਮਹਿਲ ਵਿਚ ਪੁੱਜ ਗਿਆ ਕੋਹਿਨੂਰ ਸਣੇ।

ਮਲਕਾ ਨੇ ਭਾਰਤ ਵਿਚਲੇ ਆਪਣੇ ਵਾਇਸਰਾਏ ਨੂੰ ਪੱਤਰ ਲਿਖਿਆ ਸੀ, ਮਹਿਲ ਵਾਸਤੇ ਦੋ ਮੁਸਲਮਾਨ ਚੌਕੀਦਾਰਾਂ ਦੀ ਲੋੜ ਹੈ ਜੋ ਬਣਦੇ ਫਬਦੇ ਹੋਣ, ਸਲੀਕੇ ਵਾਲੇ ਹੋਣ। ਜਿਹੜੇ ਦੋ ਚੁਣੇ ਗਏ ਉਨ੍ਹਾਂ ਵਿਚ ਆਗਰੇ ਦਾ ਅਬਦੁਲ ਇਕ ਸੀ ਜਿਸਦਾ ਅੱਬਾ ਜੇਲ੍ਹ ਵਿਚ ਕੰਪਾਉਡਰ ਸੀ। ਅਬਦੁਲ ਦੀ ਡਿਊਟੀ ਪਹਿਲੋਂ ਮਹਿਲ ਦੇ ਬਾਹਰ ਗੇਟ-ਕੀਪਰ ਵਜੋਂ ਲੱਗੀ, ਫਿਰ ਅੰਦਰਲੇ ਪਾਸੇ ਲੈ ਆਂਦਾ। ਮਲਕਾ ਡੰਕ ਦਵਾਤ ਨਾਲ ਜਦੋਂ ਖਤ ਲਿਖਦੀ, ਅਬਦੁਲ ਹੱਥ ਵਿਚ ਸਿਆਹੀ-ਚੂਸ ਫੜੀ ਖਲੋਤਾ ਰਹਿੰਦਾ, ਖਤ ਪੂਰਾ ਹੁੰਦਾ, ਸਿਆਹੀ ਸੁਕਾ ਕੇ ਲਿਫਾਫੇ ਵਿਚ ਬੰਦ ਕਰਦਾ, ਡਿਸਪੈਚ ਕਰਦਾ। ਮਹਿਲ ਵਾਲਿਆ ਨੇ ਆਪਣੇ ਵਲੋਂ ਸਾਰੇ ਸਬੂਤ ਮਿਟਾ ਦਿੱਤੇ, ਬਾਸੂ ਜਦੋਂ ਮਲਕਾ ਦੀਆਂ ਫਾਈਲਾਂ ਫਰੋਲ ਰਹੀ ਸੀ, ਇਕ ਹਲਕੇ ਗੁਲਾਬੀ ਰੰਗ ਦਾ ਸਿਆਹੀ ਚੂਸ ਪੇਪਰ ਬਾਹਰ ਆ ਡਿਗਾ, ਉਸਨੇ ਸਾਰੀ ਕਹਾਣੀ ਸੁਣਾ ਦਿੱਤੀ। ਇਕ ਸਦੀ ਪੁਰਾਣੀ ਕਹਾਣੀ।

ਖਾਣੇ ਬਣਦੇ ਦੇਖਦਾ, ਖਾਣਾ ਖਾਂਦੀ ਮਲਕਾ ਨੂੰ ਦੇਖਦਾ, ਉਸਨੂੰ ਅੰਗਰੇਜ਼ੀ ਖਾਣੇ ਕਦੀ ਸੁਆਦ ਨਾ ਲਗੇ। ਜਾਂਦਾ ਹੋਇਆ ਆਗਰੇ ਤੋਂ ਗਰਮ ਮਸਾਲੇ ਲੈ ਗਿਆ ਸੀ, ਅਪਣਾ ਖਾਣਾ ਵਖ ਬਣਾਉਂਦਾ। ਇਕ ਦਿਨ ਬੇਗਮ ਨੂੰ ਕਿਹਾ- ਮਲਕਾ, ਭਾਰਤੀ ਖਾਣਾ ਤਿਆਰ ਕਰਾਂ ਤਾ ਚੱਖ ਲਉਗੇ? ਮਲਕਾ ਨੇ ਹਾਂ ਕਰ ਦਿੱਤੀ। ਤਰੀ ਵਾਲਾ ਚਿਕਨ, ਚਾਵਲ ਬਿਰਿਆਨੀ ਅਤੇ ਰੋਟੀ ਪਕਾ ਕੇ ਖੁਆਈ। ਮਲਕਾ ਨੂੰ ਬਹੁਤ ਸੁਆਦ ਲੱਗੀ, ਫਿਰ ਅਕਸਰ ਅਬਦੁਲ ਨੂੰ ਦੇਸੀ ਖਾਣਾ ਤਿਆਰ ਕਰਨ ਲਈ ਆਖਦੀ। ਸ਼ਾਹੀ ਫੁਰਮਾਨ ਲਿਖ ਕੇ ਉਸ ਨੂੰ ਆਪਣਾ ਖਾਨਸਾਮਾ ਨਿਯੁਕਤ ਕਰ ਦਿੱਤਾ।

ਇਕ ਸਾਲ ਵਿਚ ਅੰਗਰੇਜ਼ੀ ਪੜ੍ਹਨੀ, ਲਿਖਣੀ, ਸਮਝਣੀ ਸਿਖ ਗਿਆ, ਇਥੋਂ ਤਕ ਕਿ ਸ਼ਾਹਜ਼ਾਦਿਆਂ ਸ਼ਾਹਜ਼ਾਦੀਆਂ ਦੇ ਮਜ਼ਾਕਾਂ ਦਾ ਜਵਾਬ ਦਿੰਦਾ, ਖੁਦ ਮਜ਼ਾਕ ਕਰਦਾ। ਕਦੀ ਕਦਾਈਂ ਮਹਿਲ ਵਾਸੀ ਕੋਈ ਕਲਾਸਿਕ ਨਾਟਕ ਖੇਡਣ ਦੀ ਤਿਆਰੀ ਕਰਦੇ, ਅਬਦੁਲ ਦਿੱਤਾ ਗਿਆ ਰੋਲ ਅਦਾ ਕਰਦਾ।

ਇਕ ਦਿਨ ਮਲਕਾ ਨੇ ਕਿਹਾ- ਮੈਂ ਹਿੰਦੁਸਤਾਨ ਉਤੇ ਰਾਜ ਕਰ ਰਹੀ ਹਾਂ ਅਬਦੁਲ, ਉਥੋਂ ਦੀ ਜ਼ਬਾਨ ਮੈਨੂੰ ਆਉਂਦੀ ਨਹੀਂ। ਇਹ ਕਮੀ ਅਕਸਰ ਮੈਨੂੰ ਰੜਕਦੀ ਹੈ। ਤੂੰ ਕਿੰਨੀ ਜਲਦੀ ਅੰਗਰੇਜ਼ੀ ਸਿੱਖ ਗਿਆ, ਮੈਨੂੰ ਹਿੰਦੁਸਤਾਨੀ ਸਿਖਾ ਦੇਹ? ਜਦੋਂ ਅਬਦੁਲ ਨੇ ਖੁਸ਼ੀ ਨਾਲ ਹਿੰਦੁਸਤਾਨੀ(ਉਰਦੂ) ਸਿਖਾਉਣ ਲਈ ਹਾਂ ਕਰ ਦਿੱਤੀ, ਮਲਿਕਾ ਨੇ ਉਸ ਨੂੰ ਆਪਣੇ ਮੁਨਸ਼ੀ ਵਜੋਂ ਮਾਨਤਾ ਦਿੱਤੀ, ਮੁਨਸ਼ੀ ਮਾਇਨੇ ਅਧਿਆਪਕ, ਜਿਵੇਂ ਮੁਨਸ਼ੀ ਪ੍ਰੇਮ ਚੰਦ। ਗੱਲੀਂ ਬਾਤੀਂ ਨਹੀ', ਸ਼ਾਹੀ ਫੁਰਮਾਨ ਜਾਰੀ ਕਰਕੇ। ਜਦੋਂ ਉਸਨੂੰ ਅਪਣਾ ਰੱਾਇਲ ਮੁਨਸ਼ੀ ਮੰਨਿਆ, ਮਲਕਾ ਉਹੀ ਸਤਿਕਾਰ ਦੇਣ ਲੱਗੀ ਜੋ ਵਿਦਿਆਰਥੀ ਆਪਣੇ ਅਧਿਆਪਕ ਨੂੰ ਦਿੰਦਾ ਹੈ। ਮਲਕਾ ਦਾ ਮੁਨਸ਼ੀ ਮਤਲਬ ਅੰਗਰੇਜ਼ੀ ਹਕੂਮਤ, ਯੂਨੀਅਨ ਜੈਕ ਦਾ ਮੁਨਸ਼ੀ। ਤਾਬਿਆਦਾਰੀ ਵਿਚ ਮਲਕਾ ਉਰਦੂ ਦੀ ਸੰਥਿਆ ਲੈਣ ਲੱਗੀ।

ਹਾਜੀ ਵਜ਼ੀਰੁੱਦੀਨ ਜੇਲ ਹਸਪਤਾਲ ਦਾ ਸਰਕਾਰੀ ਕੰਪਾਊਡਰ, ਅਕਸਰ ਅੰਗਰੇਜ਼ ਛਾਉਣੀਆਂ ਵਿਚ ਦੂਰ ਨੇੜੇ ਆਪਣੀ ਨੌਕਰੀ ਦੀ ਜ਼ਿੰਮੇਵਾਰੀ ਨਿਭਾਉਂਦਾ। ਝਾਂਸੀ ਨੇੜੇ ਲਲਾਟਪੁਰ ਛਾਉਣੀ, 1863 ਈ. ਵਿਚ ਅਬਦੁਲ ਦਾ ਜਨਮ ਹੋਇਆ। ਸੋ 1857 ਦੇ ਗਦਰ ਉਪਰੰਤ ਪਿਤਾ ਈਸਟ ਇੰਡੀਆ ਕੰਪਨੀ ਦਾ ਨਹੀਂ, ਬਰਤਾਨਵੀ ਹਕੂਮਤ ਦਾ ਮੁਲਾਜ਼ਮ ਹੋ ਗਿਆ। ਆਖਰੀ ਮੁਗਲ ਬਾਦਸ਼ਾਹ ਜਦੋਂ ਬੰਦੀ ਬਣਾਇਆ ਗਿਆ, ਰੰਗੂਨ ਜਾਣ ਵਕਤ ਬਹਾਦਰ ਸ਼ਾਹ ਗੱਡੇ ਵਿਚ ਬੈਠਾ ਕੈਦੀ ਸੀ।

18 ਸਾਲ ਦੀ ਉਮਰ ਤਕ ਅਬਦੁਲ ਨੇ ਮੌਲਵੀ ਪਾਸੋਂ ਉਰਦੂ, ਫਾਰਸੀ ਅਤੇ ਇਸਲਾਮ ਦੀ ਤਾਲੀਮ ਹਾਸਲ ਕੀਤੀ। ਲਿਖਤਾਂ ਵਿਚ ਪਛਤਾਵਾ ਕਰਦਾ ਹੈ ਕਿ ਜਿੰਨੀ ਮਿਹਨਤ ਕਰਨੀ ਚਾਹੀਦੀ ਸੀ, ਨਹੀਂ ਕੀਤੀ, ਖੇਢਣ ਕੁੱਦਣ ਵਿਚ ਵਧੀਕ ਰੁਚੀ ਰਹੀ। ਜਿਸ ਜੇਲ ਵਿਚ ਪਿਤਾ ਮੁਲਾਜ਼ਮ ਸੀ, ਆਗਰੇ ਦੀ ਉਸ ਜੇਲ ਵਿਚ ਅਬਦੁਲ ਨੂੰ ਦਸ ਰੁਪਏ ਮਹੀਨੇ ਦੀ ਕਲਰਕੀ ਮਿਲ ਗਈ। ਪਿਤਾ ਨੇ ਜੇਲ ਨਜ਼ਦੀਕ ਪੰਜ ਏਕੜ ਜ਼ਮੀਨ ਖਰੀਦ ਕੇ ਘਰ ਪਾ ਲਿਆ।

ਜੇਲ ਸੁਪਰਡੰਟ ਡਾ. ਟਾਈਲਰ ਨੇ ਸੁਨੇਹਾ ਭੇਜਿਆ- ਮਿਲੋ। ਅਬਦੁਲ ਨੇ ਸੁਹਣਾ ਲਿਬਾਸ ਪਹਿਨਿਆਂ, ਦਸਤਾਰ ਸਜਾਈ, ਚਲ ਪਿਆ। ਸੁਹਣੇ ਨੈਣ ਨਕਸ਼ਾਂ ਵਾਲਾ, ਛੇ ਫੁਟ ਲੰਮਾ ਜੁਆਨ, ਬਾਂਕਾ ਗੱਭਰੂ ਸੀ। ਉਸਨੇ ਕੈਦੀਆਂ ਨੂੰ ਦਰੀਆਂ, ਕਾਲੀਨ ਬੁਣਨੇ ਸਿਖਾਏ, ਦਸਤਕਾਰੀ ਸਿਖਾਈ ਤਾਂ ਕਿ ਰਿਹਾਈ ਬਾਦ ਕੰਮ ਧੰਦਾ ਕਰ ਸਕਣ। ਬਰਤਾਨੀਆਂ ਵਿਚ ਏਸ਼ੀਅਨ ਆਰਟ ਦੀ ਨੁਮਾਇਸ਼ ਲੱਗੀ, ਟਾਈਲਰ ਨੇ ਕੈਦੀਆਂ ਦੀ ਦਸਤਕਾਰੀ ਦੇ ਨਮੂਨੇ ਭੇਜੇ। ਮਲਕਾ ਲਈ ਸੋਨੇ ਦੇ ਕੰਗਣਾਂ ਦੀ ਜੋੜੀ ਅਬਦੁਲ ਦੀ ਸਲਾਹ ਨਾਲ ਖਰੀਦੀ ਜਿਸ ਉਪਰ ਗਜ਼ਬ ਦੀ ਨੱਕਾਸ਼ੀ ਅਤੇ ਮੀਨਾਕਾਰੀ ਦਾ ਕੰਮ ਸੀ। ਮਲਕਾ ਨੂੰ ਸਭ ਵਸਤਾਂ ਚੰਗੀਆਂ ਲੱਗੀਆਂ। ਕੰਗਣਾ ਬਾਰੇ ਟਾਈਲਰ ਨੂੰ ਖਤ ਵਿਚ ਲਿਖਿਆ- ਅਜ ਸ਼ਾਮ ਤੁਹਾਡੇ ਭੇਜੇ ਸੁਹਣੇ ਕੰਗਣ ਪਹਿਨੀ ਖੁਸ਼ ਹਾਂ। ਅਬਦੁਲ ਦਫਤਰ ਪੁੱਜਾ, ਟਾਈਲਰ ਨੇ ਇਹ ਖਬਰਾਂ ਦੱਸੀਆਂ ਤੇ ਕਿਹਾ- ਇਕ ਖੁਸ਼ਖਬਰੀ ਹੋਰ, ਮਲਕਾ ਨੇ ਆਗਾਮੀ ਗੋਲਡਨ ਜੁਬਲੀ ਸਮਾਰੋਹਾਂ ਵਾਸਤੇ ਦੋ ਭਾਰਤੀ ਅਰਦਲੀ ਮੰਗੇ ਹਨ, ਜੇ ਮਨਜੂਰ ਹੋਵੇ ਇਕ ਤੁਹਾਡਾ ਨਾਮ ਭੇਜਾਂ? ਅਬਦੁਲ ਨੂੰ ਤਰਕੀ ਦੀ ਉਮੀਦ ਤਾਂ ਸੀ ਪਰ ਏਨੀ ਦੂਰ, ਮਲਕਾ ਦੀ ਤਾਬਿਆਦਾਰੀ ਕਰਨ ਦਾ ਮਾਣ ਮਿਲੇਗਾ ਪਤਾ ਨਹੀਂ ਸੀ। ਸੁਪਰਡੰਟ ਦੇ ਕਮਰੇ ਵਿਚ ਟੰਗੀ ਮਲਕਾ ਦੀ ਤਸਵੀਰ ਦੇਖੀ, ਆਪਣੇ ਆਪ ਉਪਰ ਫਖਰ ਹੋਇਆ। ਤਾਜ ਪਹਿਨੀ ਤਖਤ ਉਪਰ ਸੁਸ਼ੋਭਿਤ ਮਲਕਾ, ਮਲਕਾ ਅੱਗੇ ਖਲੋਤਾ ਅਬਦੁਲ, ਆਗਰੇ ਵਿਚ ਕਾਹਨੂੰ, ਉਹ ਤਾਂ ਬਰਤਾਨੀਆਂ ਪਹੁੰਚ ਵੀ ਗਿਆ। ਅਗੇ ਅਗੇ ਮਲਕਾ ਦੀ ਬੱਘੀ, ਬੱਘੀ ਪਿਛੇ ਘੋੜੇ ਤੇ ਸਵਾਰ ਅਬਦੁਲ।

ਟਾਈਲਰ ਨੇ ਅੰਗਰੇਜੀ ਅਦਬ ਸਿਖਾਉਣਾ ਸ਼ੁਰੂ ਕਰ ਦਿੱਤਾ। ਮਲਕਾ ਅਗੇ ਕਿਵੇਂ ਪੇਸ਼ ਹੋਣਾ ਹੈ, ਕਿਵੇਂ ਝੁਕਣਾ ਹੈ, ਮਹਿਮਾਨਾ ਨੂੰ ਕਿਵੇਂ ਮਿਲਣਾ ਹੈ, ਘੰਟਿਆਂ ਬੱਧੀ ਸਾਵਧਾਨ, ਅਹਿਲ ਕਿਵੇਂ ਖਲੋਣਾ ਹੈ, ਮਲਕਾ ਦੀਆਂ ਅੱਖਾਂ ਵਿਚ ਅੱਖਾਂ ਪਾਕੇ ਕਦੀ ਨਹੀਂ ਦੇਖਣਾ, ਨੀਵੀਂ ਨਜ਼ਰ ਰੱਖਣੀ ਹੈ, ਕਦਮਾ ਵੱਲ; ਮਹਾਰਾਣੀ ਦੇ ਤਿੰਨ ਮਹਿਲ ਹਨ, ਇਕ ਵਿੰਡਸਰ ਕੈਸਲ, ਦੂਜਾ ਬਲਮੋਰਲ ਤੀਜਾ ਅਸਬਰਨ। ਵਿੰਡਸਰ ਵਿਚ ਰਹਿਣਾ ਪਸੰਦ ਕਰਦੀ ਹੈ। ਬਰਮਿੰਘਮ ਪੈਲਸ ਸਰਕਾਰੀ ਰਸਮਾ ਵਾਸਤੇ ਹੈ ਬਸ, ਰਹਿੰਦੀ ਨਹੀਂ ਉਥੇ। ਆਮ ਵਰਤੋਂ ਦੇ ਅੰਗਰੇਜ਼ੀ ਸ਼ਬਦ, ਵਾਕ ਸਿਖਾਉਣੇ ਸ਼ੁਰੂ ਕਰ ਦਿੱਤੇ, ਇਕ ਕਾਇਦਾ ਦਿੱਤਾ, ਘਰ ਆ ਕੇ ਦੀਵੇ ਸਾਹਮਣੇ ਦੇਰ ਰਾਤ ਤੱਕ ਰੱਟੇ ਲਾਉਂਦਾ। ਆਗਰੇ ਦਾ ਸਭ ਤੋਂ ਮਸ਼ਹੂਰ ਦਰਜੀ ਬੁਲਾਇਆ, ਲਾਲ ਨੀਲੇ ਰੰਗ ਦੀਆਂ ਦੋ ਲੰਮੀਆਂ ਅਚਕਨਾ ਬਣਾਉਣ ਦਾ ਆਰਡਰ ਦਿੱਤਾ, ਦਸਤਾਰਾਂ ਸਲਵਾਰਾਂ, ਚੂੜੀਦਾਰ ਪਜਾਮੇ, ਕਮਰਬੰਦ ਤਿਆਰ ਕਰਨ ਲਈ ਕਿਹਾ। ਪਤਨੀ ਤੋਂ ਖਾਣਾ ਬਣਾਉਣਾ ਸਿੱਖਣ ਲੱਗਾ। ਦੋ ਸਾਲੇ ਮਿਲਣ ਆਏ, ਛੇੜ ਛਾੜ ਕਰਦੇ ਰਹੇ, ਸੱਸ ਨੇ ਦੁਆਵਾਂ ਦਿੱਤੀਆ। ਠੰਢ ਤੋਂ ਬਚਣ ਦੇ ਗੁਰ ਦੱਸੇ। ਮਾਹੌਲ ਵਿੱਚ ਉਤੇਜਨਾ, ਚੰਚਲਤਾ, ਉਤਸ਼ਾਹ ਸੀ।

ਦੂਜਾ ਸਾਥੀ ਮੁਹੰਮਦ ਬਖਸ਼ ਸੀ। ਧੌਲਧਾਰ ਦੇ ਰਾਜੇ ਕੋਲ ਬਖਸ਼ ਸਾਲਾਂ ਤੋਂ ਖਾਨਸਾਮਾ ਰਿਹਾ ਸੀ। ਸ਼ਾਹੀ ਆਦਾਬ ਤੋਂ ਪੂਰਾ ਵਾਕਿਫ। ਡਾਇਰੀ ਵਿਚ ਅਬਦੁਲ ਦਾ ਵਾਕ- 17 ਮਈ ਦਾ ਦਿਨ। ਆਗਰੇ

ਦੀ ਹਰੇਕ ਪਿਆਰੀ ਚੀਜ਼ ਪਿਛੇ ਛੱਡ ਕੇ ਮੈਂ ਯਾਤਰੀ ਹੋ ਗਿਆ। ਦੂਰ ਤਕ ਅਰਬ ਸਾਗਰ ਦਾ ਨੀਲਾ ਪਾਣੀ ।

ਜੁਬਲੀ ਸਮਾਰੋਹਾਂ ਵਿਚ ਭਾਗ ਲੈਣ ਵਾਸਤੇ ਰਾਜਿਆਂ ਰਾਣੀਆਂ ਨੂੰ ਸੱਦਿਆ ਗਿਆ ਸੀ। ਪਰਿਵਾਰਾਂ, ਨੌਕਰਾਂ ਸਣੇ ਸਜੇ ਧਜੇ ਭਾਰਤੀ ਰਾਜੇ ਪੁੱਜ ਰਹੇ ਸਨ। ਇਨ੍ਹਾਂ ਨੇ ਮਲਕਾ ਦੀ ਪ੍ਰਭੂਸੱਤਾ, ਸ਼ਾਨ ਵਿਚ ਵਾਧਾ ਕਰਨਾ ਸੀ। ਮਲਕਾ ਨੇ ਦੁਨੀਆਂ ਨੂੰ ਦੱਸਣਾ ਸੀ ਭਾਰਤ ਕਿੰਨਾ ਤਾਬਿਆਦਾਰ ਹੈ। ਰਾਜਿਆਂ ਦੀ ਚੋਣ ਕਰਨੀ ਕਿਹੜਾ ਸੌਖਾ ਕੰਮ ਸੀ? ਸੁਹਣੇ ਹੋਣੇ ਚਾਹੀਦੇ ਸਨ, ਦੇਸੀ ਲਿਬਾਸ ਸ਼ਾਨਦਾਰ ਹੋਵੇ, ਅੰਗਰੇਜ਼ੀ ਜਾਣਦੇ ਹੋਣ, ਯੋਰਪ ਵਿੱਚ ਰਹਿ ਸਕਣ, ਇਹ ਸਾਰਾ ਕੁਝ ਗੁੰਝਲਦਾਰ ਸੀ; ਚਿਠੀ ਪੱਤਰ ਆ ਜਾ ਰਹੇ ਸਨ, ਤਾਰਾਂ ਖੜਕ ਰਹੀਆਂ ਸਨ। ਚੁਣੇ ਗਿਆਂ ਵਿਚੋਂ ਕਈ ਜਾਣ ਤੋਂ ਇਨਕਾਰੀ ਸਨ, ਸਮੁੰਦਰ ਪਾਰ ਕਰਨ ਨਾਲ ਮਲੇਛ ਹੋ ਜਾਣਗੇ, ਜਿਹੜੇ ਜਾਣ ਦੇ ਇਛੁਕ ਸਨ, ਉਨ੍ਹਾਂ ਵਿਚ ਅੰਗਰੇਜ਼ਾਂ ਮੁਤਾਬਕ ਯੋਗਤਾ ਨਹੀਂ ਸੀ। ਮਹਾਰਾਜ ਜੋਧਪੁਰ ਨੇ ਖੁਦ ਜਾਣ ਦੀ ਥਾਂ ਆਪਣੇ ਭਰਾ ਪ੍ਰਤਾਪ ਸਿੰਘ ਨੂੰ ਤਿਆਰ ਕਰ ਲਿਆ। ਇਥੇ ਵੀ ਮੁਸ਼ਕਲਾਂ ਆਈਆ। ਪ੍ਰਤਾਪ ਸਿੰਘ ਨੂੰ ਅੰਗਰੇਜੀ ਨਹੀਂ ਆਉਂਦੀ ਸੀ, ਅੰਗ੍ਰੇਜ਼ੀ ਲਿਬਾਸ ਪਹਿਨਦਾ ਜੋਕਰ ਲਗਦਾ, ਤੰਬਾਕੂ ਨਾਲ ਦੰਦ ਕਾਲੇ ਹੋ ਚੁੱਕੇ, ਤਾਂ ਵੀ ਜਾਏਗਾ ਕਿਉਂਕਿ ਚੰਗਾ ਘੁੜਸਵਾਰ ਸੀ। ਇੰਦੌਰ ਦਾ ਮਹਾਰਾਜਾ ਹੋਲਕਰ ਵਖਰੀ ਮੁਸੀਬਤ ਸੀ। ਉਹ ਪੂਰਾ ਦਰਬਾਰ ਆਪਣੇ ਨਾਲ ਲਿਜਾਏਗਾ ਪਰ ਸਭ ਤੋਂ ਛੋਟੀ ਮਹਾਰਾਣੀ ਵੀ ਜਾਏਗੀ। ਤਾਂ ਕੀ, ਚਲੀ ਜਾਏ। ਵਾਇਸਰਾਇ ਨੂੰ ਉਹ ਭਾਰਤੀ ਲਿਬਾਸ ਵਿਚ ਸੁਹਣੀ ਲਗਦੀ ਸੀ ਪਰ ਮਹਾਰਾਜਾ ਅੰਗਰੇਜ਼ੀ ਲਿਬਾਸ ਪਹਿਨਾਉਣ ਲਈ ਬਜ਼ਿਦ। ਵਾਇਸਰਾਇ ਨੂੰ ਮਲਕਾ ਤੋਂ ਖਤ ਲਿਖਵਾਉਣਾ ਪਿਆ, ਦੇਸੀ ਲਿਬਾਸ ਪਹਿਨ ਕੇ ਆਵੇ ਤਾਂ ਮਲਕਾ ਖੁਸ਼ ਹੋਵੇਗੀ। ਹੋਲਕਰ ਪੇਟੂ, ਬਦਤਮੀਜ਼, ਝੱਖੀ ਰਾਜਾ ਰੌਣਕ ਵਿਚ ਵਾਧਾ ਕਰੇਗਾ, ਇਹ ਮਰਹੱਟਾ ਵੀ ਬੁਲਾਉਣਾ ਪਿਆ।

ਵਾਇਸਰਾਇ ਡਫਰਿਨ ਨੇ ਦਰਜਾ ਬਦਰਜਾ ਮੈਰਿਟ ਅਨੁਸਾਰ ਲਿਸਟਾਂ ਤਿਆਰ ਕੀਤੀਆਂ। ਮਲਕਾ ਇਸ ਮੌਕੇ ਕਿਸ ਤਰਾਂ ਕਿਸ ਰਾਜੇ ਨੂੰ ਮਿਲੇਗੀ, ਖਾਣੇ ਦੇ ਇੰਤਜ਼ਾਮ, ਰਹਿਣ ਦੇ ਇੰਤਜ਼ਾਮ, ਮਨੋਰੰਜਨ ਦੇ ਇੰਤਜ਼ਾਮ, ਕੋਈ ਛੋਟੇ ਕੰਮ ਨਹੀਂ ਸਨ। ਸਾਰੇ ਰਾਜੇ ਸਫਰ ਦਾ ਖਰਚ ਆਪੋ ਆਪਣਾ ਕਰਨਗੇ। ਭਾਰਤੀ ਰਿਵਾਜ ਅਨੁਸਾਰ ਵਡਾ ਦਰਬਾਰ ਹਾਲ ਤਿਆਰ ਹੋਵੇਗਾ ਜਿਥੇ ਮਲਕਾ, ਵਿਚਕਾਰ ਉਚੇ ਥਾਂ ਤੇ ਸ਼ੁਸ਼ੋਭਿਤ ਹੋਵੇਗੀ, ਵਾਇਸਰਾਏ ਤੇ ਸੈਕਟਰੀ ਆਫ ਸਟੇਟ ਆਲੇ ਦੁਆਲੇ ਹੋਣਗੇ। ਇਕ ਇਕ ਮਹਾਰਾਜਾ ਸਿੰਘਾਸਨ ਪਾਸ ਜਾਕੇ ਗੋਡਿਆਂ ਪਰਨੇ ਝੁਕ ਕੇ ਮਲਕਾ ਦਾ ਹੱਥ ਚੁੰਮੇਗਾ। ਇਹ ਕਰਨ ਲਈ ਸਭ ਮੰਨ ਜਾਣਗੇ? ਲੰਡਨ ਵਿਚੋਂ ਆਖਰ ਹੁਕਮ ਪੁੱਜ ਗਿਆ- ਮਲਕਾ ਸਾਹਮਣੇ ਹਰੇਕ ਮਹਾਰਾਜਾ ਦੇਸੀ ਲਿਬਾਸ ਪਹਿਨ ਕੇ ਹਾਜ਼ਰ ਹੋਵੇਗਾ। ਜਿਨ੍ਹਾਂ ਰਾਜਿਆਂ ਨੇ 1857 ਦੇ ਗਦਰ ਵਿਚ ਵਫਾਦਾਰੀ ਨਿਭਾਈ ਉਹ ਗਿਆਰਾਂ ਤੋਪਾਂ ਦੀ ਸਲਾਮੀ ਦੇ ਹੱਕਦਾਰ, ਕੂਚ ਬਿਹਾਰ ਦੇ ਮਹਾਰਾਜੇ ਨੂੰ ਤੇਰਾਂ ਤੋਪਾਂ ਦੀ।

ਜਹਾਜ਼ ਤੁਰਿਆ ਅਬਦੁਲ ਨੂੰ ਲੱਗਾ ਪੂਰਾ ਮਹਿਲ ਤੁਰ ਪਿਆ। ਮਾਲਟਾ ਟਾਪੂ ਉਪਰ ਪੜਾਉ ਸੀ। ਟਾਈਲਰ ਉਨ੍ਹਾਂ ਨੂੰ ਸਥਾਨਕ ਪੁਰਾਤਨ ਚਰਚ ਦਿਖਾਉਣ ਲੈ ਗਿਆ। ਚਰਚ ਦੇ ਸੇਵਾਦਰ ਨੇ ਕਿਹਾ- ਪੱਗਾਂ ਉਤਾਰ ਕੇ ਅੰਦਰ ਜਾਓ। ਅਬਦੁਲ ਨੇ ਦਸਤਾਰ ਉਤਾਰਨੋ ਇਨਕਾਰ ਕਰਦਿਆਂ ਕਿਹਾ-ਨੰਗੇ ਸਿਰ ਅਸੀਂ ਪਾਕਿ ਥਾਂ ਦੀ ਬੇਅਦਬੀ ਨਹੀਂ ਕਰ ਸਕਦੇ। ਨਹੀਂ ਗਏ। ਲੰਡਨ ਪੁਜੇ, ਵਿਕਟੋਰੀਆ ਨਾ ਦੇ ਹੋਟਲ ਵਿਚ ਟਿਕਾਣਾ ਸੀ। ਅਬਦੁਲ ਲਿਖਦਾ ਹੈ- ਖਾਣਾ ਬੇਸੁਆਦਾ ਸੀ। ਮੈਂ ਤਾਂ ਫਿਰ ਵੀ ਡੰਗ ਟਪਾ ਲੈਂਦਾ, ਹਿੰਦੂਆਂ

ਲਈ ਮੁਸੀਬਤ ਸੀ, ਹੋਰ ਰਸਮਾ ਤੋਂ ਇਲਾਵਾ ਉਨ੍ਹਾਂ ਨੇ ਖਾਣ ਤੋਂ ਪਹਿਲਾਂ ਇਸ਼ਨਾਨ ਕਰਨਾ ਹੁੰਦਾ ਸੀ, ਇਥੇ ਅਜਿਹੇ ਇੰਤਜ਼ਾਮਾਤ ਨਹੀਂ ਸਨ।

ਬੜੌਦਾ ਦਾ ਮਹਾਰਾਜਾ ਸਾਇਆ ਜੀ ਗਾਇਕਵਾੜ ਆਪਣੇ ਹਾਥੀ ਸਮੇਤ ਪੁੱਜਾ। ਉਸਦਾ ਕਾਲੀਨ, ਹਿਰਨ ਦੀ ਖੱਲ ਅਤੇ ਰੇਸ਼ਮ ਦਾ ਸੀ ਜਿਸ ਉਪਰ ਵੀਹ ਲੱਖ ਸੁੱਚੇ ਮੋਤੀ ਜੜੇ ਹੋਏ, ਚਾਰੇ ਕੋਨਿਆਂ ਉਪਰ ਸੋਨੇ ਦੇ ਵਜ਼ਨਦਾਰ ਪਾਵੇ ਤਾਂ ਜੋ ਕਾਲੀਨ ਵਿਚ ਵਲ ਨਾ ਪੈਣ ਦੇਣ। ਹਾਥੀ ਦਾ ਹੌਦਾ ਹੀਰੇ ਸੋਨੇ ਜੜਿਤ ਏਨਾ ਭਾਰਾ ਕਿ ਪਿਠ ਉਪਰ ਚੜ੍ਹਾਉਣ ਵਾਸਤੇ 24 ਬੰਦਿਆਂ ਦੀ ਲੋੜ ਪੈਂਦੀ। ਹਾਥੀ ਨੇ ਦਰਸ਼ਕਾਂ ਵਿਚਾਕਰ ਗੇੜਾ ਲਾਇਆ, ਇਨਾਮ ਵਜੋਂ ਹਾਥੀ ਨੂੰ ਆਖਰ ਸ਼ੈਰੀ ਵਿਸਕੀ ਪਿਲਾਈ ਗਈ। ਘੋੜੇ ਤਾਂ ਬਹੁਤੇ ਲਿਆਏ ਸਨ, ਕੁਝ ਰਾਜੇ ਗਾਵਾਂ ਵੀ ਲੈ ਕੇ ਆਏ। ਅੰਗਰੇਜ਼ਾਂ ਵਾਸਤੇ ਆਲੀਸ਼ਾਨ ਤਮਾਸ਼ਾ ਸੀ। ਮਹਾਰਾਜਾ ਪ੍ਰਤਾਪ ਸਿੰਘ ਦਾ ਹੀਰਾ ਤਸਮਾਨੀਆਂ ਵਿਚ ਗੁੰਮ ਹੋ ਗਿਆ। ਗੋਤਾਖੋਰ ਡੂੰਘੇ ਉਤਰੇ, ਪਾਣੀ ਖੰਘਾਲੇ, ਨਹੀਂ ਮਿਲਿਆ, ਆਖਰ ਉਸਦੇ ਆਪਣੇ ਸਾਮਾਨ ਵਿਚੋਂ ਹੀ ਲਭ ਗਿਆ।

ਸਜੀ ਧਜੀ ਮਲਕਾ ਦੇ ਅੱਗੇ ਪਿਛੇ ਹਿੰਦੁਸਤਾਨੀ ਵਰਦੀਧਾਰੀ ਸੈਨਿਕ, ਮਲਕਾ ਨੇ ਦੂਜਿਆਂ ਨੂੰ ਦਿਖਾਣਾ ਸੀ ਉਹ ਸਭ ਤੋਂ ਵੱਡਿਆਂ ਦੇਸਾਂ ਦੀ ਮਾਲਕਣ ਹੈ। ਡਾ. ਟਾਈਲਰ, ਅਬਦੁਲ ਅਤੇ ਮੁਹੰਮਦ ਬਖਸ਼ ਸਮੇਤ ਖਲੋਤਾ ਸੀ, ਮਲਕਾ ਲਾਗਿਓ ਲੰਘੀ ਤਾਂ ਟਾਈਲਰ ਨੇ ਗੋਡਾ ਜ਼ਮੀਨ ਤੇ ਛੂਹਾ ਕੇ ਸਲਾਮ ਕੀਤੀ, ਅਬਦੁਲ ਨੇ ਛਾਤੀ ਤੇ ਹੱਥ ਰਖਿਆ, ਝੁਕਿਆ, ਆਪਣੀ ਹਥੇਲੀ ਉਪਰ ਰੱਖ ਕੇ ਇਕ ਮੁਹਰ ਦਾ ਨਜ਼ਰਾਨਾ ਭੇਟ ਕੀਤਾ। ਮਲਕਾ ਨੇ ਮੁਹਰ ਛੁਹੀ, ਆਦਰ ਨਾਲ ਵਾਪਸ ਮੋੜ ਦਿੱਤੀ। ਇਸ ਸਮੇ ਮਲਕਾ 68 ਸਾਲ ਦੀ ਸੀ। ਮਲਕਾ ਨੇ ਅਬਦੁਲ ਬਾਰੇ ਕੋਈ ਗੱਲ ਕੀਤੀ ਜਿਸਦਾ ਮਤਲਬ ਉਸਨੂੰ ਸਮਝ ਨਾ ਅਇਆ।

ਮਲਕਾ 18 ਸਾਲ ਦੀ ਉਮਰ ਵਿਚ ਵਿਧਵਾ ਹੋ ਗਈ ਸੀ। ਪਤੀ ਦੀ ਯਾਦ ਵਿਚ ਹਰ ਰਸਮ ਸਮੇ ਮੋਢਿਆਂ ਉਪਰ ਕਾਲਾ ਦੁਪੱਟਾ ਓੜ੍ਹਦੀ। ਬੇਸ਼ਕ ਦਰਬਾਰ ਨੇ ਪੂਰਾ ਜੋਰ ਲਾਇਆ, ਤਾਜ ਜੜਿਤ ਛੋਟੀ ਟੋਪੀ ਪਹਿਨੀ, ਕਿਹਾ- ਜਿਸ ਸਿੰਘਾਸਨ ਉਪਰ 49 ਸਾਲ ਪਹਿਲਾਂ ਇਕੱਲੀ ਬੈਠੀ, ਅੱਜ ਤੱਕ ਇਕੱਲੀ ਹਾਂ। ਦੇਰ ਪਹਿਲਾਂ ਜਦੋਂ ਇਰਾਨ ਦਾ ਬਾਦਸ਼ਾਹ ਮਿਲਣ ਆਇਆ, ਮਲਕਾ ਨੂੰ ਪਤਾ ਲੱਗਾ ਕਿ ਹੀਰਿਆਂ ਮੋਤੀਆਂ ਨਾਲ ਸਜ ਧਜ ਕੇ ਆਵੇਗਾ, ਉਸ ਨਾਲ ਮੁਲਾਕਾਤ ਵਕਤ ਕੋਹਿਨੂਰ ਪਹਿਨਿਆਂ।

ਲਾਰਡ ਕਰੱਾਸ ਨੇ ਵਾਇਸਰਾਇ ਡਫਰਿਨ ਨੂੰ ਭਾਰਤ ਵਿਚ ਤਾਰ ਭੇਜੀ, ''ਸਜ-ਧਜ ਵਿਚ ਅਸੀਂ ਭਾਰਤੀਆਂ ਨਾਲ ਬਰਾਬਰੀ ਦਾ ਦਿਖਾਵਾ ਨਹੀਂ ਕਰ ਸਕਦੇ, ਤਾਂ ਵੀ ਸਮਾਰੋਹ ਸ਼ਾਨ ਨਾਲ ਸਮਾਪਤ ਹੋਇਆ। ਵਧਾਈ।''

ਅਗਲੇ ਦਿਨ ਹਾਈਡ ਪਾਰਕ ਵਿਚ ਮਲਕਾ ਤੀਹ ਹਜ਼ਾਰ ਗਰੀਬ ਵਿਦਿਆਰਥੀਆਂ ਪਾਸੋਂ ਵਧਾਈ ਲੈਣ ਗਈ, ਬੱਚਿਆਂ ਨੂੰ ਸੁਗਾਤਾਂ ਦਿੱਤੀਆਂ, ਖਾਣਾ ਪਰੋਸਿਆ, ਇਕ ਕੁੜੀ ਨੇ ਜਿਹੜਾ ਗੁਲਦਸਤਾ ਭੇਟ ਕੀਤਾ ਉਸਦੇ ਰਿਬਨ ਉਪਰ ਕਢਾਈ ਕਰਕੇ ਲਿਖਿਆ ਸੀ ''ਮਲਕਾ ਦਾ ਰਾਜ ਸਲਾਮਤ ਰਹੇ, ਮਲਕਾ ਕਾਹਨੂੰ, ਮਾਂ, ਮਹਾਰਾਣੀ ਅਤੇ ਸਹੇਲੀ।'' ਪੜ੍ਹਕੇ ਮਲਕਾ ਦੀਆਂ ਅੱਖਾਂ ਭਰ ਆਈਆਂ। ਦੋ ਬੰਦੇ ਚੰਗੇ ਲੱਗੇ ਸਨ, ਇਕ ਪਤੀ, ਦੂਜਾ ਡਿਊਢੀਦਾਰ ਜੌਨ ਬ੍ਰਾਊਨ, ਦੋਵਾਂ ਨੂੰ ਦਫਨ ਕਰ ਆਈ ਸੀ।

ਤੀਸਰੇ ਦਿਨ ਫਰੋਗਮੋਰ ਮਹਿਲ ਵਿਚ ਨਾਸ਼ਤਾ ਸੀ, ਮਲਕਾ ਦੀ ਪਲੇਠੀ ਧੀ ਸ਼ਾਹਜ਼ਾਦੀ ਵਿਕਟੋਰੀਆ ਅਤੇ ਦੋਹਤੀ ਵਿਕੀ, ਉਡੀਕਵਾਨ, ਵਰਦੀਆਂ ਵਿਚ ਸਜੇ ਧਜੇ ਮੁਹੰਮਦ ਬਖਸ਼ ਅਤੇ ਅਬਦੁਲ ਕਰੀਮ, ਦੇਖਕੇ ਮਲਕਾ ਦੀ ਥਕਾਵਟ ਲੱਥ ਗਈ। ਛੇ ਫੁੱਟ ਲੰਮਾਂ, ਪਤਲਾ ਅਬਦੁਲ ਕਰੀਮ ਸ਼ਾਹਜ਼ਾਦਾ ਲਗਦਾ ਸੀ। ਬਖਸ਼ ਦੇ ਵਿਹਾਰ ਵਿਚ ਉਸਤਾਦੀ, ਅਬਦੁਲ ਵਿਚ ਨਿਰਛਲਤਾ, ਮਾਸੂਮੀਅਤ।

ਦੋਹਾਂ ਦੀ ਤਨਖਾਹ ਸੱਠ ਸੱਠ ਪੌਂਡ ਸਾਲਾਨਾ। ਹੁਕਮ ਹੋਇਆ– ਇਨ੍ਹਾਂ ਦਾ ਦੀਨ ਕਿਉਂਕਿ ਆਗਿਆ ਨਹੀਂ ਦਿੰਦਾ, ਇਨ੍ਹਾਂ ਨੂੰ ਸ਼ਰਾਬ ਵਰਤਾਣ ਲਈ ਨਾ ਕਿਹਾ ਜਾਵੇ। ਆਪਣਾ ਖਾਣਾ ਆਪ ਤਿਆਰ ਕਰਨ ਦੀ ਇਜਾਜ਼ਤ ਹੈ।

ਸਰ ਜੇਮਜ਼ ਰੀਡ ਮਲਕਾ ਦੇ ਮਹਿਲ ਦਾ ਨਿੱਜੀ ਡਾਕਟਰ ਸੀ, ਮਲਕਾ ਦਾ ਏਨਾ ਵਿਸ਼ਵਾਸਪਾਤਰ ਕਿ ਸਿਹਤ ਦਾ ਧਿਆਨ ਤਾਂ ਰਖਦਾ ਹੀ, ਮਹਿਲ ਅੰਦਰਲੇ ਝਗੜੇ ਵੀ ਨਿਪਟਾਉਂਦਾ। ਹਰ ਮੁਸ਼ਕਲ ਵੇਲੇ ਮਲਕਾ ਆਖ ਦਿਆ ਕਰਦੀ- ਡਾ. ਰੀਡ ਨੂੰ ਮਿਲੋ। ਰੀਡ ਕਦੀ ਨਾ ਕਹਿੰਦਾ ਇਹ ਮੇਰੇ ਕੰਮ ਨਹੀਂ। ਬਖਸ਼ ਅਤੇ ਅਬਦੁਲ ਨੂੰ ਮਹਿਲ ਦਾ ਅਦਬ ਸਿਖਾਉਂਦਾ ਰਹਿੰਦਾ। ਜਿੰਨਾ ਕੁ ਖਾਣਾ ਚਾਹੀਦਾ ਹੈ, ਮਲਕਾ ਉਸ ਤੋਂ ਵਧੀਕ ਖਾ ਰਹੀ ਹੈ, ਮਲਕਾ ਨੂੰ ਨਹੀਂ, ਅਬਦੁਲ ਨੂੰ ਦਸਦਾ।

ਸਰ ਪ੍ਰਤਾਪ ਸਿੰਘ ਨੇ ਮਲਕਾ ਦੇ ਕਦਮਾ ਵਿਚ ਆਪਣੀ ਤਲਵਾਰ ਰੱਖੀ, ਫਿਰ ਦਸਤਾਰ ਉਪਰੋਂ ਹੀਰਾ ਉਤਾਰ ਕੇ ਰੱਖਦਿਆ ਕਿਹਾ- ਮੇਰਾ ਸਾਰਾ ਕੁਝ ਆਪਦੀ ਖਿਦਮਤ ਵਿਚ ਹਾਜ਼ਰ ਹੈ ਮਾਲਕਣ। ਮੋਰਵੀ ਦਾ ਠਾਕਰ ਸ਼ਾਨਦਾਰ ਚੰਚਲ ਘੋੜੇ ਉਪਰ ਸਵਾਰ ਹੋ ਕੇ ਮਲਕਾ ਦੇ ਨਜ਼ਦੀਕ ਉਤਰਿਆ, ਲਗਾਮ ਮਲਕਾ ਵਲ ਕਰਦਿਆ ਕਿਹਾ- ਮੇਰਾ ਇਹ ਤੁਹਫਾ, ਘੋੜਾ ਸਵੀਕਾਰ ਕਰੋ ਮਲਕਾ। ਮਲਕਾ ਨੇ ਸੁਗਾਤ ਮਨਜ਼ੂਰ ਕੀਤੀ। ਬਖਸ਼ ਅਤੇ ਅਬਦੁਲ ਲਈ ਯਾਦਗਾਰੀ ਪਲ।

ਵਿੰਡਸਰ, ਬਰਮੋਰਲ ਜਾਂ ਅਸਬਰਨ, ਤਿੰਨਾਂ ਵਿਚੋਂ ਜਿਸ ਮਹਿਲ ਵਿਚ ਰਹਿੰਦੀ, ਮਲਕਾ ਦਾ ਰੋਜਾਨਾ ਟਾਈਮ ਟੇਬਲ ਤਕਰੀਬਨ ਇਕੋ। ਦਸ ਵਜੇ ਬ੍ਰੇਕਫਾਸਟ, ਦੋ ਵਜੇ ਲੰਚ, ਚਾਰ ਵਜੇ ਚਾਹ ਉਪਰੰਤ ਬੱਘੀ ਵਿਚ ਬਾਗ ਦੀ ਸੈਰ, ਨੌਂ ਵਜੇ ਡਿਨਰ। ਸੈਰ ਕਰਨ ਵੇਲੇ ਇਕ ਮਰਦ ਅਤੇ ਇਕ ਔਰਤ ਸੇਵਾਦਾਰ ਹੋਣ, ਹੋਰ ਕੋਈ ਬੰਦਾ ਦਿਸਣਾ ਨਹੀਂ ਚਾਹੀਦਾ। ਡਿਨਰ ਉਪਰ ਜਿਸਨੂੰ ਸੱਦਣਾ ਹੈ ਦੁਪਹਿਰੇ ਦੱਸ ਦਿੱਤਾ ਜਾਂਦਾ, ਮਹਿਮਾਨ ਨਿਸ਼ਚਿਤ ਵਰਦੀ ਪਹਿਨ ਕੇ ਸ਼ਾਮਲ ਹੋ ਸਕਣਗੇ। ਤਮਾਕੂ ਪਸੰਦ ਨਹੀਂ, ਸੋ ਤਮਾਕੂ ਦੀ ਗੰਧ ਸ਼ਾਹੀ ਨਾਸਾਂ ਤੱਕ ਨਾ ਪੁੱਜੇ। ਅਪਣੇ ਜੇਵਰਾਂ ਦੇ ਬਕਸੇ ਦੇਖਦੀ, ਆਏ ਖਤ ਪੜ੍ਹਦੀ, ਡੰਕ ਦਵਾਤ ਜਵਾਬ ਲਿਖਣ ਵਾਸਤੇ ਤਿਆਰ ਰਹਿੰਦੇ। ਸ਼ਾਹੀ ਨੌਕਰ ਚਾਰ ਚਾਰ ਮਹੀਨੇ ਕੰਮ ਦੀ ਸ਼ਿਫਟ ਲਾਕੇ ਅੱਠ ਅੱਠ ਮਹੀਨੇ ਛੁੱਟੀਆਂ ਮਨਾਉਂਦੇ। ਗਰਮੀ ਰੁੱਤੇ ਬਰੇਕਫਾਸਟ ਬਾਗ ਦੇ ਕਿਸੇ ਰੁੱਖ ਹੇਠ; ਡਾ. ਰੀਡ, ਬਖਸ਼ ਅਤੇ ਅਬਦੁਲ ਸਾਰਾ ਸਾਲ ਹਾਜ਼ਰ। ਅਬਦੁਲ ਸੋਨੇ ਦੇ ਬਰਤਨਾ ਵਿਚ ਖਾਣਾ ਪਰੋਸਦਾ, ਲਿਖਣ ਲਗਦੀ, ਕੁਝ ਦੂਰ ਸਾਵਧਾਨ ਹੋਕੇ ਹੱਥ ਵਿਚ ਹਲਕੇ ਗੁਲਾਬੀ ਸਿਆਹੀ-ਚੂਸ ਫੜੀ ਖਲੋਤਾ ਰਹਿੰਦਾ। ਮਲਕਾ ਨੂੰ ਉਸਦੀ ਹਰ ਅਦਾ ਚੰਗੀ ਲਗਦੀ। ਅਬਦੁਲ ਦੇ ਬਣਾਏ ਦੇਸੀ ਖਾਣੇ ਇੰਨੇ ਪਸੰਦ ਆਏ ਕਿ ਜਦੋਂ ਭਾਰਤੀ ਰਾਜੇ ਆਉਂਦੇ, ਉਨ੍ਹਾਂ ਵਾਸਤੇ ਅਬਦੁਲ ਦੀ ਨਿਗਰਾਨੀ ਵਿਚ ਖਾਣੇ ਤਿਆਰ ਹੁੰਦੇ, ਮਲਕਾ ਵੀ ਲੁਤਫ ਲੈਂਦੀ। ਬਖਸ਼ ਅਤੇ ਅਬਦੁਲ ਨੂੰ ਮਹਿਲ ਦੇ ਇਕਲੇ ਇਕਲੇ ਸ਼ਾਹਜ਼ਾਦੇ, ਸ਼ਾਹਜ਼ਾਦੀ ਦੇ ਟੇਸਟ ਦਾ ਪਤਾ ਸੀ ਜਿਸ

ਅਨੁਸਾਰ ਹਰੇਕ ਦੀ ਪਸੰਦੀਦਾ ਡਿਸ਼ ਤਿਆਰ ਬਰ ਤਿਆਰ। ਹਰੇਕ ਨੌਕਰ ਅਤੇ ਉਸਦਾ ਪਰਿਵਾਰ ਅੰਗਰੇਜੀ ਸਿਖੇ, ਮਲਕਾ ਟਿਊਟਰਾਂ ਦਾ ਪ੍ਰਬੰਧ ਕਰਦੀ।

ਚਾਰ ਹਜ਼ਾਰ ਮੀਲ ਭਾਰਤ ਤੋਂ ਦੂਰ ਬੈਠੀ ਮਲਿਕਾ ਨੇ ਇਕ ਦਿਨ ਅਬਦੁਲ ਨੂੰ ਕਹਿ ਹੀ ਦਿੱਤਾ- ਮੈਨੂੰ ਹਿੰਦੁਸਤਾਨੀ ਸਿਖਾ ਦੇਹ ਅਬਦੁਲ? ਅਬਦੁਲ ਖੁਸ਼ ਹੋ ਗਿਆ। ਲਾਈਨਦਾਰ ਕਾਪੀਆਂ, ਕਾਇਦੇ ਲਿਆਂਦੇ। ਪਹਿਲੀ ਲਾਈਨ ਅੰਗਰੇਜ਼ੀ ਵਿਚ, ਦੂਜੀ ਲਾਈਨ ਉਰਦੂ ਵਿਚ, ਤੀਜੀ, ਉਰਦੂ ਦੀ ਦੂਜੀ ਪੰਕਤੀ ਅੰਗਰੇਜ਼ੀ ਰੋਮਨ ਅੱਖਰਾਂ ਵਿਚ। ਮਲਕਾ ਹੂਬਹੂ ਨਕਲ ਕਰਦੀ, ਉਰਦੂ ਉਚਾਰਣ ਠੀਕ ਕਰਦੀ ਰਹਿੰਦੀ, ਮੁਹਾਵਰਿਆਂ ਦੀ ਨਿੱਕੀ ਕਿਤਾਬ ਹਰ ਵੇਲੇ ਬੈੱਡਰੂਮ ਵਿਚ ਹੁੰਦੀ। ਉਰਦੂ ਸਿਖਾਉਂਦਿਆਂ ਜਦੋਂ ਅਬਦੁਲ ਗੱਲਾਂ ਕਰਦਾ, ਮਲਕਾ ਹਿੰਦੁਸਤਾਨ ਪੁੱਜ ਜਾਂਦੀ, ਤਾਜ ਮਹਿਲ ਦੀ ਕਹਾਣੀ ਤਾਂ ਸਾਹ ਰੋਕ ਕੇ ਸੁਣੀ। ਪਰ ਮਲਕਾ ਮਲਕਾ ਸੀ ਆਖਰ, ਜਿਸ ਬੰਦੇ ਤੋਂ ਉਰਦੂ ਸਿਖ ਰਹੀ ਹੈ ਉਹ ਨੌਕਰ ਕਿਵੇਂ ਹੋਇਆ? ਉਹ ਤਾਂ ਅਧਿਆਪਕ ਹੈ, ਸ਼ਾਹੀ ਫੁਰਮਾਨ ਜਾਰੀ ਹੋ ਗਿਆ- ਅਬਦੁਲ ਮਲਕਾ ਦਾ ਮੁਨਸ਼ੀ ਹੈ, ਅਗੋਂ ਤੋਂ ਉਹ ਸਭ ਉਨ੍ਹਾਂ ਸਨਮਾਨਾ ਦਾ ਹੱਕਦਾਰ ਹੋਵੇਗਾ ਜੋ ਮਲਕਾ ਦੇ ਮੁਨਸ਼ੀ ਲਈ ਯੋਗ ਹਨ। ਈਰਖਾ ਦੀ ਥਾਂ ਮਹਿਲ ਦੇ ਮੁਸਲਮਾਨ ਮੁਲਾਜ਼ਮ ਖੁਸ਼ ਹੁੰਦੇ, ਉਨ੍ਹਾਂ ਦੇ ਕੰਮ ਹੋ ਜਾਂਦੇ, ਮਨਮਰਜੀ ਦੇ ਖਾਣੇ ਖਾਂਦੇ। ਮਲਕਾ ਨੂੰ ਮਹਿਸੂਸ ਹੋਣ ਲੱਗਾ ਉਹ ਸਹੀ ਕੈਸਰ-ਇ-ਹਿੰਦ ਹੈ, ਮਲਕਾ-ਇ-ਹਿੰਦੁਸਤਾਨ ਹੈ। ਅਬਦੁਲ, ਮਲਕਾ ਅਤੇ ਹਿੰਦੁਸਤਾਨ ਵਿਚਕਾਰ ਸ਼ਾਨਦਾਰ ਪੁਲ ਬਣ ਗਿਆ। ਅਸਬਰਨ ਦੇ ਮਹਿਲ ਵਿਚੋਂ ਦਰਬਾਰੀਆਂ ਨਾਲ ਲੰਚ ਉਪਰੰਤ ਬਾਹਰ ਆਉਂਦੀ ਮਲਕਾ ਅਬਦੁਲ ਨੇੜੇ ਰੁਕੀ, ਕਿਹਾ- ਹੌਲੀ ਹੌਲੀ ਹਿੰਦੁਸਤਾਨੀ ਬੋਲ ਅਬਦੁਲ, ਮੈਂ ਕੁਝ ਕੁਝ ਸਿਖ ਗਈ ਹਾਂ, ਅਬਦੁਲ ਨੇ ਹਾਂ ਵਿਚ ਸਿਰ ਹਿਲਾਇਆ, ਛਾਤੀ ਤੇ ਹੱਥ ਰੱਖ ਕੇ ਝੁਕਿਆ, ਮਲਕਾ ਨਾਲ ਉਰਦੂ ਬੋਲਣ ਲੱਗਾ, ਸ਼ਾਹੀ ਅਮਲਾ ਦੇਖਦਾ ਰਿਹਾ। ਅਬਦੁਲ ਮਾਣ ਨਾਲ ਭਰ ਗਿਆ, ਨੌਕਰ ਨਹੀ ਮਲਕਾ ਦਾ ਟੀਚਰ ਅਬਦੁਲ।

ਜਾਨ ਬ੍ਰਾਉਨ ਮਲਕਾ ਦੇ ਮਹਿਲ ਵਿੱਚ ਨਿਜੀ ਨੌਕਰ ਸੀ ਜੋ ਸਹਿਜੇ ਸਹਿਜੇ ਸਭ ਤੋਂ ਵਧੀਕ ਭਰੋਸੇਯੋਗ ਹੋ ਗਿਆ। ਮਲਕਾ ਨੂੰ ਖਰ੍ਹਵਾ ਵੀ ਬੋਲ ਲੈਂਦਾ, ਬੁਰਾ ਨਾ ਮਨਾਉਂਦੀ। ਮਹਿਲ ਵਿਚ ਘੁਸਰ ਮੁਸਰ ਹੁੰਦੀ, ਇਕ ਦੂਜੇ ਨਾਲ ਗਲਾਂ ਕਰਦਿਆਂ ਕਿਹਾ ਕਰਦੇ- ਮਲਕਾ ਵਿਕਟੋਰੀਆ ਨਹੀਂ, ਮਿਸਿਜ਼ ਬ੍ਰਾਊਨ ਕਿਹਾ ਕਰੋ। ਜੁਆਨ ਉਮਰੇ ਬ੍ਰਾਊਨ ਦੀ ਮੌਤ ਪਿਛੋਂ ਉਸ ਦੀ ਥਾਂ ਅਬਦੁਲ ਲੈਣ ਲੱਗਾ। ਮਲਕਾ ਨੇ ਬ੍ਰਾਊਨ ਦਾ ਸ਼ਾਨਦਾਰ ਬੁੱਤ ਤਿਆਰ ਕਰਵਾਇਆ ਤੇ ਬਰਮੋਰਲ ਵਿਚ ਸਥਾਪਤ ਕੀਤਾ। ਦਬੀ ਜ਼ਬਾਨ ਵਿਚ ਮੁੜ ਚਰਚਾ ਹੋਣ ਲਗੀ ਜਿਸ ਦੀ ਮਲਕਾ ਨੇ ਕਦੀ ਪ੍ਰਵਾਹ ਨਹੀ ਕੀਤੀ। ਅੰਗਰੇਜ ਦੇਖ ਚੁਕੇ ਸਨ 35 ਸਾਲ ਦੀ ਮਲਕਾ 15 ਸਾਲ ਦੇ ਸਿੱਖ ਸ਼ਾਹਜ਼ਾਦੇ ਦਲੀਪ ਸਿੰਘ ਉਪਰ ਖਾਸ ਮਿਹਰਬਾਨ ਹੋ ਰਹੀ ਸੀ। ਉਨ੍ਹਾਂ ਨੂੰ ਇਹ ਗੱਲਾਂ ਸੁਖਾਂਦੀਆਂ ਨਹੀਂ ਸਨ। ਫਰਾਸਿਸ ਜ਼ੇਵੀਅਰ ਵਿੰਟਰਹਾਲਟਰ ਤੋਂ ਮਲਕਾ ਨੇ ਦਲੀਪ ਸਿੰਘ ਦੀ ਪੇਂਟਿੰਗ ਬਣਵਾਈ। ਇਸ ਤੋਂ 30 ਸਾਲ ਬਾਦ ਮਲਕਾ ਨੇ ਵਾਨ ਏਂਜਲੀ ਅਤੇ ਰੁਡਲਫ ਸਬੋਦਾ ਚਿਤਰਕਾਰ ਸੱਦੇ, ਅਬਦੁਲ ਦੀਆਂ ਪੇਂਟਿੰਗਜ਼ ਬਣਾਉਣ ਦਾ ਹੁਕਮ ਦਿੱਤਾ। ਦਲੀਪ ਸਿੰਘ ਜਦੋਂ ਮਲਕਾ ਤੋਂ ਬਾਗੀ ਹੋ ਗਿਆ, ਕੋਹਿਨੂਰ ਅਤੇ ਪੰਜਾਬ ਦਾ ਖੁਦ ਨੂੰ ਮਾਲਕ ਐਲਾਨ ਕਰ ਦਿੱਤਾ, ਦੁਖੀ ਮਲਕਾ ਨਾਲ ਅਬਦੁਲ ਦੀ ਹਮਦਰਦੀ ਹੋ ਜਾਣੀ ਕੁਦਰਤੀ ਸੀ। ਅੰਗਰੇਜ਼ਾਂ ਨੂੰ ਨਾ ਦਲੀਪ ਸਿੰਘ ਚੰਗਾ ਲਗਦਾ ਸੀ, ਨਾ ਅਬਦੁਲ, ਨਾ ਕੋਈ ਹੋਰ ਹਿੰਦੁਸਤਾਨੀ। ਮਲਕਾ ਵੀ ਬੁਰੀ ਲਗਣ ਲਗੀ ਪਰ ਕੀ ਕਰਦੇ? ਅਬਦੁਲ ਦੀ

ਅੰਗਰੇਜ਼ੀ ਦੀ ਇਹ ਹਾਲਤ ਕਿ ਮਲਕਾ ਦੇ ਲਿਖੇ ਜਿਹੜੇ ਵਾਕ ਉਸਦੇ ਸਕੱਤਰ ਜਾਂ ਡਾਕਟਰ ਤੋਂ ਨਾ ਪੜ੍ਹੇ ਜਾਂਦੇ, ਅਬਦੁਲ ਪੜ੍ਹ ਦਿੰਦਾ। ਮੁਹੰਮਦ ਬਖਸ਼ ਉਸ ਤੋ ਪਿੱਛੇ ਰਹਿ ਗਿਆ।

ਮਲਕਾ ਆਪਣੇ ਮਹਿਲ ਵਿਚ ਨਾਟਕ ਸ਼ੋਅ ਦੇਖਦੀ, ਬਾਹਰੋਂ ਹੰਢੇ ਮੰਜੇ ਕਲਾਕਾਰ ਨਹੀ, ਆਪਣਾ ਸ਼ਾਹੀ ਪਰਿਵਾਰ ਐਕਟਿੰਗ ਕਰਦਾ ਹੁੰਦਾ। ਕਮਾਲ ਹੋ ਗਈ, ਅਬਦੁਲ ਨੂੰ ਰੋਲ ਦਿੱਤਾ ਗਿਆ, ਠੀਕ ਨਿਭਾਇਆ, ਸੰਗ ਸੰਕੋਚ ਖਤਮ। ਸ਼ਾਹਜ਼ਾਦੀਆਂ ਨਾਲ ਹਾਸਾ ਠੱਠਾ ਕਰਦਾ। ਤਾਂ ਵੀ ਇਸ ਸਾਰੇ ਮੇਲੇ ਵਿਚ ਉਹ ਗੁਆਚਾ ਹੋਇਆ ਬੱਚਾ ਸੀ। ਮਲਕਾ ਕੋਲ ਭਾਰਤ ਜਾਣ ਲਈ ਸਕੱਤਰ ਰਾਹੀਂ ਅਰਜ਼ੀ ਪਾਈ। ਮਲਕਾ ਉਦਾਸ ਹੋਈ, ਉਤਰ ਦਿੱਤਾ, ''ਮੈਂ ਸੋਚਿਆ ਹੀ ਨਹੀਂ ਤੇਰਾ ਪਰਿਵਾਰ ਵੀ ਹੈ। ਠੀਕ ਹੈ ਸਰਦੀਆਂ ਸ਼ੁਰੂ ਹੋਣ ਤੋਂ ਪਹਿਲਾ ਭੇਜ ਦਿਆਂਗੀ। ਹਾਲੇ ਮੈਨੂੰ ਪੂਰੀ ਤਰਾਂ ਉਰਦੂ  ਵੀ ਤਾਂ ਨਹੀਂ ਆਈ। ਠੀਕ ਹੈ ਅਬਦੁਲ।''

ਮਿਸ਼ਿਜ ਬਾਂਬਾ ਦੀ ਮੌਤ ਹੋ ਗਈ, ਦਲੀਪ ਸਿੰਘ ਬਾਗੀ ਹੋ ਗਿਆ, ਹਉਕਾ ਲੈਕੇ ਮਲਕਾ ਆਖਿਆ ਕਰਦੀ- ਇਸਦੇ ਮਾਸੂਮ ਬੱਚੇ ਯਤੀਮਾਂ ਵਰਗੇ ਹੋ ਗਏ। ਸ਼ਾਹਜ਼ਾਦੀ ਬਾਂਬਾ, ਕੈਥਰੀਨ, ਸੋਫੀ ਅਤੇ ਸ਼ਹਿਜ਼ਾਦਾ ਐਡਵਰਡ ਦਲੀਪ ਸਿੰਘ ਅਕਸਰ ਮਲਕਾ ਨੂੰ ਮਿਲਦੇ, ਰਾਣੀ ਮਾਂ ਫਰਜ਼ ਨਿਭਾਉਂਦੀ।

ਯੋਰਪ ਦੇ ਦੌਰੇ ਦੌਰਾਨ ਰੇਲ ਗੱਡੀ ਵਿਚ ਮਲਕਾ ਦੇ ਡਬੇ ਨਾਲ ਲਗਦਾ ਬਹੁਤ ਸੁਹਣਾ ਡੱਬਾ ਅਬਦੁਲ ਦਾ ਸੀ। ਕਿਸ ਮਹਿਲ ਵਿਚ ਕਿਸ ਨੇ ਕਿਥੇ ਬੈਠਣਾ ਹੈ, ਸੀਟਿੰਗ ਪਲੈਨ ਮਲਕਾ ਦੇ ਹੁਕਮ ਅਨੁਸਾਰ। ਜਰਮਨੀ ਅਤੇ ਸਰਬੀਆ ਦੀਆਂ ਰਾਣੀਆਂ ਨਾਰਾਜ਼ ਹੋਈਆਂ, ਭਾਰਤੀ ਨੌਕਰ ਸਿਰ ਚੜ੍ਹਾ ਰਖੇ ਹਨ।

ਜਰਮਨੀ ਦਾ ਬਾਦਸ਼ਾਹ ਫਰੈਡਰਿਕ, ਮਲਕਾ ਦਾ ਜਵਾਈ, ਧੀ ਵਿਕੀ ਦਾ ਪਤੀ ਗਲੇ ਦੀ ਕੈਂਸਰ ਸਦਕਾ ਮਰ ਗਿਆ। ਵਿਰਲਾਪ ਕਰਦੀ ਮਲਕਾ ਨੂੰ ਧਰਵਾਸ ਦੇਣ ਵਾਲਾ ਅਬਦੁਲ ਹਰ ਵਕਤ ਮੌਜੂਦ ਹੁੰਦਾ। ਵਿਧਵਾ ਧੀ ਦਾ ਦੁਖ ਤਾਂ ਹੈ ਈ ਸੀ, ਅਬਦੁਲ ਨੂੰ ਦਸਦੀ- ਦੋਹਤਾ, ਕੈਸਰ ਵਿਲੀਅਮ ਦੂਜਾ ਅਪਣੀ ਮਾਂ ਦੀ ਇੱਜ਼ਤ ਨਹੀਂ ਕਰਦਾ। ਇਹ ਘਟਨਾਵਾਂ ਮਈ 1888 ਦੀਆਂ ਹਨ।

11 ਅਗਸਤ 1888 ਨੂੰ ਮਲਿਕਾ ਨੇ ਅਬਦੁਲ ਦੇ ਮੁਨਸ਼ੀ ਹੋਣ ਦਾ ਐਲਾਨ ਜਾਰੀ ਕਰਕੇ ਦੁਗਣੀ ਤਨਖਾਹ ਕਰ ਦਿੱਤੀ, 12 ਪੌਂਡ ਮਹੀਨਾ, 144 ਸਾਲਾਨਾ; ਹਰ ਸਾਲ 1 ਜੁਲਾਈ ਨੂੰ 12 ਪੌਂਡ ਇਨਕਰੀਮੈਂਟ ਦਾ ਉਦੋਂ ਤਕ ਵਾਧਾ ਜਦੋਂ ਤਕ 240 ਪੌਂਡ ਸਾਲਾਨਾ ਨਹੀਂ ਹੋ ਜਾਂਦਾ। ਅਰਦਲੀ ਵਜੋਂ ਖਿਚੀਆਂ ਗਈਆਂ ਉਸਦੀਆਂ ਸਾਰੀਆਂ ਫੋਟੋਆਂ ਸਾੜ ਦਿੱਤੀਆਂ। ਆਰਟਿਸਟ ਜੋਸ਼ਿਮ ਵਾਨ ਏਂਜਲੀ ਨੂੰ ਉਸਦੀ ਪੇਂਟਿੰਗ ਬਣਾਉਣ ਦਾ ਹੁਕਮ ਹੋਇਆ। ਮਲਕਾ ਦਾ ਸਭ ਤੋਂ ਵਧੀਕ ਪਿਆਰਾ ਤੇ ਭਰੋਸੇਯੋਗ ਮੁਲਾਜ਼ਮ ਮਿਠ ਬੋਲੜਾ ਅਬਦੁਲ ਪੂਰਾ ਖੁਸ਼। ਮਹਿਲ ਦੇ ਸਾਰੇ ਮੁਲਾਜ਼ਮ ਮੁਨਸ਼ੀ ਦੇ ਅਧੀਨ ਹੋ ਗਏ। ਅਬਦੁਲ ਰਾਹੀਂ ਹਦਾਇਤਾਂ ਜਾਰੀ ਹੋਈਆਂ- ਬ੍ਰੇਕਫਾਸਟ ਵਰਤਾਣ ਵਕਤ ਨੀਲੀ ਵਰਦੀ, ਸਫੈਦ ਕਮਰਬੰਦ; ਲੰਚ ਵੇਲੇ ਸਫੈਦ ਵਰਦੀ, ਚਾਹ ਵਰਤਾਣ ਵੇਲੇ ਬਦਾਮੀ ਬੂਟ। ਬਾਗ ਵਿਚ ਚਾਹ ਵਰਤਾਣ ਵਕਤ ਕਾਲੇ ਬੂਟ। ਮਲਕਾ ਨੇ ਉਰਦੂ ਵਿਚ ਲਿਖਿਆ- ਯੇਹ ਹੁਕਮ ਮੁਹੰਮਦ ਬਖਸ਼ ਔਰ ਅਹਿਮਦ ਹੁਸੈਨ ਕੋ ਸੁਨਾ ਦੋ।

ਜਿਹੜਾ ਬੰਗਲਾ ਜਾਨ ਬ੍ਰਾਊਨ ਨੂੰ ਦਿੱਤਾ ਸੀ, ਉਹੀ ਅਬਦੁਲ ਨੂੰ ਅਲਾਟ ਕਰ ਦਿੱਤਾ। ਮਹਿਲ ਵਿਚ ਘੁਸਰ ਮੁਸਰ ਹੋਈ- ਕੌਣ ਕਹਿੰਦੈ ਪ੍ਰੇਤ ਨਹੀਂ ਹੁੰਦੇ? ਬ੍ਰਾਊਨ ਦਾ ਪ੍ਰੇਤ ਵਾਪਸ ਮੁੜ ਆਇਐ। ਨਵੰਬਰ 1888 ਵਿਚ ਅਬਦੁਲ ਨੇ ਭਾਰਤ ਛੁਟੀਆਂ ਕੱਟਣ ਆਉਣਾ ਸੀ। ਮਲਕਾ ਨੇ ਉਦਾਸ ਹੋਕੇ ਡਾਇਰੀ

ਵਿਚ ਲਿਖਿਆ- ਉਸ ਬਗੈਰ ਉਰਦੂ ਕਿਵੇਂ ਸਿਖਾਂਗੀ? ਆਖਰੀ ਸੰਥਿਆ ਸਮਝੋ ਹੁਣ। ਇਕ ਸਾਲ ਪਹਿਲਾਂ ਅਰਦਲੀ ਵਜੋਂ ਭਰਤੀ ਹੋਇਆ, ਮੁਨਸ਼ੀ ਵਜੋ ਪਰਤ ਰਿਹਾ ਅਬਦੁਲ ਇਸ ਵੇਲੇ 25 ਸਾਲ ਦਾ ਸੀ।

ਅਬਦੁਲ ਨੂੰ ਮਲਕਾ ਦੇ ਖਤ ਮਿਲਦੇ, ਉਹ ਪਰਿਵਾਰ ਬਾਰੇ ਲਿਖਦਾ। ਇਕ ਖਤ ਵਿਚ ਦਸਿਆ- ਪਿਤਾ ਵਜ਼ੀਰੁੱਦੀਨ ਰਿਟਾਇਰ ਹੋਣ ਵਾਲੇ ਹਨ, ਘਰ ਵਿਚ ਤੰਗੀ ਹੈ, ਪੈਨਸ਼ਨ ਮਿਲ ਜਾਏ ਤਾਂ ਦਿਨ ਕਟਦੇ ਜਾਣਗੇ। ਲਿਖਿਆ- ਜੇਲ੍ਹ ਸੁਪਰੰਡਟ ਡਾ. ਜਾਨ ਟਾਈਲਰ ਦੀ ਤਰੱਕੀ ਰੁਕੀ ਪਈ ਹੈ, ਚੰਗਾ ਹੈ ਜਲਦੀ ਹੋ ਜਾਵੇ। ਮਲਕਾ ਨੇ ਫੌਰਨ ਵਾਇਸਰਾਇ ਨੂੰ ਲਿਖਿਆ ਕਿ ਇਸ ਪਾਸੇ ਧਿਆਨ ਦਿਉ। ਵਾਇਸਰਾਇ ਨੇ ਉਤਰ ਲਿਖਿਆ- ਜਦੋਂ ਆਗਰੇ ਗਿਆ, ਇਸ ਮਸਲੇ ਤੇ ਗੌਰ ਕਰਾਂਗਾ। "ਗੌਰ ਕਰਾਂਗਾ ਦਾ ਕੀ ਮਤਲਬ?" ਮਲਕਾ ਨੇ ਤਾਰ ਭੇਜੀ- ਅਬਦੁਲ 25 ਫਰਵਰੀ ਨੂੰ ਵਾਪਸ ਆ ਰਿਹੈ, ਉਸਦੇ ਕੰਮ ਭਾਰਤ ਵਿਚ ਰਹਿੰਦਿਆਂ ਪੂਰੇ ਹੋਣੇ ਚਾਹੀਦੇ ਹਨ। ਟਾਈਲਰ ਦੀ ਤਰੱਕੀ ਬਾਬਤ ਕਾਹਲ ਨਹੀਂ, ਪੈਨਸ਼ਨ ਦਾ ਇੰਤਜਾਮ ਕਰੋ। ਜਿਸ ਸ਼ਖਸ ਨੇ 30 ਸਾਲ ਸਿਵਿਲ ਅਤੇ ਮਿਲਟਰੀ ਸਰਵਿਸ ਕੀਤੀ ਹੋਵੇ, ਉਸਨੂੰ ਪੈਨਸ਼ਨ ਵੀ ਨਹੀਂ?

ਅਬਦੁਲ ਨੂੰ ਵਾਪਸ ਪੁੱਜਾ ਦੇਖ ਮਲਕਾ ਪ੍ਰਸੰਨ ਹੋਈ। ਉਰਦੂ ਸੰਥਿਆ ਫਿਰ ਸ਼ੁਰੂ। ਪਤਾ ਲਗਾ ਕਿ ਟਾਈਲਰ ਦਾ ਰਿਕਾਰਡ ਸਹੀ ਨਾ ਹੋਣ ਕਰਕੇ ਤਰੱਕੀ ਵਿਚ ਦੇਰ ਹੋ ਸਕਦੀ ਹੈ। ਮਲਕਾ ਸੋਚ ਰਹੀ ਸੀ- ਜਿਸ ਟਾਈਲਰ ਨੇ ਅਬਦੁਲ ਵਰਗਾ ਸ਼ਖਸ ਭੇਜਿਆ ਉਹ ਮਾੜਾ ਕਿਵੇਂ ਹੋ ਸਕਦੈ? ਤੀਹ ਸਾਲ ਦੀ ਨੌਕਰੀ ਬਾਦ ਵੀ ਪੈਨਸ਼ਨ ਕਿਵੇਂ ਨਾ ਮਿਲੇ? ਅਬਦੁਲ ਫਰੈਂਚ ਪੜ੍ਹਨੀ ਤੇ ਬੋਲਣੀ ਸਿਖ ਗਿਆ। ਡਾ. ਰੀਡ ਨੇ ਮਲਕਾ ਨੂੰ ਦੱਸਿਆ- ਅਬਦੁਲ ਹੰਕਾਰ ਗਿਆ ਹੈ, ਮੁਲਾਜ਼ਮਾ ਨਾਲ ਸਹੀ ਤਰੀਕੇ ਪੇਸ਼ ਨਹੀ ਆਉਂਦਾ। ਮਲਕਾ ਨੇ ਕਿਹਾ- ਮੁਲਾਜ਼ਮਾ ਨੂੰ ਕਹੋ ਤਮੀਜ਼ ਸਿਖਣ, ਖੁਦ ਨਹੀਂ ਆਉਂਦੀ, ਅਬਦੁਲ ਤੋਂ ਸਿੱਖ ਲੈਣ। ਧਿਆਨ ਰਹੇ, ਅਬਦੁਲ ਹਰ ਹਾਈਨੈਸ ਦਾ ਖਾਸ, ਨਿੱਜੀ, ਸ਼ਾਨਦਾਰ ਖਿਦਮਤਗਾਰ ਹੈ। ਅਗੋਂ ਤੋਂ ਉਸ ਵਿਰੁੱਧ ਸ਼ਿਕਾਇਤ ਕਰਨ ਦੀ ਕਿਸੇ ਵਿਚ ਹਿੰਮਤ ਨਹੀਂ ਹੋਣੀ ਚਾਹੀਦੀ। ਬਾਕੀ ਮੁਲਾਜ਼ਮ ਉਸ ਦੀ ਸਲਾਹ ਲੈਣ, ਮੱਦਦ ਲੈਣ।

ਅਬਦੁਲ ਕੀ ਚਾਹੁੰਦਾ ਹੈ? ਉਸਦੀ ਕੋਈ ਖਾਹਿਸ਼ ਨਹੀਂ, ਉਹ ਮਲਕਾ ਦੀਆਂ ਖਾਹਸ਼ਾਂ ਪੂਰੀਆਂ ਕਰਨ ਦਾ ਇਛੁਕ ਹੈ ਕੇਵਲ। 26 ਅਪ੍ਰੈਲ 1889 ਨੂੰ ਮਲਕਾ ਵਾਸਤੇ ਮਾਹਿਰ ਕਲਾਕਾਰਾਂ ਨੇ 'ਦ ਪੋਲਿਸ਼ ਜਿਊ' ਨਾਮ ਦਾ ਨਾਟਕ ਖੇਡਿਆ। ਸ਼ਾਹੀ ਘਰਾਣੇ ਦੇ ਸਾਰੇ ਮੈਂਬਰਾਂ ਸਮੇਤ ਕੁੱਲ 300 ਦਰਸ਼ਕ ਸਨ। ਅਬਦੁਲ ਥਿਏਟਰ ਵਿਚ ਗਿਆ, ਉਸਦੀ ਸੀਟ ਨੌਕਰਾਂ ਵਿਚ ਸੀ, ਦੇਖ ਕੇ ਅਪਣੇ ਕਮਰੇ ਵਿਚ ਪਰਤ ਆਇਆ। ਅਗਲੇ ਦਿਨ ਮਲਕਾ ਨੂੰ ਗੱਲ ਦੱਸੀ। ਮਲਕਾ ਨੇ ਤੁਰੰਤ ਹੁਕਮ ਜਾਰੀ ਕੀਤਾ- ਭਵਿਖ ਵਿਚ ਅਬਦੁਲ ਦੀ ਕੁਰਸੀ ਸ਼ਾਹੀ ਕੁਰਸੀਆਂ ਵਿਚ ਹੋਇਆ ਕਰੇ। ਰਾਇਲ ਫੈਮਿਲੀ ਹਾਰੀ, ਅਬਦੁਲ ਜਿੱਤਿਆ।

ਮਲਕਾ ਦਾ ਕਲਿੱਪ ਗੁਆਚ ਗਿਆ, ਸਾਰੇ ਖੋਜਿਆ ਨਹੀਂ ਮਿਲਿਆ। ਮਲਕਾ ਨੇ ਵਡਿਆਂ ਛੋਟਿਆਂ ਦੀ ਝਾੜ ਝੰਬ ਕੀਤੀ। ਵਿੰਡਸਰ ਦੇ ਸੁਨਿਆਰੇ ਵੈਗਲੈਂਡ ਨੇ ਦੱਸਿਆ ਇਕ ਭਾਰਤੀ ਮੁਲਾਜ਼ਮ ਉਸਪਾਸ ਛੇ ਸ਼ਲਿੰਗ ਦਾ ਵੇਚ ਕੇ ਗਿਆ ਹੈ। ਪਛਾਣ ਹੋਈ, ਇਹ ਅਬਦੁਲ ਦਾ ਸਾਲਾ ਹੁਰਮਤ ਅਲੀ ਨਿਕਲਿਆ। ਕਹਿਣ ਲੱਗਾ- ਸ਼ਾਹੀ ਬਾਗ ਦੀ ਫਲਾਣੀ ਪਗਡੰਡੀ ਉਪਰ ਡਿਗਿਆ ਪਿਆ ਚੁੱਕਿਆ ਸੀ, ਵੇਚ ਆਇਆ। ਮਲਕਾ ਨੇ ਅਬਦੁਲ ਨੂੰ ਬੁਲਾ ਕੇ ਪੁੱਛਿਆ, ਉਸਨੇ ਕਿਹਾ- ਅਸੀ ਭਾਰਤੀ ਲੋਕ ਜ਼ਮੀਨ ਉਪਰ ਡਿਗੀ ਚੀਜ

ਨੂੰ ਆਪਣੀ ਸਮਝਿਆ ਕਰਦੇ ਹਾਂ, ਸਾਡੇ ਰਿਵਾਜ ਹਨ। ਮਲਕਾ ਨੇ ਕਿਹਾ- ਇਨ੍ਹਾਂ ਦਾ ਤਾਂ ਇਹ ਰਿਵਾਜ ਹੈ, ਕਸੂਰ ਕਿਸ ਗੱਲ ਦਾ? ਖੇਢ ਖਤਮ। ਪਰ ਹੁਰਮਤ ਅਲੀ ਨੇ ਜਿਥੋਂ ਕਲਿਪ ਚੁਕਿਆ ਦੱਸਿਆ ਸੀ, ਉਧਰ ਮਲਕਾ ਤਾਂ ਕਦੀ ਗਈ ਹੀ ਨਹੀਂ? ਨਹੀਂ ਗਈ ਤਾਂ ਨਾਂ ਸਹੀ, ਕਲਿਪ ਉਥੇ ਚਲਾ ਗਿਆ ਸੀ, ਅਲੀ ਨੇ ਚੁਕ ਲਿਆ। ਕਸੂਰ ਕਿਸ ਗੱਲ ਦਾ? ਡਾ. ਰੀਡ ਦੇਰ ਤੋਂ ਜਿਹੜਾ ਫਲੈਟ ਮੰਗ ਰਿਹਾ ਸੀ ਨਹੀਂ ਦਿੱਤਾ, ਅਬਦੁਲ ਨੂੰ ਦੇ ਦਿੱਤਾ। ਰੀਡ ਨੇ ਅਪਣੇ ਦੋਸਤ ਨੂੰ ਖਤ ਵਿਚ ਲਿਖਿਆ- ਮੇਰੀ ਹੈਸੀਅਤ ਦਾ ਅੰਦਾਜ਼ਾ ਆਪੇ ਲਾ ਲੈ।

ਮੁਨਸ਼ੀ ਭਾਰਤੀ ਸਿਆਸਤ ਵਿਚ ਰੁਚੀ ਲੈਣ ਲੱਗਾ, ਮਲਕਾ ਉਸ ਪਾਸੋਂ ਜੋ ਜਾਣਕਾਰੀ ਲੈਂਦੀ, ਸਹੀ ਲਗਦੀ। ਬਰਤਾਨਵੀ ਸਰਕਾਰ ਨੇ ਭਾਰਤ ਵਿਚ ਪ੍ਰਾਂਤਕ ਕੌਂਸਲਾਂ ਸਥਾਪਤ ਕਰਨ ਦਾ ਫੈਸਲਾ ਲਿਆ, ਅਬਦੁਲ ਨੇ ਖਦਸ਼ਾ ਪ੍ਰਗਟ ਕੀਤਾ ਕਿ ਇਸ ਨਾਲ ਮੁਸਲਮਾਨਾ ਦਾ ਨੁਕਸਾਨ ਹੋਵੇਗਾ ਕਿਉਂਕ ਘਟ ਗਿਣਤੀ ਹੋਣ ਕਾਰਨ ਉਹ ਆਪਣੇ ਹੱਕਾਂ ਤੋਂ ਮਹਿਰੂਮ ਰਹਿ ਜਾਣਗੇ। ਮਲਿਕਾ ਨੇ ਇਹ ਸੰਦੇਹ, ਪੱਤਰ ਰਾਹੀਂ ਜਦੋਂ ਵਾਇਸਰਾਇ ਅਗੇ ਜ਼ਾਹਰ ਕੀਤਾ, ਉਹ ਉਦੀਂ ਸਮਝ ਗਿਆ, ਮਲਕਾ ਨਹੀਂ ਅਬਦੁਲ ਬੋਲ ਰਿਹਾ ਹੈ। ਮੁਹੱਰਮ ਦੇ ਦਿੰਨੀ ਹੁੰਦੇ ਹਿੰਦੂ-ਮੁਸਲਿਮ ਦੰਗਿਆਂ ਨੂੰ ਰੋਕਣ ਵਾਸਤੇ ਮਲਕਾ ਪੱਤਰ ਲਿਖਦੀ, ਵਾਇਸਰਾਇ ਸਭ ਜਾਣ ਜਾਂਦਾ। ਮਲਕਾ ਨੇ ਲਿਖਿਆ- ਸਾਲ ਵਿਚ ਇਕ ਵਾਰ ਕੇਵਲ 13 ਦਿਨ ਲਈ ਮੁਹੱਰਮ ਆਉਂਦਾ ਹੈ, ਇਸੇ ਅਰਸੇ ਵਿਚ ਹਿੰਦੂ ਆਪਣਾ ਕੋਈ ਤਿਉਹਾਰ ਕੱਢ ਲੈਂਦੇ ਹਨ। ਕੀ ਇਹ ਨਹੀਂ ਹੋ ਸਕਦਾ ਕਿ ਹਿੰਦੂ 13 ਦਿਨ ਕੋਈ ਅਪਣਾ ਤਿਉਹਾਰ ਨਾ ਮਨਾਉਣ? ਦੇਖੋ ਆਗਰੇ ਵਿਚ ਕੀ ਕੁੱਝ ਹੋ ਗਿਆ ਹੈ। ਵਾਇਸਰਾਇ ਨੇ ਜਵਾਬ ਲਿਖਿਆ- ਹਿੰਦੂ ਇਨ੍ਹੀਂ ਦਿਨੀ ਕੋਈ ਤਿਉਹਾਰ ਮਨਾਉਣ ਹੀ ਨਾ, ਹਰ ਹਾਈਨੈਸ ਇਹ ਤਾਂ ਸੰਭਵ ਨਹੀਂ, ਮੈਂ ਆਗਰੇ ਵਰਗੀ ਘਟਨਾ ਅਗੇ ਤੋਂ ਕਿਤੇ ਨਹੀਂ ਹੋਣ ਦਿਆਂਗਾ। ਮੁਸਲਮਾਨਾ ਦੇ ਹਿਤ ਵਿਚ ਮਲਕਾ ਨੇ ਖਤਾਂ ਦੀ ਝੜੀ ਲਾ ਦਿੱਤੀ ਸੀ।

ਅਲਬੇਅਰ ਦੀ ਮੌਤ ਪਿਛੋਂ ਮਲਕਾ ਨੇ ਬਲਮੋਰਲ ਤੋਂ ਸਫਰ ਦੇ ਤਿੰਨ ਘੰਟੇ ਦੂਰ ਜੰਗਲ ਵਿਚ ਮਹਿਲ ਬਣਵਾਇਆ ਸੀ ਜਿਥੇ ਪਹਿਲੀ ਵਾਰ 1868 ਵਿਚ ਬ੍ਰਾਊਨ ਨਾਲ ਸੁੱਤੀ ਤਾਂ ਮਹਿਲ ਵਿਚ ਚਰਚਾ ਹੋਈ ਸੀ। 1882 ਬ੍ਰਾਊਨ ਦੀ ਮੌਤ ਬਾਦ ਕਦੀ ਉਥੇ ਨਾ ਗਈ, ਸਹੁੰ ਖਾ ਲਈ ਸੀ ਕਦੀ ਨਹੀਂ ਜਾਏਗੀ। ਅਬਦੁਲ ਨਾਲ ਚਲੀ ਗਈ ਤਦ ਰੀਡ ਨੇ ਜੈਨਰ ਨੂੰ ਲਿਖਿਆ- ਮਲਕਾ ਦਾ ਇਰਾਦਾ ਬਦਲ ਗਿਆ, ਅਬਦੁਲ ਨੂੰ ਨਾਲ ਲੈਕੇ ਚਲੀ ਗਈ ਹੈ। ਮਹਿਲ ਵਿਚ ਕਿਸੇ ਨੂੰ ਕੋਈ ਭੁਲੇਖਾ ਨਹੀਂ। ਜਾਨ ਬ੍ਰਾਊਨ ਦੀ ਥਾਂ ਅਬਦੁਲ ਨੇ ਮੱਲ ਲਈ ਹੈ। ਮਹਿਲ ਵਿਚ ਕੋਈ ਖੁਸ਼ ਨਹੀਂ।

ਅਬਦੁਲ ਦੀ ਗਰਦਨ ਪਿਛੇ ਗਮੋੜਾ ਹੋ ਗਿਆ। ਇਲਾਜ ਵਾਸਤੇ ਡਾ. ਰੀਡ ਮੌਜੂਦ ਸੀ ਪਰ ਮਲਕਾ ਤਾਮੀਰਦਾਰੀ ਲਈ ਬੈਠੀ ਰਹਿੰਦੀ। ਸਿਰਹਾਣਾ ਠੀਕ ਕਰਦੀ। ਉਸਨੂੰ ਲਗਦਾ ਜਿੰਨੀ ਚਾਹੀਦੀ ਹੈ, ਡਾਕਟਰ ਤਵੱਜੋ ਨਹੀਂ ਦਿੰਦਾ। ਮਲਕਾ ਮਰੀਜ਼ ਲਈ ਫਿਕਰਮੰਦ, ਮਹਿਲ ਮਲਕਾ ਲਈ ਫਿਕਰਮੰਦ। ਡਾਕਟਰ ਗਰਮ ਪੋਟਲੀਆ ਧਰਦਾ, ਅਫੀਮ ਦੀ ਗੋਲੀ ਖੁਆਂਦਾ ਪਰ ਮਰੀਜ਼ ਰਾਜ਼ੀ ਹੋਣ ਵਾਸਤੇ ਆਮ ਨਾਲੋ ਕੁਝ ਵਧੀਕ ਸਮਾ ਲੈਣ ਲੱਗਾ। ਮਲਕਾ ਦਾ ਫਿਕਰ ਜਾਇਜ਼ ਸੀ, ਪਹਿਲਾਂ ਅਲਬੇਅਰ, ਫਿਰ ਬ੍ਰਾਊਨ, ਹੁਣ...। ਓ ਮਾਈ ਗਾਡ!

ਮਹਿਲ ਵਿਚ ਕੋਈ ਨੌਕਰ ਢਿਲਾ ਮੱਠਾ ਹੋ ਜਾਂਦਾ ਮਹਾਰਾਣੀ ਖਿਆਲ ਰਖਦੀ। ਪਰ ਇਸ ਮਰੀਜ਼ ਨੇ ਤਾਂ ਬਾਕੀਆਂ ਦੀ ਤੌਬਾ ਕਰਾ ਦਿੱਤੀ, ਡਾ. ਰੀਡ ਦੀ ਵੀ। ਵਿਕਟੋਰੀਆ ਮਲਕਾ ਹੈ, ਅਬਦੁਲ ਨੌਕਰ, ਤਾਂ ਕੀ? ਵਿਚਾਰਾ ਪ੍ਰਦੇਸੀ ਹੈ, ਇਕੱਲਾ ਹੈ, ਜ਼ਮਾਨਾਂ ਝਖ ਮਾਰਦਾ ਹੈ ਮਾਰੀ ਜਾਵੇ, ਮਰੀਜ਼ ਨੂੰ ਖਾਸ ਧਿਆਨ ਦੀ ਲੋੜ ਹੈ। ਉਹਲੇ ਵਿਚ ਨੌਕਰ ਇਕ ਦੂਜੇ ਦੀ ਵੱਖੀ ਵਿਚ ਕੂਹਣੀ ਮਾਰ ਕੇ ਹਸਦੇ।

ਡਾ. ਰੀਡ ਨੇ ਮਲਕਾ ਨੂੰ ਸਲਾਹ ਦਿੱਤੀ- ਨਿਕਾ ਜਿਹਾ ਚੀਰਾ ਦੇਕੇ ਪਸ ਕੱਢ ਦਿੰਦਾ ਹਾਂ, ਛੇਤੀ ਆਰਾਮ ਆ ਜਾਊ। ਮਲਕਾ ਨੇ ਕਿਹਾ- ਕਿਸੇ ਹੋਰ ਸਰਜਨ, ਜਿਵੇਂ ਕਿ ਸਰ ਫੇਅਰਰ ਦੀ ਸਲਾਹ ਲੈ ਲਵੋ, ਭਾਰਤੀਆਂ ਦਾ ਸਰੀਰ ਵਖਰੀ ਤਰਾਂ ਦਾ ਹੁੰਦਾ ਹੈ। ਇਹ ਕਹਿਕੇ ਮਲਕਾ ਚੁਕੰਨੀ ਹੋ ਗਈ, ਕਿਤੇ ਰੀਡ ਬੁਰਾ ਵੀ ਨਾ ਮਨਾ ਜਾਵੇ ਕਿ ਮਲਕਾ ਮੈਨੂੰ ਵਧੀਆ ਸਰਜਨ ਨਹੀਂ ਸਮਝਦੀ, ਬੋਲੀ- ਜਿਵੇਂ ਤੁਸੀਂ ਠੀਕ ਜਾਣੋ, ਮੈਂ ਤਾਂ ਗਲ ਕੀਤੀ ਹੈ ਬਸ। ਫੇਅਰਰ ਨੂੰ ਤਾਰ ਨਹੀਂ ਭੇਜਣੀ ਨਾ ਸਹੀ।

8 ਮਾਰਚ ਨੂੰ ਵਿੰਡਸਰ ਤੋਂ ਡਾ. ਐਲੀਸਨ ਆ ਗਿਆ। ਨਿਕਾ ਉਪਰੇਸ਼ਨ ਕਰਕੇ ਪਸ ਕੱਢ ਦਿੱਤੀ। ਅਬਦੁਲ ਛੇਤੀ ਰਾਜ਼ੀ ਹੋਣ ਲੱਗਾ। ਬਸੰਤ ਰੁੱਤ ਪੂਰੇ ਜੋਬਨ ਉਪਰ ਆ ਮਹਿਕੀ। ਤਰੋ ਤਾਜ਼ਾ ਅਬਦੁਲ ਨੂੰ ਨਾਲ ਲੈ ਕੇ ਮਹਿਲ ਦਾ ਕਾਰਵਾਂ ਫਰਾਂਸ ਦੀ ਸੈਰ ਵਾਸਤੇ ਰੇਲ ਗੱਡੀ ਵਿਚ ਸਵਾਰ ਹੋ ਗਿਆ।

ਫਰਾਂਸ ਪੁਜਦਿਆਂ ਸਾਰ ਖਾਨਸਾਮਾ ਅਹਿਮਦ ਹੁਸੈਨ ਬਿਮਾਰ ਹੋ ਗਿਆ। ਮਲਕਾ ਪਤਾ ਲੈਣ ਆਈ, ਬਿਮਾਰੀ ਦੀਆਂ ਘੱਟ ਅਬਦੁਲ ਦੀਆਂ ਸ਼ਿਕਾਇਤਾਂ ਵਧੀਕ। ਮਲਕਾ ਨੂੰ ਆਖਰ ਆਖਣਾ ਪਿਆ- ਡਾ. ਰੀਡ, ਘਟੋ ਘੱਟ ਤੁਸੀ ਇਨ੍ਹਾਂ ਨੂੰ ਸਮਝਾਓ ਅਬਦੁਲ ਦੀ ਪੋਜ਼ੀਸ਼ਨ ਕੀ ਹੈ। ਏਨੇ ਸ਼ਾਨਦਾਰ ਮਨੁੱਖ ਖਿਲਾਫ ਮੈਂ ਚੁਗਲੀਆਂ ਨਹੀਂ ਸੁਣਾਂਗੀ, ਮੈਂ ਉਸਨੂੰ ਜਾਣਦੀ ਹਾਂ। ਸਕੌਟ ਡਾਕਟਰ ਰੀਡ ਮਲਕਾ ਨੂੰ ਸਾਫ ਕਹਿ ਸਕਦਾ ਸੀ- ਮਹਾਰਾਣੀ, ਮੈਂ ਸਰਜਨ ਹਾਂ, ਝਗੜੇ ਨਿਬੇੜਨੇ ਮੇਰਾ ਕੰਮ ਨਹੀਂ। ਉਹ ਚੁਪ ਰਹਿੰਦਾ, ਸ਼ਾਇਦ ਮਲਕਾ ਬਨਾਮ ਮਹਿਲ ਦੇ ਮੁਲਾਜ਼ਮਾਂ ਦੀ ਟੀਮ ਵਿਚ ਰੈਫਰੀ ਹੋਣ ਦਾ ਜ਼ਾਇਕਾ ਲੈਂਦਾ ਹੋਵੇ। ਆਖਰ ਮਲਕਾ ਨੇ ਡਾਕਟਰ ਨੂੰ ਹੁਕਮ ਦੇ ਦਿੱਤਾ- ਹੁਸੈਨ ਬਿਮਾਰ ਹੈ ਫਿਰ ਕੀ ਹੋਇਆ, ਉਸਨੂੰ ਸਮਝਾ ਦਿਉ ਅਬਦੁਲ ਖਿਲਾਫ ਬੋਲਣਾ ਬੰਦ ਕਰੇ।

ਵਡੀ ਸ਼ਾਹਜ਼ਾਦੀ ਵਿਕੀ ਨੂੰ ਲਿਖਿਆ- ਵਾਨ ਏਂਜਲੀ ਆਇਆ, ਅਬਦੁਲ ਨੂੰ ਦੇਖਣ ਸਾਰ ਕਹਿਣ ਲੱਗਾ- ਕਿਹਾ ਸ਼ਾਨਦਾਰ ਮਨੁੱਖ ਹੈ। ਮੈਂ ਅਜ ਤਕ ਕਿਸੇ ਭਾਰਤੀ ਨੂੰ ਪੇਂਟ ਨਹੀਂ ਕੀਤਾ। ਆਗਿਆ ਦੇਵੋ। ਸੁਨਹਿਰੀ ਪਿਠਭੂਮੀ ਵਿਚ ਸਿਰ ਤਾਂ ਮੁਕੰਮਲ ਕਰ ਲਿਆ ਹੈ। ਦੇਖ ਰਹੀ ਹਾਂ ਕਮਾਲ ਦੀ ਪੇਂਟਿੰਗ ਬਣੇਗੀ।

ਮਲਕਾ ਦੇ ਮਨ ਵਿਚ ਕੋਈ ਖਿਆਲ ਆ ਜਾਂਦਾ ਸਮਝੋ ਉਸਦੇ ਦਿਮਾਗ ਵਿਚ ਆਹਲਣਾ ਪਾ ਲੈਂਦਾ। ਮਲਕਾ ਨੂੰ ਲੱਗਾ ਮਹਿਲ ਵਾਸੀ ਅਬਦੁਲ ਨੂੰ ਨਫਰਤ ਕਰਦੇ ਹਨ ਕਿਉਂਕਿ ਵੱਖਰੀ ਨਸਲ ਦਾ ਹੈ। ਨਫਰਤ ਤਾਂ ਕਰਦੇ ਸਨ ਪਰ ਉਸਦਾ ਕਾਰਨ ਨਸਲ ਨਹੀਂ; ਮਲਕਾ ਨੂੰ ਪਤਾ ਨਾ ਲਗਦਾ। ਜਾਣਦੀ ਸੀ ਉਸਦੀ ਜੀਵਨ ਲੀਲਾ ਮੁੱਕਣ ਵਲ ਜਾ ਰਹੀ ਹੈ। ਬਾਦ ਵਿਚ ਅਬਦੁਲ ਦਾ ਕੀ ਬਣੇਗਾ? ਚੰਗਾ ਰਹੇ ਜੇ ਭਾਰਤ ਵਿਚ ਉਸ ਦੇ ਨਾਮ ਜ਼ਮੀਨ ਲੈ ਕੇ ਦੇਈਏ। ਵਾਇਸਰਾਇ ਨੂੰ ਪਹਿਲਾਂ ਤਾਰ ਫਿਰ ਇਸ ਮਸਲੇ 'ਤੇ ਖਤਾਂ ਦੀਆਂ ਡਾਰਾਂ। ਹਰੇਕ ਲਿਖਤ ਵਿਚ ਅਪਣੇ ਆਪ ਨੂੰ ਤੀਜੇ ਪੁਰਖ ਵਜੋਂ ਪੇਸ਼ ਕਰਦੀ- ਹਰ ਹਾਈਨੈਸ ਚਾਹੁੰਦੇ ਹਨ ਕਿ...। ਦਸਖਤ ਅਤੇ ਮੋਹਰ: ਕੁਈਨ ਐਮਪਰੈੱਸ।

ਵਾਇਸਰਾਇ ਨੂੰ ਲਿਖਿਆ- ਆਗਰੇ ਵਲ ਦੌਰਾ ਕਰੋ ਤਾਂ ਵਜ਼ੀਰੁੱਦੀਨ ਨੂੰ ਮਿਲਣਾ ਨਾ ਭੁਲਣਾ, ਦੱਸਣਾ ਉਹਨਾ ਦਾ ਬੇਟਾ ਬਹੁਤ ਲਾਇਕ ਹੈ, ਦੱਸਣਾ ਮਲਕਾ ਅਬਦੁਲ ਤੋਂ ਪੂਰੀ ਤਰਾਂ ਸੰਤੁਸ਼ਟ ਹੈ। ਇਹ ਚਿਠੀ ਵੀ ਅਬਦੁਲ ਨੇ ਸਿਆਹੀ ਚੂਸ ਨਾਲ ਸੁਕਾ ਕੇ ਭੇਜੀ ਸੀ। ਇਨ੍ਹਾਂ ਖਤਾਂ ਦੇ ਉਤਾਰੇ ਭਾਰਤੀ ਸਟੇਟ ਦੇ ਸਕੱਤਰ ਲਾਰਡ ਕਰੱਾਸ ਨੂੰ ਭੇਜੇ ਜਾਂਦੇ। ਵਾਇਸਰਾਇ ਨੇ ਗਵਰਨਰ ਨੂੰ ਪੱਤਰ ਲਿਖ ਕੇ ਜ਼ਮੀਨ ਅਲਾਟ ਕਰਨ ਦੀ ਵਿਧੀ ਵਿਧਾਨ ਪੁੱਛਿਆ। ਗਵਰਨਰ ਨੇ ਲਿਖਿਆ- ਸਰ, ਸ਼ਾਨਦਾਰ ਲੰਮੀ ਮਿਲਟਰੀ ਸਰਵਿਸ ਸਦਕਾ ਕਦੀ ਕਦਾਈ ਸਰਕਾਰ ਵਲੋਂ ਜਮੀਨ ਦਿੱਤੀ ਜਾਂਦੀ ਹੈ। ਅਬਦੁਲ ਨੇ ਮਿਲਟਰੀ ਸਰਵਿਸ ਕੀਤੀ ਹੀ ਨਹੀਂ, ਸਿਵਿਲ ਸਰਵਿਸ ਵੀ ਬਤੌਰ ਅਰਦਲੀ ਇਕ ਸਾਲ ਦੀ ਹੈ। ਅਬਦੁਲ ਦੀ ਅਜੇ ਉਮਰ ਵੀ ਕੀ ਹੈ? ਮਲਕਾ ਦੇ ਕਹਿਣ ਸਦਕਾ ਅਬਦੁਲ ਦੇ ਭਰਾ ਹਾਫਿਜ਼ ਅਬਦੁਲ ਅਜੀਜ਼ ਨੂੰ ਸਰਕਾਰ ਨੇ ਨੌਕਰੀ ਵੀ ਦੇ ਦਿੱਤੀ ਹੈ।

ਮਲਕਾ ਯੋਰਪ ਦੇ ਦੌਰਿਆ ਤੇ ਹੁੰਦੀ, ਵਾਇਸਰਾਇ ਭਾਰਤ ਦੇ ਦੌਰਿਆ ਉਪਰ, ਖਤ ਸਮੁੰਦਰੀ ਰਸਤੇ ਆਉਂਦੇ, ਤਾਰਾਂ ਪੁਜਣ ਵਿਚ ਵੀ ਸਮਾ ਲਗਦਾ। ਵਾਇਸਰਾਇ ਨੇ ਜਦੋਂ ਮਲਕਾ ਨੂੰ ਲਿਖਿਆ ਕਿ ਇਕ ਮੁਰੱਬਾ ਜ਼ਮੀਨ ਦੇਣ ਦੀ ਸਲਾਹ ਕਰ ਰਹੇ ਹਾਂ, ਮਲਕਾ ਨੇ ਉਤਰ ਦਿੱਤਾ- ਦੋ ਮੁਰੱਬੇ ਤੋਂ ਘੱਟ ਨਹੀਂ। ਉਸਦੇ ਪਿਤਾ ਨੂੰ ਕੋਈ ਤਰੱਕੀ ਨਹੀਂ ਦਿੱਤੀ, ਉਸਦੇ ਭਰਾ ਨੂੰ ਵੀ ਮਾਮੂਲੀ ਨੌਕਰੀ ਦੇਕੇ ਵਰਚਾ ਦਿੱਤਾ। ਵਾਇਸਰਾਇ ਨੇ ਲਿਖਿਆ- ਸਹੀ ਜ਼ਮੀਨ ਦੀ ਤਲਾਸ਼ ਕਰ ਰਹੇ ਹਾਂ; ਮਲਕਾ ਨੇ ਲਿਖਿਆ-ਆਗਰੇ ਦੇ ਨੇੜੇ ਹੋਵੇ, ਉਪਜਾਊ ਹੋਵੇ, ਛੇਤੀ ਹੋਵੇ।

ਵਾਇਸਰਾਇ ਨੇ ਲਿਖਿਆ-ਮਲਕਾ ਦੇ ਹੁਕਮ ਮੂਜਬ ਟਾਈਲਰ ਦੀ ਤਰੱਕੀ ਦੇ ਹੁਕਮ ਜਾਰੀ ਕਰ ਦਿਤੇ ਹਨ। ਮਲਕਾ ਨੇ ਸ਼ੁਕਰਾਨਾ ਨਹੀਂ ਕੀਤਾ। ਜਦੋਂ ਅਬਦੁਲ ਲਈ ਕੁਝ ਨਹੀਂ ਕੀਤਾ, ਸ਼ੁਕਰਾਨਾ ਕਿਸ ਵਾਸਤੇ? ਲਿਖਿਆ- ਅਬਦੁਲ 30 ਅਕਤੂਬਰ ਤੱਕ ਭਾਰਤ ਪੁਜੇਗਾ, ਇਸ ਤਰੀਕ ਤੋਂ ਪਹਿਲਾਂ ਕੰਮ ਹੋਣਾ ਚਾਹੀਦੈ। ਮਲਕਾ ਨੇ ਇਕ ਖਤ ਵਿਚ ਇਹ ਵੀ ਲਿਖਿਆ ਕਿ ਅਬਦੁਲ ਦੇ ਰੁਤਬੇ ਦਾ ਗਜ਼ਟਿਡ ਅਫਸਰ ਵਜੋਂ ਐਲਾਨ ਕਰੋ। ਇਕ ਹੋਰ ਮੁਸੀਬਤ!

ਸਟੇਟ ਸਕੱਤਰ ਅਤੇ ਵਾਇਸਰਾਇ ਹਥ ਮਲ ਰਹੇ ਸਨ ਕਿ ਅਬਦੁਲ ਦੀ ਨਿਯੁਕਤੀ ਨਿੱਜੀ ਹੈ, ਇਹ ਗਜ਼ਟਿਡ ਕਿਵੇਂ ਹੋਵੇ? ਪਰ ਮਲਕਾ ਦੇ ਹੁਕਮ ਦਾ ਕੀ ਕਰੀਏ? ਦੂਜੇ ਪਾਸੇ ਟਾਈਲਰ ਦੀ ਤਰੱਕੀ ਬਾਰੇ ਮਲਕਾ ਦਾ ਪ੍ਰਤੀਕਰਮ ਸੀ- ਮੇਰੇ ਹੁਕਮ ਦੀ ਪੂਰਤੀ ਵਾਸਤੇ ਤਿੰਨ ਸਾਲ ਲੱਗ ਗਏ...।

ਵਾਇਸਰਾਇ ਨੂੰ ਲਿਖਿਆ- ਤੁਹਾਨੂੰ ਸਤਿਕਾਰ ਦੇਣ ਵਾਸਤੇ ਮੇਰਾ ਖਤ ਲੈ ਕੇ ਅਬਦੁਲ ਤੁਹਾਡੇ ਪਾਸ ਪੁੱਜੇਗਾ। ਉਸੇ ਜਹਾਜ ਵਿਚ ਆ ਰਿਹਾ ਹੈ ਜਿਸ ਵਿਚ ਤੁਹਾਡੀ ਬੀਵੀ। ਚਾਰ ਮਹੀਨੇ ਹੋ ਗਏ ਹਨ ਗੱਲ ਹੋਈ ਨੂੰ, ਅਜੇ ਜਮੀਨ ਨਹੀਂ ਮਿਲੀ ਕਿਧਰੇ? ਵਿਦਾ ਕਰਨ ਵੇਲੇ ਮਲਕਾ ਨੇ ਅਬਦੁਲ ਨੂੰ 'ਈਸਟਰਨ ਸਟਾਰ' ਦਾ ਖਿਤਾਬ ਦਿੱਤਾ, ਆਪਣੇ ਨਾਲ ਫੋਟੋ ਖਿਚਵਾਈ। ਤੀਹ ਅਕਤੂਬਰ ਨੂੰ ਵਾਇਸਰਾਇ ਦੀ ਤਾਰ ਆਈ- ਜ਼ਮੀਨ ਦਾ ਬੰਦੋਬਸਤ ਲਗਭਗ ਹੋ ਗਿਆ ਹੈ। ਮਲਕਾ ਦਾ ਉਸੇ ਵਕਤ ਜਵਾਬ- ਅਬਦੁਲ ਤੁਰ ਪਿਆ ਹੈ। ਆਗਰੇ ਤੁਹਾਨੂੰ ਮਿਲੇਗਾ।

ਸਫਰ ਦੌਰਾਨ ਮੁਨਸ਼ੀ, ਮੈਡਮ ਵਾਇਸਰਾਇ ਨੂੰ ਮਿਲਿਆ, ਮਲਕਾ ਦਾ ਵਾਇਸਰਾਇ ਦੇ ਨਾਮ ਖਤ ਦਿਖਾਇਆ, 18 ਨਵੰਬਰ ਨੂੰ ਜਹਾਜ਼ ਵਿਚੋਂ ਬੰਬਈ ਉਤਰਨ ਵੇਲੇ ਉਸਦੇ ਹੱਥ ਵਿਚ ਕਿਰਪਾਨ ਅਤੇ ਮੋਢੇ

ਬੰਦੂਕ ਸੀ। ਮਲਕਾ ਨੇ ਕਿਹਾ ਸੀ ਇਸ ਤਰਾਂ ਜਾਵੇਂਗਾ, ਅਫਸਰ ਫਜ਼ੂਲ ਪੁਛਗਿਛ ਨਹੀਂ ਕਰਨਗੇ। ਧੀ ਵਿਕੀ ਨੂੰ ਲਿਖਿਆ-ਅਬਦੁਲ ਬਿਨ ਜੀ ਨਹੀਂ ਲਗਦਾ। ਚਾਰ ਮਹੀਨੇ ਲੰਮਾ ਅਰਸਾ ਹੈ। ਕੋਈ ਸੰਥਿਆ ਦੇਣ ਵਾਲਾ ਨਹੀਂ।

ਵਾਇਸਰਾਇ ਨੇ ਸਕੱਤਰ ਨੂੰ ਖੁਫੀਆ ਪੱਤਰ ਲਿਖਿਆ- ਮਾਮੂਲੀ ਨੌਕਰ ਨੂੰ ਦੋ ਮੁਰੱਬੇ ਜ਼ਮੀਨ ਦੇਣ ਦੀ ਕੋਈ ਵਿਵਸਥਾ ਨਹੀਂ, ਕੀ ਕਰਦਾ? ਮਲਕਾ ਦਾ ਹੁਕਮ ਹੈ। ਮਲਕਾ ਚਾਹੁੰਦੀ ਹੈ ਅਗਰੇ ਦਰਬਾਰ ਹਾਲ ਵਿਚ ਅਬਦੁਲ ਅਤੇ ਉਸਦੇ ਪਿਤਾ ਨੂੰ ਵੀ ਕੁਰਸੀ ਤੇ ਬਿਠਾਇਆ ਜਾਵੇ। ਮੈਂ ਕਹਿ ਦਿਤੈ ਇਹ ਨਹੀਂ ਹੋਣਾ, ਮਰਿਆਦਾ ਨਹੀਂ।

ਆਖਰ ਸਲਾਹਕਾਰਾਂ ਨੇ ਵਾਇਸਰਾਇ ਨੂੰ ਮਨਾ ਲਿਆ ਕਿ ਮੁਨਸ਼ੀ ਆਮ ਮੁਲਾਜ਼ਮ ਨਹੀਂ, ਮਲਕਾ ਦਾ ਖਾਸ ਅਹਿਲਕਾਰ ਹੈ, ਕੁਰਸੀ ਦਾ ਹੱਕਦਾਰ, ਸੋ ਪਿਤਾ ਨੂੰ ਨਾ ਸਹੀ, ਅਬਦੁਲ ਨੂੰ ਜਦੋਂ ਰਾਜਿਆਂ, ਸਰਦਾਰਾਂ, ਅਹਿਲਕਾਰਾਂ ਵਿਚਕਾਰ ਕੁਰਸੀ ਤੇ ਬਿਠਾਇਆ ਗਿਆ, ਭਾਰਤੀਆਂ ਨੂੰ ਉਸਦੇ ਰੁਤਬੇ ਦਾ ਪਤਾ ਲੱਗ ਗਿਆ। ਅਬਦੁਲ ਨੇ ਇਹੀ ਦਿਖਾਉਣਾ ਸੀ।

ਜੇਲ੍ਹ ਮਹਿਕਮੇ ਦਾ ਇੰਚਾਰਜ ਡਾ. ਟਾਈਲਰ, ਵਾਇਸਰਾਇ ਨੂੰ ਮਿਲਿਆ, ਉਥੇ ਅਬਦੁਲ ਵੀ ਸੀ, ਕਿਹਾ- ਮਲਕਾ ਦੇ ਹੁਕਮ ਉਪਰੰਤ ਮੈਨੂੰ ਜਾਂ ਅਬਦੁਲ ਨੂੰ ਕੀ ਮਿਲਿਆ? ਅਸੀਂ ਪੂਰੇ ਨਿਕੰਮੇ ਹਾਂ? ਵਾਇਸਰਾਇ ਨੂੰ ਟਾਈਲਰ ਦੀ ਗੱਲ ਅਤੇ ਲਹਿਜਾ ਚੰਗਾ ਨਾ ਲੱਗਾ, ਪੱਤਰ ਰਾਹੀਂ ਮਲਕਾ ਨੂੰ ਸੂਚਿਤ ਕੀਤਾ ਕਿ ਉਸਦੀ ਭਾਸ਼ਾ ਸਾਊ ਨਹੀਂ ਸੀ। ਮਲਕਾ ਨੂੰ ਸੀਟਿੰਗ ਪਲੈਨ ਦਾ ਨਕਸ਼ਾ ਭੇਜਦਿਆਂ ਦੱਸਿਆ ਅਬਦੁਲ ਨੂੰ ਕਿਸ ਅਹਿਮ ਥਾਂ ਬਿਠਾਇਆ ਗਿਆ। ਉਸ ਦੇ ਪਿਤਾ ਨੂੰ ਵਾਇਸਰਾਇ ਨੇ ਨਿੱਜੀ ਮੀਟਿੰਗ ਵਿਚ ਬੁਲਾਇਆ। ਮਿਸਿਜ਼ ਵਾਇਸਰਾਇ ਨੇ ਅਬਦੁਲ ਦੀ ਪਤਨੀ ਅਤੇ ਸੱਸ ਨੂੰ ਮਿਲਣ ਲਈ ਸੱਦਿਆ ਜੋ ਬੜੀ ਸਜ ਧਜ ਨਾਲ ਪਰਦੇ ਵਿਚ ਆਈਆਂ। ਹਰ ਪਲ ਦੀ ਜਾਣਕਾਰੀ ਮਲਕਾ ਤੱਕ ਪੁੱਜੀ। ਵਾਇਸਰਾਇ ਨੇ ਸੱਕਤਰ ਲਾਰਡ ਕਰੱਸ ਨੂੰ ਲਿਖਿਆ- ਅਬਦੁਲ ਅਤੇ ਉਸਦੇ ਪਿਤਾ ਨੂੰ ਮਿਲਣ ਲਈ ਮੈਂ ਵੱਖਰਾ ਸਮਾ ਦਿੱਤਾ। ਹਰ ਹਾਈਨੈੱਸ ਹੁਣ ਖੁਸ਼ ਹੋਣਗੇ। ਕਰੱਾਸ ਨੇ ਉਤਰ ਲਿਖਿਆ- ਜੋ ਹੋਇਆ, ਸੁਬਹਾਨ ਅੱਲਾਹ। ਖਿਆਲ ਰੱਖਣਾ, ਇਸ ਮੁਨਸ਼ੀ ਦਾ ਦਿਮਾਗ ਖਰਾਬ ਨਾ ਹੋ ਜਾਵੇ।

ਅਬਦੁਲ ਨੇ ਮਲਕਾ ਨੂੰ ਸ਼ੁਕਰਾਨੇ ਦੀ ਤਾਰ ਭੇਜੀ, ਫਲਸਰੂਪ ਮਲਕਾ ਨੇ ਵਾਇਸਰਾਇ ਦਾ ਸ਼ੁਕਰਾਨਾ ਤਾਰ ਅਤੇ ਪੱਤਰ ਰਾਹੀਂ ਕੀਤਾ। ਲਿਖਿਆ- 18 ਫਰਵਰੀ ਨੂੰ ਅਬਦੁਲ ਵਾਪਸ ਚੱਲ ਪਾਏਗਾ, ਉਦੋਂ ਤਕ ਜ਼ਮੀਨ ਦੀ ਰਜਿਸਟਰੀ ਉਸ ਦੇ ਨਾਮ ਕਰਵਾ ਦੇਣੀ। ਵਾਇਸਰਾਇ ਨੇ ਲਿਖਿਆ- ਹੋ ਜਾਏਗੀ ਮਲਕਾ। ਛੇ ਮਈ ਨੂੰ ਵਾਇਸਰਾਇ ਨੇ ਤਾਰ ਭੇਜੀ- ਰਜਿਸਟਰੀ ਹੋ ਗਈ ਮਲਕਾ। ਮਲਕਾ ਨੇ ਉਸੇ ਵਕਤ ਸ਼ੁਕਰਾਨੇ ਦੀ ਤਾਰ ਵਾਪਸ ਭੇਜੀ।

ਮਾਰਚ ਦੇ ਪਹਿਲੇ ਹਫਤੇ ਅਬਦੁਲ ਜਦੋਂ ਵਾਪਸ ਪੁੱਜਿਆ, ਮਹਿਜ਼ ਮੁਨਸ਼ੀ ਨਹੀਂ, ਜ਼ਿਮੀਦਾਰ ਸੀ। ਹੁਸੈਨ ਨੇ ਫਿਰ ਸ਼ਿਕਾਇਤ ਕਰ ਦਿੱਤੀ। ਮਲਕਾ ਨੇ ਹੁਕਮ ਦਿੱਤਾ- ਹੁਸੈਨ ਦੀ ਸਿਹਤ ਠੀਕ ਨਹੀਂ। ਉਸਨੂੰ ਵਾਪਸ ਇੰਡੀਆ ਭੇਜਿਆ ਜਾਵੇ। ਉਰਦੂ ਦੀ ਸੰਥਿਆ ਲੈਣੀ ਮੁੜ ਸੁਰੂ ਕਰ ਦਿੱਤੀ। ਬਸੰਤ ਆ ਗਈ, ਐਤਕਾਂ ਐਲਪਸ ਦੀਆਂ ਵਾਦੀਆਂ ਵਿਚ ਛੁੱਟੀਆ ਬਿਤਾਏਗੀ, ਚਾਲੀ ਮੁਲਾਜ਼ਮਾਂ ਦਾ ਕਾਰਵਾਂ ਉਧਰ ਚਲ ਪਿਆ, ਪੂਰਾ ਗਰੈਂਡ ਹੋਟਲ। ਘੋੜੇ, 76 ਸੰਦੂਕ, ਬੱਘੀਆਂ ਇਸ ਤੋਂ ਪਹਿਲੀ ਟ੍ਰੇਨ ਤੇ ਭੇਜ ਦਿਤੇ ਸਨ।

ਕਿਸੇ ਨੇ ਚੇਨ ਖਿਚ ਦਿੱਤੀ, ਅਲਾਰਮ ਵੱਜਿਆ, ਗੱਡੀ ਰੁਕ ਗਈ। ਪੜਤਾਲ ਦੌਰਾਨ ਪੁਲਸ ਨੇ ਜਾਣਿਆਂ ਇਕ ਹਿੰਦੋਸਤਾਨੀ ਹਰੇਕ ਚੀਜ਼ ਦੇਖ ਰਹਾ ਸੀ ਇਹ ਕੀ ਕੀ ਹੈ। ਚੇਨ ਖਿਚ ਕੇ ਦੇਖੀ ਸੀ। ਪੁਲਿਸ ਨੇ ਅਬਦੁਲ ਨੂੰ ਕਹਿ ਦਿੱਤਾ- ਇਸ ਮੂਰਖ ਨਾਲ ਤੂੰ ਸਿੱਝ।

ਗ੍ਰਾਸੀ ਬਾਗ ਵਿਚ ਪੁੱਜੇ, ਆਪੋ ਆਪਣਾ ਸਾਮਾਨ ਉਤਾਰਿਆ, ਬ੍ਰੇਕਫਾਸਟ ਕੀਤਾ। ਪਤਾ ਲਗਾ ਮਹਾਰਾਜਾ ਦਲੀਪ ਸਿੰਘ ਖਿਮਾ ਮੰਗਣ ਆਇਆ ਹੈ। ਲਾਰਡ ਕਰੱਾਸ ਨੂੰ ਦਲੀਪ ਸਿੰਘ ਨੇ ਪੱਤਰ ਵਿਚ ਲਿਖਿਆ- ਬੀਤੇ ਸਮੇਂ ਵਿਚ ਮਲਕਾ ਨੇ ਮੇਰੇ ਨਾਲ ਜੋ ਵਰਤਾਉ ਕੀਤਾ, ਮੈਂ ਉਸਦਾ ਸ਼ੁਕਰਾਨਾ ਕਰਦਾ ਹਾਂ। ਭਾਰਤ ਦੀ ਮਹਾਰਾਣੀ ਹਰ ਮੈਜੈਸਟੀ ਅਗੇ ਮੈਂ ਨਿਮਰਤਾ ਨਾਲ ਬੇਨਤੀ ਕਰਦਾ ਹਾਂ, ਮੈਨੂੰ ਖਿਮਾ ਮਿਲ ਜਾਵੇ। ਮੈਂ ਵਾਅਦਾ ਕਰਦਾ ਹਾਂ ਭਵਿਖ ਵਿਚ ਉਨ੍ਹਾਂ ਦੀ ਇਛਾ ਅਨੁਸਰ ਤਾਬਿਆਦਾਰ ਰਹਾਂਗਾ।

1886 ਵਿਚ ਅਦਨ ਵਿਖੇ ਦਲੀਪ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ, ਉਦੋਂ ਦਾ ਪੈਰਿਸ ਵਿਚ ਰਹਿ ਰਿਹਾ ਸੀ, ਭਾਰਤ ਜਾਣ ਦੀ ਆਗਿਆ ਨਹੀਂ ਸੀ। ਪੰਜਾਬ ਦੀ ਹਕੂਮਤ ਅਤੇ ਕੋਹਿਨੂਰ ਵਾਪਸ ਲੈਣ ਲਈ ਰੂਸ ਅਤੇ ਆਇਰਲੈਂਡ ਅੱਗੇ ਸਹਾਇਤਾ ਦੀ ਬੇਨਤੀ ਕਰ ਚੁਕਾ ਸੀ। ਐਲਾਨ ਕੀਤਾ ਸੀ- ਮੈਂ ਆਪਣੀ ਪਿਆਰੀ ਪਰਜਾ ਨੂੰ ਆਜ਼ਾਦ ਕਰਾਉਣ ਲਈ ਲਹੂ ਦਾ ਆਖਰੀ ਕਤਰਾ ਵਹਾ ਦਿਆਂਗਾ, ਮੈਨੂੰ ਵਿਸ਼ਵਾਸ ਹੈ ਸਿਰੀ ਸਤਿਗੁਰੂ ਮੇਰੀ ਮਦਦ ਕਰਨਗੇ। ਮੈਂ ਪੰਜਾਬ ਨੂੰ ਅੰਗਰੇਜ਼ੀ ਜੂਲੇ ਹੇਠੋਂ ਕੱਢ ਦਿਆਂਗਾ। ਕਿਤੋਂ ਮਦਦ ਨਾ ਮਿਲੀ। ਅਧਰੰਗ ਨੇ ਇਕ ਪਾਸਾ ਮਾਰ ਦਿੱਤਾ ਸੀ। ਉਸਦੇ ਬੇਟੇ ਵਿਕਟਰ ਦਲੀਪ ਸਿੰਘ ਨੇ ਪਿਤਾ ਵਾਸਤੇ ਖਤ ਲਿਖਿਆ-

> ਹੁਣ ਮੈਨੂੰ ਲਗਦਾ ਹੈ ਵਾਹਿਗੁਰੂ ਦੀ ਰਜ਼ਾ ਹੈ ਕਿ ਤੁਹਾਡੇ ਹੱਥੋਂ ਮੇਰੇ ਨਾਲ ਜ਼ਿਆਦਤੀ ਹੋਵੇ।ਬਰਤਾਨੀਆਂ ਵਿਚ ਅਨੇਕ ਨੁਕਸਾਂ ਦੇ ਬਾਵਜੂਦ ਇਸ ਨੂੰ ਕੋਸਣ ਵਾਲਾ ਇਕ ਬੰਦਾ ਵੀ ਨਹੀਂ। ਰੱਬ ਇਸ ਦੇਸ ਨੂੰ ਅਸੀਸ ਦਏ, ਮਹਾਨਤਾ ਦਏ, ਤੁਹਾਡੇ ਦੇਸ ਵਿਰੁੱਧ ਲੜਦਿਆਂ ਮੈਨੂੰ ਮਹਿਸੂਸ ਹੋਇਆ ਮੈਂ ਰੱਬ ਵਿਰੁੱਧ ਲੜਦਾ ਰਿਹਾਂ। ਜੇ ਤੁਸੀਂ ਮੈਨੂੰ ਬਿਨਾ ਸ਼ਰਤ ਖਿਮਾ ਕਰ ਦਿਉ, ਮੈਂ ਇੰਗਲੈਂਡ ਪਰਤ ਆਵਾਂਗਾ।

ਅਗਸਤ 1890 ਵਿਚ ਜਦੋਂ ਪ੍ਰਧਾਨ ਮੰਤਰੀ ਲਾਰਡ ਸਾਲਿਸਬਰੀ ਨੇ ਸਹਿਮਤੀ ਦੇ ਦਿੱਤੀ, ਮਲਕਾ ਮੰਨ ਗਈ। ਲਾਰਡ ਕਰੱਾਸ ਨੇ ਦਲੀਪ ਸਿੰਘ ਨੂੰ ਲਿਖਿਆ- ਮਹਾਰਾਣੀ ਪ੍ਰਤੀ ਵਫਾਦਾਰ ਰਹਿਣਾ, ਹਦਾਇਤਾਂ ਮੁਤਾਬਕ ਹਰਕਤਾਂ ਕਾਬੂ ਵਿਚ ਹੋਣ, ਅਪਣੇ ਮੰਤਰੀ ਮੰਡਲ ਦੀ ਸਿਫਾਰਿਸ਼ ਸਦਕਾ ਮਲਕਾ ਨੇ ਤੁਹਾਡੇ ਵਲੋਂ ਮੰਗੀ ਮਾਫੀ ਪ੍ਰਸੰਨਤਾ ਨਾਲ ਮਨਜ਼ੂਰ ਕਰ ਲਈ ਹੈ।

ਇਹ ਪ੍ਰਸੰਗ ਪੜ੍ਹਦਿਆਂ ਪਾਠਕ ਦੇ ਮਨ ਵਿਚ ਖਿਆਲ ਆਉਣਾ ਕੁਦਰਤੀ ਹੈ, ਅੰਗਰੇਜ਼ਾਂ ਦੀ ਥਾਂ ਜੇ ਮੁਗਲਾਂ ਨੇ ਸਿੱਖਾਂ ਪਾਸੋਂ ਪੰਜਾਬ ਖੋਹਿਆ ਹੁੰਦਾ ਤਦ ਮੁਗਲ ਅਪਣੇ ਦੁਸ਼ਮਣ ਨਾਲ ਕੀ ਵਰਤਾਉ ਕਰਦੇ! ਗ੍ਰਾਸੀ ਵਿਚ ਬਿਤਾਏ ਇਨ੍ਹਾਂ ਦਿਨਾ ਬਾਦ ਮਲਕਾ ਨੇ ਲਿਖਿਆ-

> ਅਧਰੰਗ ਸਦਕਾ ਦਲੀਪ ਸਿੰਘ ਦਾ ਖੱਬਾ ਪਾਸਾ ਪੂਰਾ ਸੁੰਨ ਹੋ ਗਿਆ ਹੈ। ਨੰਗੇ ਸਿਰ ਯੋਰਪੀ ਲਿਬਾਸ ਵਿਚ ਆਇਆ, ਆਪਣਾ ਹੱਥ ਮੈਂ ਉਸ ਵੱਲ ਕੀਤਾ। ਉਸਨੇ ਚੁੰਮ ਲਿਆ, ਕਿਹਾ- ਕਿਰਪਾ-ਨਿਧਾਨ, ਗੋਡਿਆਂ ਭਾਰ ਅਰਜ਼ ਕਰਦੇ ਨੂੰ ਮੈਨੂੰ ਖਿਮਾ ਕਰ ਦਿਉ। ਉਸਦਾ ਦੂਜਾ ਬੇਟਾ ਫਰੈਡਰਿਕ, ਸੁਹਣੀ ਦਿਖ ਵਾਲਾ, ਨਾਈਸ ਤੋਂ ਉਸ ਨਾਲ ਆਇਆ ਸੀ। ਟੁੱਟ ਚੁਕੇ ਇਸ ਲਾਚਾਰ ਮਹਾਰਾਜੇ ਨੂੰ

ਬੈਠਣ ਲਈ ਮੈਂ ਸੀਟ ਦਿੱਤੀ, ਉਹ ਜ਼ਾਰੋ ਜ਼ਾਰ ਰੋਇਆ। ਉਸਦਾ ਹੱਥ ਆਪਣੇ ਹੱਥਾਂ ਵਿਚ ਫੜਕੇ ਮੈਂ ਥਪਥਪਾਇਆ ਤਾਂ ਸ਼ਾਂਤ ਹੋਇਆ ਤੇ ਕਿਹਾ- ਮਲਕਾ, ਮੇਰੇ ਘੋਰ ਪਾਪ ਖਿਮਾ ਕਰ ਦਿਉ। ਜਵਾਬ ਵਿਚ ਮੈਂ ਕਿਹਾ- ਪਿਛਲਾ ਸਮਾਂ ਭੁਲਾ ਦਿੱਤਾ। ਉਸਨੇ ਆਪਣੀ ਮਾੜੀ ਸਿਹਤ ਦਾ ਜ਼ਿਕਰ ਕੀਤਾ, ਕਿਹਾ- ਮੈਂ ਟੁੱਟ ਚੁਕਾ ਗਰੀਬ ਆਦਮੀ ਹਾਂ। ਕੁੱਝ ਮਿੰਟ ਉਸਦੇ ਪੁੱਤਾਂ ਧੀਆਂ ਬਾਰੇ ਗੱਲਾਂ ਕੀਤੀਆਂ, ਫਿਰ ਵਿਦਾਇਗੀ ਲੈ ਕੇ ਮੈਂ ਪੌੜੀਆਂ ਚੜ੍ਹ ਕੇ ਉਪਰ ਚਲੀ ਗਈ। ਸ਼ੁਕਰ ਹੋਇਆ ਦੁਖਦਾਈ ਮੁਲਾਕਾਤ ਠੀਕ ਤਰੀਕੇ ਖਤਮ ਹੋਈ। ਉਸਨੇ ਕੁਝ ਖਾਧਾ ਪੀਤਾ ਫਿਰ ਨਾਈਸ ਵੱਲ ਵਾਪਸ ਪਰਤ ਗਿਆ।

ਅਸੂਲਾਂ ਦੀ ਪੱਕੀ ਮਲਕਾ ਨੇ ਦਲੀਪ ਸਿੰਘ ਦੀ ਦੂਜੀ ਪਤਨੀ ਅਦਾ ਡਗਲਸ ਜੋ ਪਹਿਲਾਂ ਉਸਦੀ ਨੌਕਰਾਣੀ ਸੀ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਅਜੇ ਪਹਿਲੀ ਪਤਨੀ ਮਹਾਰਾਣੀ ਬਾਂਬਾ ਜਿਉਂਦੀ ਸੀ ਜਦੋਂ ਇਹ ਦੂਜੀ ਦਲੀਪ ਸਿੰਘ ਦੀ ਪਤਨੀ ਵੱਜੋਂ ਉਸ ਨਾਲ ਰਹਿਣ ਲਗ ਪਈ। ਮਲਕਾ ਨੂੰ ਮਹਾਰਾਣੀ ਬਾਂਬਾ ਬੁਹਤ ਚੰਗੀ ਲਗਦੀ ਹੁੰਦੀ ਸੀ, ਦਲੀਪ ਸਿੰਘ ਉਸਦਾ ਨਿਰਾਦਰ ਕਰਦਾ ਤਾਂ ਮਲਕਾ ਬੁਰਾ ਮਨਾਉਂਦੀ। ਦਲੀਪ ਸਿੰਘ ਵਾਲਾ ਦੁਖਦਾਈ ਅਧਿਆਇ ਜਦੋਂ ਸੁੱਖੀ ਸਾਂਦੀ ਸਮਾਪਤ ਹੋ ਗਿਆ, ਮਹਾਰਾਣੀ ਏਨੀ ਖੁਸ਼ ਕਿ ਕੁਝ ਹਫਤੇ ਗ੍ਰਾਸੀ ਵਿਚ ਹੋਰ ਛੁੱਟੀਆਂ ਮਨਾਉਣ ਦਾ ਫੈਸਲਾ ਕੀਤਾ। ਮਲਕਾ ਨੇ ਕਿਹਾ- ਮੇਰੀ ਬੱਘੀ ਖਿਚਣ ਵਾਲਾ ਖੋਤਾ ਵਿਚਾਰਾ ਇਕੱਲਾ ਹੈ, ਇਸ ਦਾ ਦਿਲ ਨਹੀਂ ਲਗਦਾ। ਉਸ ਨਾਲ ਰੱਖਣ ਵਾਸਤੇ ਖੋਤੀ ਖਰੀਦ ਲਈ। ਸਕਾਟਲੈਂਡ ਦੇ ਖੋਤੇ ਦੀ ਸਾਥਣ ਬਣਕੇ ਖੋਤੀ ਇੰਗਲੈਂਡ ਪੁੱਜੀ।

ਭਾਰਤ ਤੋਂ ਵਾਪਸ ਆਕੇ ਅਬਦੁਲ ਦੀ ਕੀਰਤੀ ਨੂੰ ਚਾਰ ਚੰਨ ਲਗ ਗਏ। ਉਹ ਹਰ ਮੀਟਿੰਗ ਵਿਚ ਹਾਜ਼ਰ ਹੁੰਦਾ ਇਸ ਲਈ ਖਬਰਾਂ ਵਿਚ ਜ਼ਿਕਰ ਛਪਦਾ, ਉਸ ਦੇ ਨਾਮ ਨਾਲ, 'ਮਲਕਾ ਦਾ ਭਾਰਤੀ ਪ੍ਰਿੰਸੀਪਲ ਸੈਕਟਰੀ' ਖਿਤਾਬ ਹੁੰਦਾ। ਰਮਜ਼ਾਨ ਵਿਚ ਰੋਜ਼ੇ ਰਖਦਾ, ਈਦ ਵਾਲੇ ਦਿਨ ਸ਼ਾਹਜਹਾਨ ਮਸਜਿਦ ਵਿਚ ਨਮਾਜ਼ ਪੜ੍ਹਨ ਜਾਂਦਾ, ਉਸਨੂੰ ਦੇਖਣ ਭਾਰਤੀ ਮੁਸਲਮਾਨਾਂ ਦੀਆਂ ਭੀੜਾਂ ਜੁੜ ਜਾਂਦੀਆਂ। ਕਈ ਫਰਿਆਦੀ ਉਸ ਪਾਸ ਕੰਮਾਂ ਲਈ ਆਉਂਦੇ। ਪੰਡਤ ਜਵਾਹਰਲਾਲ ਨਹਿਰੂ ਦਾ ਚਚੇਰਾ ਭਰਾ ਰਾਜ ਬਹਾਦਰ ਤੰਗੀ ਵਿਚ ਸੀ, ਅਬਦੁਲ ਨੇ ਨੌਕਰੀ ਦਿਵਾ ਦਿੱਤੀ। ਮੋਤੀ ਲਾਲ ਨਹਿਰੂ ਨੇ ਇਹ ਗੱਲ ਆਪਣੀ ਧੀ ਵਿਜੇ ਲੱਛਮੀ ਪੰਡਿਤ ਨੂੰ ਦੱਸੀ ਜੋ ਲੱਛਮੀ ਨੇ ਆਪਣੀ ਜੀਵਨੀ ਵਿਚ ਲਿਖੀ। ਦੇਸ ਅਜ਼ਾਦ ਹੋਇਆ, ਵਿਜੇ ਲੱਛਮੀ ਲੰਡਨ ਵਿਚ ਭਾਰਤ ਦੀ ਰਾਜਦੂਤ ਰਹੀ।

ਮਲਕਾ ਨੇ ਅਸਬਰਨ ਹਾਊਸ ਵਿਚ ਵਿਸ਼ਾਲ ਦਰਬਾਰ ਹਾਲ ਬਣਵਾਉਣ ਬਾਰੇ ਸੋਚਿਆ ਜਿਥੇ ਉਹ ਭਾਰਤੀ ਰਾਜਿਆਂ ਨੂੰ ਮਿਲਿਆ ਕਰੇਗੀ। ਇਸ ਦੀ ਕੋਰੀਡੋਰ ਵਿਚ ਭਾਰਤੀਆਂ ਦੀਆਂ ਪੇਟਿੰਗਜ਼, ਬਸਟ ਅਤੇ ਕਸੀਦਾਕਾਰੀ ਦੇ ਨਮੂਨੇ ਰੱਖੇਗੀ। ਮੇਯੋ ਸਕੂਲ ਆਫ ਆਰਟ ਦਾ ਸ਼੍ਰੋਮਣੀ ਕਲਾਕਾਰ ਰਾਮ ਸਿੰਘ ਪੁਜ ਚੁਕਾ ਸੀ, ਸਰ ਕਿਪਲਿੰਗ ਨੇ ਮਲਕਾ ਪਾਸ ਭੇਜਿਆ ਸੀ। ਕਿਪਲਿੰਗ ਮੇਓ ਸਕੂਲ ਆਫ ਆਰਟ ਲਾਹੌਰ ਦਾ ਕਿਊਰੇਟਰ ਸੀ। ਹਾਲ ਦੀ ਛੱਤ ਅਤੇ ਦੀਵਾਰਾਂ ਵਾਸਤੇ ਨੱਕਾਸ਼ੀ ਕੀਤੀ ਹੋਈ ਲੱਕੜ ਦਾ ਸਾਮਾਨ ਉਹ ਲਾਹੌਰੋਂ ਨਾਲ ਲੈ ਕੇ ਆਇਆ ਸੀ। ਮਲਕਾ ਕੋਲ ਕਿਪਲਿੰਗ ਨੇ ਸਿਫਾਰਿਸ਼ ਕੀਤੀ-ਰਾਮ ਸਿੰਘ ਨੂੰ ਅਪਣੇ ਪਾਸ ਹੀ ਨੌਕਰੀ ਤੇ ਰੱਖ ਲਉ, ਬੜੇ ਕੰਮ ਆਵੇਗਾ ਮਲਕਾ। ਭਾਰਤ ਤੋਂ ਕਾਰੀਗਰ ਮੰਗਵਾਉਣੇ ਜਾਂ ਭਾਰਤ ਵਿਚ ਵੁੱਡਵਰਕ ਕਰਵਾ ਕੇ ਇੰਗਲੈਂਡ ਭੇਜਣਾ ਮਹਿੰਗਾ ਸੌਦਾ ਸੀ, ਕਿਪਲਿੰਗ ਨੇ ਕਿਹਾ- ਰਾਮ ਸਿੰਘ ਦੀ ਨਿਗਰਾਨੀ ਵਿਚ ਯੋਰਪੀਨ ਕਾਰੀਗਰ ਇਥੇ ਹੀ ਕੰਮ ਕਰ ਲੈਣਗੇ। ਮਲਕਾ ਮੰਨ ਤਾਂ ਗਈ ਪਰ ਸ਼ਾਹਜ਼ਾਦੀ

ਲੂਈ ਨੂੰ ਕਹਿਣ ਲਗੀ- ਮੈ ਨਹੀਂ ਮੰਨਦੀ ਯੋਰਪੀਨ ਕਾਰੀਗਰ ਇਨੇ ਨਿਪੁੰਨ ਹੋਣਗੇ ਜਿਹੋ ਜਿਹੇ ਚਾਹੀਦੇ ਹਨ। ਫਰਵਰੀ 1891 ਤੱਕ ਰਾਮ ਸਿੰਘ ਨੇ ਕਿਪਲਿੰਗ ਨੂੰ ਅਪਣੇ ਤਿਆਰ ਕੀਤੇ ਸ਼ਾਨਦਾਰ ਨਕਸ਼ੇ ਦਿਖਾਏ। ਜਿਸ ਹਿੰਦੁਸਤਾਨ ਵਿਚ ਮਲਕਾ ਨਹੀਂ ਜਾ ਸਕੀ ਉਸ ਦੇਸ ਨੂੰ ਇੰਗਲੈਂਡ ਵਿਚ ਲਿਆਏਗੀ। ਮੁਗਲ ਆਰਟ ਨਾਲ ਰਾਜਸਥਾਨੀ ਮੰਦਰਾਂ ਦਾ ਆਰਟ ਇਥੇ ਮਿਲੇਗਾ, ਮਲਕਾ ਦੇ ਮਹਿਲ ਵਿਚ। ਲੱਕੜ ਅਤੇ ਮਾਰਬਲ ਦੀਆਂ ਜਾਲੀਆਂ ਤਿਆਰ ਕੀਤੀਆ ਗਈਆਂ ਜਿਸਨੂੰ ਹਵੇਲੀ ਆਰਟ ਕਿਹਾ ਜਾਂਦਾ ਹੈ। ਸ਼ਮਾਦਾਨਾ ਤੋਂ ਲੈਕੇ ਫਰਨੀਚਰ ਤਕ ਹਰ ਸਾਮਾਨ ਰਾਮ ਸਿੰਘ ਦੀ ਨਿਗਰਾਨੀ ਵਿਚ ਤਿਆਰ ਹੋਣ ਲੱਗਾ। ਆਗਰੇ ਤੋਂ ਵਿਸ਼ਾਲ ਕਾਲੀਨ ਮੰਗਵਾਇਆ, ਬਰਤਨ, ਬੰਬੇ ਸਕੂਲ ਆਫ ਆਰਟ ਤੋਂ ਲਿਆਂਦੇ, ਇਥੇ ਵੀ ਕਿਪਲਿੰਗ ਅਧਿਆਪਕ ਰਿਹਾ ਸੀ। ਦਸੰਬਰ ਵਿਚ ਦਰਬਾਰ ਹਾਲ ਮੁਕੰਮਲ ਕਰ ਦਿੱਤਾ। ਮਲਕਾ ਏਨੀ ਖੁਸ਼ ਕਿ ਰਾਮ ਸਿੰਘ ਨੂੰ ਕ੍ਰਿਸਮਿਸ ਛੁਟੀਆਂ ਵਿਚ ਪੰਜ ਦਿਨ ਲਈ ਬਤੌਰ ਸ਼ਾਹੀ ਮਹਿਮਾਨ ਮਹਿਲ ਵਿਚ ਸੱਦਾ ਦਿੱਤਾ, ਪੈਨਸਿਲਾਂ ਰੱਖਣ ਲਈ ਸੋਨੇ ਦਾ ਬਕਸ ਅਤੇ ਦਸਖਤ ਕਰਕੇ ਆਪਣੀ ਪੇਂਟਿੰਗ ਗਿਫਟ ਦਿੱਤੀ।

ਲਾਰਡ ਕਰੌਸ, ਸਕੱਤਰ ਨੇ ਵਾਇਸਰਾਇ ਨੂੰ ਲਿਖਿਆ: ਮਲਕਾ ਨੂੰ ਵਹਿਮ ਹੋ ਗਿਆ ਹੈ ਕਿ ਅੰਗਰੇਜ਼ ਅਫਸਰ ਭਾਰਤੀ ਮੁਸਲਮਾਨਾ ਨਾਲ ਸਹੀ ਵਿਹਾਰ ਨਹੀਂ ਕਰਦੇ। ਮੈਂ ਅਜਿਹਾ ਕਿਧਰੇ ਨਹੀਂ ਦੇਖਿਆ। ਮਲਕਾ ਦਾ ਮੁਨਸ਼ੀ ਇਹੋ ਜਿਹੀਆਂ ਗੱਲਾਂ ਉਨ੍ਹਾਂ ਪਾਸ ਕਰਦਾ ਹੈ ਤਦ ਇਹ ਪ੍ਰਭਾਵ ਬਣਿਆਂ ਹੈ। ਉਸਨੇ ਡਾ. ਰੀਡ ਨੂੰ ਦਵਾਈਆਂ ਦੀ ਲਿਸਟ ਫੜਾਈ ਹੈ ਕਿ ਮੇਰੇ ਡਾਕਟਰ ਪਿਤਾ ਨੂੰ ਦੇਣੀਆਂ ਹਨ। ਪਤਾ ਨਹੀਂ ਉਹ ਡਾਕਟਰ ਹੈ ਵੀ ਕਿ ਨਾਂ। ਕਈ ਕਿਸਮ ਦੇ ਜ਼ਹਿਰ ਹਨ ਜਿਨ੍ਹਾਂ ਨਾਲ 12 ਤੋਂ 15 ਹਜ਼ਾਰ ਤਕ ਬੰਦੇ ਮਾਰੇ ਜਾ ਸਕਦੇ ਹਨ। ਆਪਣੇ ਨਾਮ ਹੇਠ ਮੈਂ ਤਾਂ ਨਹੀਂ ਇਹ ਕੁਝ ਭੇਜਣਾ। ਮਲਕਾ ਨਾਲ ਗਲ ਕੀਤੀ ਹੈ, ਉਹ ਵੀ ਮੰਨ ਗਏ ਹਨ ਕਿ ਲੋੜੀਂਦੀਆਂ ਦਵਾਈਆਂ ਭਾਰਤ ਵਿੱਚੋਂ ਖਰੀਦ ਕੇ ਮੁਨਸ਼ੀ ਦੇ ਪਿਤਾ ਨੂੰ ਦੇ ਦਿਉ, ਬਿਲ ਮਹਿਲ ਵਿਚ ਭੇਜ ਦੇਣਾ। ਅਬਦੁਲ ਨਾਲ ਕੋਈ ਗਲ ਨਾ ਕਰਨੀ, ਉਹ ਨਰਾਜ ਹੋ ਸਕਦੈ।

1892 ਦੀਆਂ ਗਰਮੀਆਂ ਵਿਚ ਮਲਕਾ ਦੀ 16 ਸਾਲ ਦੀ ਸ਼ਾਹਜ਼ਾਦੀ ਪੋਤੀ, ਅਲਫਰੈਡ ਦੀ ਧੀ ਆਪਣੇ ਮੰਗੇਤਰ, ਰੋਮਾਨੀਆਂ ਦੇ ਕ੍ਰਾਊਨ ਪ੍ਰਿੰਸ ਨਾਲ ਵਿੰਡਸਰ, ਦਾਦੀ ਨੂੰ ਮਿਲਣ ਆਈ। ਮਲਕਾ ਦੀ ਆਦਤ ਸੀ ਉਹ ਮੁਨਸ਼ੀ ਨੂੰ ਮਹਿਮਾਨ ਨਾਲ ਮਿਲਾਇਆ ਕਰਦੀ। ਸ਼ਾਹਜ਼ਾਦੀ ਡਰੀ ਹੋਈ ਸੀ ਕਿ ਦਾਦੀ ਉਸ ਵਲੋਂ ਕੀਤੀ ਮੰਗੇਤਰ ਦੀ ਚੋਣ ਰੱਦ ਨਾ ਕਰ ਦਏ। ਦਸਤਾਰਧਾਰੀ ਮੁਨਸ਼ੀ ਦੀ ਬਾਂਹ ਵਿਚ ਬਾਂਹ ਪਾਕੇ ਮਲਕਾ ਕਮਰੇ ਵਿਚ ਆਈ, ਸ਼ੁੱਧ ਜਰਮਨ ਜ਼ਬਾਨ ਵਿਚ ਗੱਲਾਂ ਕਰਦਿਆਂ ਅਪਣੇ ਬੇਟੇ ਦੀ ਸੁਖ ਸਾਂਦ ਪੁੱਛੀ। ਸੁਨਹਿਰੀ ਰੇਸ਼ਮੀ ਪੁਸ਼ਾਕ, ਸਫੈਦ ਦਸਤਾਰ ਪਹਿਨੀ ਮੁਨਸ਼ੀ ਝੁਕਿਆ, ਸੱਜਾ ਹੱਥ ਪਹਿਲਾਂ ਛਾਤੀ ਤੇ ਰੱਖ ਕੇ ਝੁਕਿਆ, ਫਿਰ ਹੋਠਾਂ ਤੇ ਲਾਇਆ, ਫਿਰ ਮੱਥੇ ਤੇ। ਦਾਦੀ ਦੇ ਇਸ਼ਾਰੇ ਤੇ ਸ਼ਾਹਜ਼ਾਦੀ ਉਠੀ, ਮੁਨਸ਼ੀ ਨਾਲ ਹੱਥ ਮਿਲਾਇਆ। ਫਿਰ ਮਲਕਾ ਨੇ ਸਭ ਨੂੰ ਚਲੇ ਜਾਣ ਲਈ ਇਸ਼ਾਰਾ ਕੀਤਾ।

ਮੁਨਸ਼ੀ ਦਾ ਪਿਤਾ ਆਪਣੇ ਬੇਟੇ ਨੂੰ ਮਿਲਣ ਆਇਆ, ਕਿਹਾ- ਮੈਂ ਇਕ ਹਸਪਤਾਲ, ਇਕ ਯੂਨੀਵਰਸਿਟੀ ਤੇ ਇਕ ਜੇਲ੍ਹ ਦੇਖਣੀ ਚਾਹੁੰਦਾ ਹਾਂ। ਡਾ. ਰੀਡ ਨੂੰ ਡਿਉਢੀਦਾਰ ਨੇ ਲਿਖਿਆ- ਇਸ ਵਾਸਤੇ ਸਭ ਤੋਂ ਵਧੀਆਂ ਥਾਂ ਜੇਲ੍ਹ ਹੈ। ਵਿੰਡਸਰ ਕੈਸਲ ਵਿਚ ਰਹਿਣ ਵਾਸਤੇ ਉਹ ਕਮਰਾ ਦਿੱਤਾ ਜਿਸ ਵਿਚ ਪ੍ਰਧਾਨ ਮੰਤਰੀ ਰਿਹਾ ਕਰਦਾ ਸੀ। ਬੁੱਢੇ ਨੇ ਉਥੇ ਹੁੱਕਾ ਪੀਤਾ।

ਜਿਸ ਦੇਸ ਵਿਚ ਜਾਂਦੀ, ਮੁਨਸ਼ੀ ਮਲਕਾ ਨਾਲ ਹੁੰਦਾ। ਲੋਕ ਉਸਦੀ ਸ਼ਾਨ ਦੇਖਕੇ ਸੋਚਦੇ, ਇਹ ਬੰਦੀ ਬਣਾਇਆ ਕੋਈ ਪ੍ਰਿੰਸ ਹੈ ਜੋ ਰੋਅਬ ਪਾਉਣ ਲਈ ਮਲਕਾ ਆਪਣੇ ਨਾਲ ਰੱਖਦੀ ਹੈ। ਛੇ ਮਹੀਨਿਆਂ ਦੀ ਛੁੱਟੀ ਪਿੱਛੋਂ ਮੁਨਸ਼ੀ ਲੰਡਨ ਵਿਚ ਅਪਣੀ ਪਤਨੀ ਅਤੇ ਸੱਸ ਨੂੰ ਲੈ ਗਿਆ। ਮਲਕਾ ਨੇ ਉਨ੍ਹਾਂ ਦੀ ਮਹਿਮਾਨ ਨਿਵਾਜ਼ੀ ਦੇ ਹੁਕਮ ਦਿਤੇ, ਆਪ ਚੱਲ ਕੇ ਉਨ੍ਹਾਂ ਨੂੰ ਬੰਗਲੇ ਵਿਚ ਮਿਲਣ ਗਈ। ਆਉਣ ਸਾਰ ਉਰਦੂ ਦੀ ਸੰਥਿਆ ਸ਼ੁਰੂ। ਮਲਕਾ ਨੇ ਲਿਖਿਆ- ਆਜ ਯੇ ਛਟੀ ਕਿਤਾਬ ਸ਼ੁਰੂਆਤ ਹੈ। ਉਮੀਦ ਹੈ ਕਿ ਯੇ ਭੀ ਬਾਖੂਬੀਆਤ ਤਮਾਮ ਹੋਗੀ। ਪੂਰੇ ਵਾਕ ਠੀਕ ਲਿਖਣ ਲਗ ਪਈ। ਜਦੋਂ ਕਦੀ ਅਬਦੁਲ ਤੋਂ ਅੰਗਰੇਜੀ ਲਿਖਦਿਆਂ ਗਲਤੀ ਹੋ ਜਾਂਦੀ, ਠੀਕ ਕਰਦੀ। ਦੋਵੇਂ ਇਕ ਦੂਜੇ ਦੇ ਗੁਰ ਚੇਲੇ। ਅੰਗਰੇਜ਼ੀ ਦੀ ਥਾਂ ਮਲਕਾ ਉਰਦੂ ਵਿਚ ਦਸਖਤ ਕਰਕੇ ਵਧੀਕ ਖੁਸ਼ ਹੁੰਦੀ। ਰਾਜੇ ਰਾਣੀਆਂ, ਸ਼ਾਹਜ਼ਾਦੇ ਸ਼ਾਹਜ਼ਾਦੀਆਂ ਨੂੰ ਅਬਦੁਲ ਅਪਣੇ ਬੰਗਲੇ ਵਿਚ ਦਾਅਵਤ ਲਈ ਸਦਦਾ, ਉਸਦਾ ਘਰ ਤੁਹਫਿਆਂ ਨਾਲ ਭਰਨ ਲਗਿਆ।

ਮਲਕਾ ਨੇ ਲੇਡੀ ਡਾਕਟਰ ਤੋਂ ਅਬਦੁਲ ਦੀ ਪਤਨੀ ਦੀ ਜਾਂਚ ਕਰਵਾਈ ਕਿ ਬੱਚਾ ਹੋ ਸਕੇ ਪਰ ਸਫਲਤਾ ਨਹੀਂ ਮਿਲੀ। ਵਾਇਸਰਾਇ ਨੂੰ ਲਿਖਿਆ ਕਿ ਅਬਦੁਲ ਦੇ ਪਿਤਾ ਨੂੰ ਨਵੇਂ ਸਾਲ ਦੇ ਤੁਹਫੇ ਵਜੋਂ ਖਾਨ ਬਹਾਦਰ ਦਾ ਖਿਤਾਬ ਦਿੱਤਾ ਜਾਵੇ। ਦੇ ਦਿੱਤਾ। ਮੁਨਸ਼ੀ ਦਾ ਸਾਲ ਚਾਵਾਂ ਮਾਣਾ ਨਾਲ ਚੜ੍ਹਿਆ।

ਡਾ. ਰੀਡ ਨੇ ਮਲਕਾ ਨੂੰ ਪੱਤਰ ਵਿਚ ਲਿਖਿਆ- ਮਹਿਲ ਦੇ ਡਾਕਟਰ ਦੀਆਂ ਜ਼ਿਮੇਵਾਰੀਆਂ ਤੋਂ ਇਲਾਵਾ ਮੈਨੂੰ ਭਾਰਤੀ ਮੁਲਾਜ਼ਮਾ ਦੀਆਂ ਮੁਸ਼ਕਲਾਂ ਨਾਲ ਵੀ ਸਿਝਣਾ ਪੈਂਦਾ ਹੈ, ਬਹੁਤ ਥਕੇਵਾਂ ਹੋ ਜਾਂਦਾ ਹੈ। ਕਿਰਪਾ ਕਰਕੇ ਤਨਖਾਹ ਵਿਚ ਕੁਝ ਵਾਧਾ ਕਰ ਦਿਉ ਜੀ। ਮਲਕਾ ਨੇ ਉਤਰ ਦਿੱਤਾ- ਭਾਰਤੀ ਮੁਲਾਜ਼ਮ ਬਹੁਤ ਤੰਗ ਤਾਂ ਨਹੀ ਕਰਦੇ, ਫਿਰ ਵੀ ਤਨਖਾਹ ਵਧਾਉਣ ਦੀ ਥਾਂ ਤੁਸੀਂ ਅਪਣਾ ਕੰਮ ਘਟਾ ਲਉ। ਡਾਕਟਰ ਬੁੜ ਬੁੜਾਇਆ- ਇਹੀ ਮੰਗ ਅਬਦੁਲ ਕਰਦਾ, ਦੇਖਦਾ ਮਲਕਾ ਕਿਵੇਂ ਨਾ ਪੂਰੀ ਕਰਦੀ। ਇਸ ਬੰਦੇ ਨੂੰ ਭਾਰਤ ਵਿਚ ਕੋਈ ਮੂੰਹ ਨਾ ਲਾਵੇ।

ਮਲਕਾ ਦੀ ਸਵਾਰੀ ਪਿਛੇ ਅਬਦੁਲ ਆਪਣੀ ਬੱਘੀ ਵਿਚ ਸਵਾਰ ਹੁੰਦਾ ਜਿਸਦੇ ਇਕ ਪਾਸੇ ਉਸਦਾ ਸੰਤਰੀ ਖਲੋਤਾ ਹੁੰਦਾ। ਗੋਰੇ ਇਨ੍ਹਾਂ ਗੱਲਾਂ ਤੋਂ ਖਿਝਦੇ ਖਪਦੇ ਪਰ ਬੇਪ੍ਰਵਾਹ ਮੁਨਸ਼ੀ ਮਜ਼ਾ ਲੈਂਦਾ, ਕਿਸੇ ਦੀ ਹਿੰਮਤ ਨਹੀਂ ਉਸਨੂੰ ਰੋਕੇ। ਗੋਰੇ ਯੋਰਪੀਨਾ ਦੀ ਭੀੜ ਵਿਚ ਇਕੱਲਾ ਭੂਰੇ ਰੰਗ ਦਾ ਭਾਰਤੀ ਕੁਝ ਬੇਚੈਨ ਜ਼ਰੂਰ ਹੁੰਦਾ ਪਰ ਪੂਰੀ ਠਾਠ। ਜਿਉਂ ਜਿਉਂ ਮਹਿਲ ਵਾਸੀ ਉਸਨੂੰ ਪਰੇ ਧੱਕਣ ਦਾ ਯਤਨ ਕਰਦੇ, ਮਲਕਾ ਨਜ਼ਦੀਕ ਕਰਦੀ ਜਾਂਦੀ। ਯਾਰ ਲੋਕਾਂ ਵਿਚ ਹਾਸਾ ਮਜ਼ਾਕ, ਸ਼ੋਸ਼ੇਬਾਜ਼ੀ, ਟਿੱਚਰਾਂ ਮਸ਼ਕਰੀਆਂ ਚਲਦੀਆਂ ਅਖਬਾਰ ਤੱਕ ਅੱਪੜੀਆਂ। ਸੰਪਾਦਕ ਦੀ ਡਾਕ ਵਿਚ ਛਪਿਆ- ਮਲਕਾ ਇਸ ਗੰਵਾਰ ਦੀ ਇਜ਼ਤ ਕਰਦੀ ਹੈ, ਕਰੀ ਜਾਏ ਪਰ ਉਹ ਚਾਹੁੰਦੀ ਹੈ ਸਾਰੇ ਮਹਿਲ ਵਾਸੀ ਉਸਦੀ ਇਜ਼ਤ ਕਰਨ। ਯਾ ਖੁਦਾ।

ਇਹ ਖਤ ਪੜ੍ਹ ਕੇ ਮਲਕਾ ਦੁਖੀ ਹੋਈ, ਅਖਬਾਰ ਨੂੰ ਲਿਖਿਆ- ਮੈਂ ਦੋ ਅਜਿਹੇ ਆਰਕਬਿਸ਼ਪਾਂ ਨੂੰ ਜਾਣਦੀ ਹਾਂ ਜਿਨ੍ਹਾਂ ਦੇ ਪਿਤਾ ਬੁੱਚੜ ਸਨ ਜਾਂ ਨਿਕਸੁੱਕ ਵੇਚਦੇ ਸਨ। ਅਬਦੁਲ, ਡਾਕਟਰ ਪਿਤਾ ਦਾ ਬੇਟਾ ਹੈ। ਇੰਗਲੈਂਡ ਵਰਗੇ ਸਭਿਅਕ ਮੁਲਕ ਵਿਚ ਨਸਲੀ ਵਿਤਕਰਾ ਸ਼ਰਮਨਾਕ ਹੈ।

ਜਰਮਨੀ ਦੇ ਬਾਦਸ਼ਾਹ ਨੇ ਅਸਬਰਨ ਵਿਚ ਸ਼ਾਨਦਾਰ ਰਾਤ੍ਰੀ ਭੋਜ ਦਾ ਪ੍ਰਬੰਧ ਕੀਤਾ। ਨਿੰਦਕਾਂ ਦਾ ਮੂੰਹ ਬੰਦ ਕਰਨ ਲਈ ਮਲਕਾ ਦੇ ਕਹਿਣ ਸਦਕਾ ਅਬਦੁਲ ਨੂੰ ਸ਼ਾਹੀ ਮਹਿਮਾਨ ਵਜੋਂ ਸੱਦਾ ਮਿਲਿਆ। ਮੁਨਸ਼ੀ ਦੋ ਜਿਲਦਾਂ ਵਿਚ ਅਪਣੀਆਂ ਯਾਦਾਂ ਛਪਵਾਉਣਾ ਚਾਹੁੰਦਾ ਸੀ, ਨਹੀਂ ਛਪੀਆਂ ਤਾਂ ਮਤਲਬ ਹੈ

ਮਹਿਲ ਵਾਸੀਆ ਨੇ ਛਪਣ ਨਹੀਂ ਦਿੱਤੀਆਂ। ਮਲਕਾ ਦੇ ਡਿਉਢੀਦਾਰ ਦਾ ਬੇਟਾ, ਫਰੈਡਰਿਕ, ਭਾਰਤ ਵਿਚ ਵਾਇਸਰਾਇ ਦਾ ਏਡੀਸੀ ਲੱਗ ਗਿਆ। ਮਲਕਾ ਨੇ ਉਸਨੂੰ ਪੱਤਰ ਲਿਖਿਆ ਕਿ ਅਬਦੁਲ ਦੇ ਪਿਤਾ ਡਾ. ਵਜ਼ੀਰੁੱਦੀਨ ਨੂੰ ਮਿਲ ਕੇ ਆਏ। ਉਸਨੇ ਮਹਿਲ ਵਿਚ ਆਕੇ ਮਲਕਾ ਨੂੰ ਦੱਸਿਆ ਕਿ ਵਜ਼ੀਰੁੱਦੀਨ ਡਾਕਟਰ ਨਹੀਂ ਹੈ। ਮਲਕਾ ਉਸ ਨਾਲ ਏਨੀ ਨਾਰਾਜ਼ ਕਿ ਸਾਲ ਭਰ ਬੁਲਾਇਆ ਨਹੀਂ। ਅਬਦੁਲ ਨੇ ਵਾਇਸਰਇ ਨੂੰ ਕ੍ਰਿਸਮਿਸ ਡੇ ਉਪਰ ਵਧਾਈ ਕਾਰਡ ਭੇਜਿਆ ਜਿਸਦਾ ਵਾਇਸਰਾਇ ਨੇ ਬੁਰਾ ਮਨਾਇਆ, ਮੁਨਸ਼ੀ ਦੀ ਕਾਰਡ ਭੇਜਣ ਦੀ ਕੀ ਹੈਸੀਅਤ? ਉਸਨੇ ਇਸ ਹਮਾਕਤ ਬਾਰੇ ਮਲਕਾ ਨੂੰ ਦੱਸਣਾ ਚਾਹਿਆ ਤਾਂ ਸਲਾਹਕਾਰਾਂ ਨੇ ਰੋਕ ਦਿੱਤਾ, ਮਲਕਾ ਬੁਰਾ ਮਨਾਏਗੀ। ਅਬਦੁਲ ਵਿਰੁਧ ਕੁਝ ਨਹੀਂ ਕਹਿਣਾ ਜਾਂ ਲਿਖਣਾ। ਇਹੋ ਜਿਹੀ ਬੁੜਬੁੜ ਵੀ ਮਹਿਲ ਵਿਚ ਹੋਇਆ ਕਰਦੀ- ਕੀ ਪਤਾ ਉਹ ਦਿਨ ਵੀ ਆ ਜਾਏ ਜਦੋਂ ਮਲਕਾ ਹੁਕਮ ਕਰ ਦੇਏ ਕਿ ਮਹਿਲ ਵਾਸੀ, ਮੁਨਸ਼ੀ ਦੇ ਝਾੜੂ ਬਰਦਾਰ ਨਾਲ ਖਾਣਾ ਖਾਇਆ ਕਰਨ। ਸਮੇ ਸਮੇ ਮੁਨਸ਼ੀ ਨੂੰ ਸਨਮਾਨ, ਖਿਤਾਬ ਮਿਲਦੇ ਜਿਨ੍ਹਾਂ ਨੂੰ ਉਹ ਲਿਸ਼ਕਾ ਕੇ ਮੋਢਿਆਂ ਉਪਰ, ਜੇਬਾਂ ਉਪਰ ਮੜ੍ਹ ਲੈਂਦਾ।

ਆਪਣੇ ਘਰ ਉਸਨੇ ਵਿਜ਼ਿਟਰ ਬੁੱਕ ਰੱਖ ਲਈ ਜਿਸ ਉਪਰ ਵਡੀਆਂ ਸ਼ਖਸ਼ੀਅਤਾ ਦੇ ਹਸਤਾਖਰ ਸਨ, ਘਰ ਵਿਚ ਰੂਸ ਦੇ ਜ਼ਾਰ ਵਲੋਂ ਦਿੱਤਾ ਸੋਨੇ ਦਾ ਟੀ ਸੈੱਟ ਸੀ, ਅਫਗਾਨ ਸ਼ਾਹਜ਼ਾਦੇ ਸਰਦਾਰ ਨਸਰੁੱਲਾ ਖਾਨ ਵਲੋਂ ਹੀਰਿਆਂ ਜੜਿਤ ਖੂੰਡੀ। ਪੁਰਤਗਾਲ ਦੇ ਬਾਦਸ਼ਾਹ ਨੂੰ ਭੋਜ ਦਿੱਤਾ ਗਿਆ, ਸ਼ਾਹੀ ਮਹਿਮਾਨਾ ਵਿਚ ਅਬਦੁਲ ਦਾ ਨਾਮ ਵੀ। ਕੈਂਬਰਿਜ ਦਾ ਕਮਾਂਡਰ ਇਨ ਚੀਫ, ਡਿਊਕ ਵੇਲਜ਼ਲੀ ਘੋੜੇ ਤੇ ਸਵਾਰ, ਮੁਨਸ਼ੀ ਸ਼ਾਹੀ ਬੱਘੀ ਵਿਚ। ਬਗੈਰ ਕਿਸੇ ਇਮਤਿਹਾਨ, ਇੰਟਰਵਿਉ, ਮੁਨਸ਼ੀ ਦਾ ਭਰਾ ਤਸੀਲਦਾਰ ਲੱਗ ਗਿਆ। ਇਹ ਵੀ ਚਰਚਾ ਚੱਲੀ ਕਿ ਸਰਕਾਰੇ ਦਰਬਾਰੇ ਐਨਾ ਰਸੂਖ ਹੋਣ ਕਾਰਨ ਅਬਦੁਲ ਦਾ ਪਰਿਵਾਰ ਕੰਮ ਕਰਵਾਉਣ ਬਦਲੇ ਲੋਕਾਂ ਤੋਂ ਸ਼ਾਇਦ ਪੈਸੇ ਲੈਣ ਲੱਗ ਪਿਆ। ਇਸਦੀ ਕਿਤੋਂ ਪੁਸ਼ਟੀ ਨਹੀਂ ਹੋਈ।

ਰਾਇਲ ਬੁਲਿਟਨ ਵੀ ਅਬਦੁਲ ਵਲ ਧਿਆਨ ਦੇਣੋ ਹਟ ਨਾ ਸਕਿਆ, 19 ਦਸਬੰਰ 1895 ਨੂੰ 'ਦ ਟਾਈਮਜ਼ ਪੇਪਰ ਵਿਚ ਛਪਿਆ:

> ਮੁਨਸ਼ੀ ਅਬਦੁਲ ਕਰੀਮ ਮਲਕਾ ਦੇ ਖਿਦਮਤਗਾਰ ਵਜੋਂ ਆਇਆ, ਫਿਰ ਉਨ੍ਹਾਂ ਦੇ ਅਧਿਆਪਕ ਵਜੋਂ ਹਿੰਦੁਸਤਾਨੀ ਸਿਖਾਣ ਲੱਗਾ, ਹੁਣ ਮਲਕਾ ਦਾ ਨਿੱਜੀ ਸਕੱਤਰ ਹੈ। ਉਸਦਾ ਅਪਣਾ ਬੰਗਲਾ, ਅਪਣਾ ਸਟਾਫ ਹੈ ਅਤੇ ਮਲਕਾ ਦੀਆਂ ਮੀਟਿੰਗਾਂ ਦੌਰਾਨ ਡਰਾਇੰਗ ਰੂਮ ਵਿਚ ਬੈਠਣ ਦਾ ਹੱਕਦਾਰ ਹੈ। ਮਲਕਾ ਉਸਦੀ ਬਾਂਹ ਵਿਚ ਬਾਂਹ ਪਾਕੇ ਮਹਿਲ ਵਿਚ ਕੇਵਲ ਘੁੰਮਦੀ ਨਹੀਂ, ਉਸਦੀ ਸਲਾਹ ਮੰਨਦੀ ਹੈ, ਸਮੁੰਦਰੋਂ ਪਾਰ ਦੇ ਦੇਸ ਬਾਰੇ ਰਾਇ ਲੈਂਦੀ ਹੈ, ਅਬਦੁਲ ਨੂੰ ਆਪਣੀ ਹੈਸੀਅਤ ਦੀ ਮਹੱਤਤਾ ਦਾ ਪਤਾ ਹੈ। ਉਹ ਸ਼ੇਰਾਂ ਨੂੰ ਸਿਧਾ ਸਕਦਾ ਹੈ, ਚੀਤਿਆਂ ਨੂੰ ਖਾਮੋਸ਼ ਕਰ ਸਕਦਾ ਹੈ।

ਇਕ ਹੋਰ ਅਖਬਾਰ ਬਲੈਕ ਵਿਚ ਉਸ ਬਾਰੇ ਫੋਟੋ ਸਮੇਤ ਲੇਖ ਛਾਪਿਆ ਜਿਸ ਵਿਚ ਲਿਖਿਆ ਸੀ-

> ਵਿੰਡਸਰ ਵਿਚ ਫਰੋਗਮੋਰ ਬੰਗਲਾ, ਅਸਬਰਨ ਵਿਚ ਆਰਥਰ ਬੰਗਲਾ ਅਤੇ ਬਾਰਮੋਰਲ ਵਿਚ ਮਲਕਾ ਨੇ ਉਸਨੂੰ ਕਰੀਮ ਬੰਗਲਾ ਦਿੱਤਾ ਹੋਇਆ ਹੈ। ਛੇ ਫੁੱਟ ਲੰਮਾ ਇਹ ਜੁਆਨ ਕੁੱਤੇ ਬਿੱਲੀਆਂ ਪਾਲਣ ਦਾ ਸ਼ੌਕੀਨ ਹੈ। ਗਰੀਬਾਂ, ਯਤੀਮਾ ਦਾ ਹਮਦਰਦ ਆਪਣੇ ਧਰਮ ਵਿਚ ਪੱਕਾ, ਦੂਜੇ ਧਰਮਾ ਦਾ ਆਦਰ ਕਰਦਾ ਹੈ। ਆਪਣੇ 77ਵੇਂ ਜਨਮ ਦਿਨ ਅਤੇ 58ਵੇਂ ਰਾਜ ਭਾਗ ਸੰਭਾਲਣ ਦੇ ਦਿਹਾੜੇ

ਮਲਕਾ ਨੇ ਉਸਨੂੰ ਸੀ.ਟੀ.ਆਈ.(ਸੈਕਰੇਟਰੀ ਆਫ ਸਟੇਟ ਫਾਰ ਇੰਡੀਆ) ਦਾ ਖਿਤਾਬ ਬਖਸ਼ਿਆ। ਉਹ ਨੁਕਸ ਰਹਿਤ ਅੰਗਰੇਜ਼ੀ ਬੋਲਣ ਤੇ ਲਿਖਣ ਲਗ ਗਿਆ ਹੈ।

ਇਕ ਪਾਸੇ ਉਸਦਾ ਮਾਣ ਤਾਣ ਵਧ ਰਿਹਾ ਸੀ, ਦੂਜੇ ਪਾਸੇ ਸਰਕਾਰ ਉਸ ਉਪਰ ਕਰੜੀ ਨਜ਼ਰ ਰਖ ਰਹੀ ਸੀ। ਜਦੋਂ ਭਾਰਤ ਜਾਂਦਾ, ਵਾਇਸਰਾਇ ਉਸਦੀਆਂ ਹਰਕਤਾਂ ਦੀ ਸੂਹ ਰਖਦਾ। ਪਤਾ ਨਹੀਂ ਲੱਗਣਾ ਚਾਹੀਦਾ ਕਿ ਉਸ ਉਪਰ ਨਜ਼ਰ ਰੱਖੀ ਜਾ ਰਹੀ ਹੈ। ਕਿਸੇ ਫਾਈਲ ਉਪਰ ਉਸ ਦਾ ਨਾਮ ਨਹੀਂ ਲਿਖਣਾ, ਸੰਕੇਤਕ ਭਾਸ਼ਾ ਵਰਤਣੀ ਹੈ, ਮਲਕਾ ਨੂੰ ਪਤਾ ਲਗ ਗਿਆ ਤਾਂ ਬੁਰਾ ਹੋਵੇਗਾ। ਕਾਹਲ ਵਿਚ ਗਲਤੀ ਕਰਨ ਦੀ ਥਾਂ ਸੁਸਤੀ ਚੰਗੀ। ਅਫਗਾਨ ਬਾਦਸ਼ਾਹ ਦਾ ਸ਼ਾਹਜ਼ਾਦਾ, ਅਬਦੁਲ ਰਾਹੀਂ ਮਲਕਾ ਨਾਲ ਮੁਲਾਕਾਤ ਕਰਕੇ ਗਿਆ ਹੈ। ਮਲਕਾ ਬਾਰੇ ਦੁਖੀ ਹੋਕੇ ਵਾਇਸਰਾਇ ਨੇ ਕਿਹਾ- ਜਿਉਂ ਜਿਉਂ ਉਮਰ ਵਧਦੀ ਹੈ ਬੰਦਾ ਚੀੜ੍ਹਾ ਹੁੰਦਾ ਜਾਂਦੈ। ਅਬਦੁਲ ਦੀ ਸਖਤ ਨਿਗਰਾਨੀ ਹੋ ਰਹੀ ਹੈ, ਉਸਨੂੰ ਕੋਈ ਪਤਾ ਨਹੀਂ।

14 ਮਾਰਚ ਨੂੰ ਛੇ ਮਹੀਨਿਆਂ ਦੀ ਛੁਟੀ ਲੈਕੇ ਪਤਨੀ ਅਤੇ ਸੱਸ ਸਮੇਤ ਅਬਦੁਲ ਜਦੋਂ ਭਾਰਤੀ ਬੰਦਰਗਾਹ ਬੰਬਈ ਉਤਰਿਆ, ਉਸ ਕੋਲ ਮਲਕਾ ਵਲੋਂ ਭੇਟ ਕੀਤੀ ਕਿਰਪਾਨ ਅਤੇ ਦੋ ਬੰਦੂਕਾਂ ਸਨ। ਮਲਕਾ ਦੀ ਤਾਰ ਪਹਿਲੋਂ ਪੁੱਜ ਚੁੱਕੀ ਸੀ ਕਿ ਮੁਨਸ਼ੀ ਨੂੰ ਤਲਾਸ਼ੀਆਂ, ਪੁਛ ਗਿਛ ਆਦਿਕ ਵਿਚ ਉਲਝਾਉਣਾ ਨਹੀਂ।

ਪੂਰੀ ਸ਼ਾਨੋ ਸ਼ੌਕਤ ਨਾਲ ਉਹ ਆਗਰੇ ਆਪਣੇ ਘਰ ਪੁੱਜਾ। ਘੋੜੇ ਤੇ ਸਵਾਰ ਹੋਕੇ 143 ਏਕੜ ਉਸ ਜ਼ਰਖੇਜ਼ ਜ਼ਮੀਨ ਦਾ ਮੁਆਇਨਾ ਕੀਤਾ ਜਿਹੜੀ ਸਰਕਾਰ ਵਲੋਂ ਅਲੱਾਟ ਹੋਈ ਸੀ। ਉਸਦੀ ਪਤਨੀ ਜ਼ੇਵਰ ਖਰੀਦਦੀ, ਅਬਦੁਲ ਕਦੀ ਨਾ ਰੋਕਦਾ, ਅਸਰ ਰਸੂਖ ਵਾਲੇ ਲੋਕ ਮਿਲਣ ਆਉਂਦੇ, ਲੋੜਵੰਦ ਦਾਨ ਮੰਗਦੇ, ਉਹ ਖੁਸ਼ ਹੁੰਦਾ। ਜਿੰਨੀ ਜਮੀਨ ਜਗੀਰ ਵਜੋਂ ਮਿਲੀ ਉਸਦੇ ਨਾਲ ਲਗਦੀ ਏਨੀ ਕੁ ਜ਼ਮੀਨ ਉਹ ਹੋਰ ਖਰੀਦਣੀ ਚਾਹੁੰਦਾ ਸੀ। ਛੇ ਮਹੀਨਿਆਂ ਦੀ ਛੁਟੀ ਆਇਆ ਸੀ, ਛੁਟੀ ਮੁੱਕ ਚਲੀ ਸੀ ਪਰ ਉਹ ਕਸ਼ਮੀਰ ਦੀ ਸੈਰ ਨੂੰ ਨਿਕਲ ਗਿਆ। ਖੁਫੀਆ ਵਿਭਾਗ ਬੇਚੈਨ ਸੀ। ਯਤੀਮਖਾਨੇ ਵਾਸਤੇ ਅੰਜੁਮਨ ਹਮਦਰਦ-ਇ-ਇਸਲਾਮ ਨੂੰ ਉਸਨੇ 14 ਹਜ਼ਾਰ ਰੁਪਏ ਦੀ ਇਮਾਰਤ ਖਰੀਦ ਕੇ ਤੁਹਫਾ ਦਿੱਤਾ। ਦਿਲੀ ਵੀ ਗਿਆ ਪਰ ਪਤਾ ਨਹੀਂ ਉਥੇ ਕਿਸ ਨੂੰ ਮਿਲਿਆ। ਜੈਪੁਰ ਵਿਚ ਅਪਣੇ ਦੋਸਤ ਪ੍ਰਧਾਨ ਮੰਤਰੀ ਸਲੀਮ ਨੂੰ ਮਿਲਿਆ, ਮਹਿਮਾਂਨਿਵਾਜ਼ੀ ਦਾ ਲੁਤਫ ਲਿਆ। ਸ਼ਿਕਾਰ ਖੇਡਣ ਗਏ। ਸੱਤ ਚੀਤੇ ਮਾਰੇ।

18 ਅਗਸਤ ਵਾਪਸ ਰਵਾਨਗੀ ਹੋਈ। ਸੱਸ ਨਹੀਂ ਗਈ, ਅਪਣੇ ਭਤੀਜੇ ਰਸ਼ੀਦ ਨੂੰ ਲੈ ਗਿਆ ਤਾਂ ਕਿ ਪਤਨੀ ਦਾ ਦਿਲ ਨਾ ਉਕਤਾਵੇ। ਰੇਨੋਲਡ ਅਖਬਾਰ ਨੇ ਉਸਦੇ ਆਗਮਨ ਦੀ ਖਬਰ ਛਾਪੀ। ਮਲਕਾ ਭਤੀਜੇ ਨੂੰ ਮਿਲਣ ਬੰਗਲੇ ਗਈ। ਦੱਸਿਆ ਉਸਦੀ ਗੈਰਹਾਜ਼ਰੀ ਕਿੰਨੀ ਰੜਕਦੀ ਰਹੀ। ਉਰਦੂ ਕਲਾਸਾਂ ਫਿਰ ਸ਼ੁਰੂ ਹੋ ਗਈਆਂ।

ਮਲਕਾ ਦੇ ਹੁਕਮ ਅਨੁਸਾਰ ਬਾਂਦੀ ਮੇਰੀ ਮਾਲੇ, ਅਬਦੁਲ ਦੀ ਪਤਨੀ ਨੂੰ ਮਿਲਣ ਗਈ ਲਿਖਦੀ ਹੈ- ਸਾਰੀ ਦੀ ਸਾਰੀ ਸੋਨੇ ਦੇ ਜ਼ੇਵਰਾਂ ਵਿਚ ਮੜ੍ਹੀ ਹੋਈ, ਹੱਥਾਂ, ਪੈਰਾਂ, ਬਾਹਾਂ, ਕੰਨਾ, ਨੱਕ ਵਿਚ... ਜ਼ੇਵਰਾਤ। ਮਾੜੀ ਮੋਟੀ ਅੰਗਰੇਜ਼ੀ ਜਾਣਦੀ ਹੈ। ਕਹਿੰਦੀ ਹੈ ਸਰਦੀ ਚੰਗੀ ਲਗਦੀ ਹੈ। ਪੂਰੀ ਹਿੰਦੁਸਤਾਨੀ।

1897, ਮਲਕਾ ਦੀ ਡਾਇਮੰਡ ਜੁਬਲੀ ਦਾ ਸਾਲ। ਹਰ ਮਸਲੇ ਤੇ ਮੁੱਖ ਸਲਾਹਕਾਰ ਅਬਦੁਲ, ਉਸਦੀ ਚੜ੍ਹਤ ਦਾ ਸਿਖਰ। ਕਿਸੇ ਨੂੰ ਪਤਾ ਨਹੀਂ ਦੂਜੇ ਕਿਸੇ ਮਹਿਲ ਦੇ ਕਮਰੇ ਵਿਚ ਉਸ ਵਿਰੁੱਧ ਸਾਜ਼ਸ਼

ਘੜੀ ਜਾ ਰਹੀ ਹੈ। ਮਹਿਲ ਦੇ ਅਹਿਲਕਾਰਾਂ ਦੀ ਮੀਟਿੰਗ ਹੋਈ। ਡਾ. ਰੀਡ ਨੇ ਦੱਸਿਆ- ਮੁਨਸ਼ੀ ਗੁਪਤ ਰੋਗ ਤੋਂ ਪੀੜਿਤ ਹੈ, ਇਲਾਜ ਚਲ ਰਿਹਾ ਹੈ। ਫੈਸਲਾ ਹੋਇਆ ਮਹਿਲ ਵਾਸੀ ਉਸ ਨਾਲ ਖਾਣਾ ਨਹੀਂ ਖਾਣਗੇ। ਇਹ ਸੁਨੇਹਾ ਬਾਂਦੀ, ਮੇਰੀ ਫਿਪਸ, ਮਲਕਾ ਤਕ ਪੁਚਾਏਗੀ। ਪੌੜੀਆਂ ਚੜ੍ਹ ਕੇ ਮੇਰੀ, ਮਲਕਾ ਦੇ ਕਮਰੇ ਵਿਚ ਗਈ, ਮਲਕਾ ਕੁਰਸੀ ਤੇ ਬੈਠੀ ਮੇਜ਼ ਉਪਰਲੇ ਚਿਠੀ ਪੱਤਰ ਦੇਖ ਰਹੀ ਸੀ। ਮੇਰੀ ਨੇ ਮਹਿਲ ਵਾਲਿਆਂ ਦਾ ਫੈਸਲਾ ਸੁਣਾਇਆ। ਮਲਕਾ ਭੜਕ ਉਠੀ, ਕਾਗਜ਼ ਪੱਤਰ, ਕਿਤਾਬਾਂ, ਕਲਮਾ, ਮੁਮੈਂਟੋ, ਸ਼ੀਸ਼ੇ ਦੀਆਂ ਦਵਾਤਾਂ, ਪੇਪਰ ਵੇਟ, ਠਾਹ-ਠਾਹ ਫਰਸ਼ ਤੇ ਸੁਟਣੇ ਸ਼ੁਰੂ ਕਰ ਦਿਤੇ। ਇਨੇ ਗੁੱਸੇ ਵਿਚ ਮਲਕਾ ਨੂੰ ਪਹਿਲੀ ਵਾਰ ਦੇਖਿਆ। ਸਾਰਾ ਮਹਿਲ ਇਕ ਪਾਸੇ, ਮੁਨਸ਼ੀ ਅਬਦੁਲ ਇਕ ਪਾਸੇ...। ਮਹਿਲ ਵਾਸੀਆਂ ਨੇ ਮਤਾ ਪਾਸ ਕੀਤਾ ਸੀ, ਜੇ ਮਲਕਾ ਨਾ ਮੰਨੀ, ਸਾਰੇ ਅਸਤੀਫੇ ਦੇ ਦਿਆਂਗੇ। ਤੂਫਾਨ ਸ਼ਾਂਤ ਹੋ ਗਿਆ। 12 ਮਾਰਚ ਨੂੰ ਮਹਿਲ ਦੀ ਖਬਰ 'ਦ ਟਾਈਮਜ਼ ਨੇ ਛਾਪੀ ਜਿਸਨੇ ਮਹਿਲ ਵਾਸੀਆਂ ਦੇ ਜ਼ਖਮਾਂ ਤੇ ਨਮਕ ਛਿੜਕਿਆ- ਪੂਰੀ ਸਜਧਜ ਨਾਲ ਮਲਕਾ ਆਪਣੇ ਸਕੌਚ ਸਟਾਫ ਨਾਲ ਨਿਕਲੀ। ਮੁਨਸ਼ੀ ਅਤੇ ਭਾਰਤੀ ਸਕੱਤਰ ਅਬਦੁਲ ਕਰੀਮ ਦੀ ਵਰਦੀ ਦੇ ਰੰਗ ਨੇ ਇਸ ਸ਼ਾਨੋ ਸ਼ੌਕਤ ਨੂੰ ਚਾਰ ਚੰਨ ਲਾ ਦਿਤੇ। ਮਹਿਲ ਦੇ ਰਿਪੋਰਟਰ ਵਲੋਂ ਜਾਰੀ ਖਬਰ।

ਪ੍ਰਿੰਸ ਆਫ ਵੇਲਜ਼ ਅਤੇ ਸ਼ਾਹਜ਼ਾਦੀ ਬੀਟਰਿਸ ਵੀ ਅਬਦੁਲ ਖਿਲਾਫ ਮੋਰਚੇ ਵਿਚ ਸ਼ਾਮਲ ਹੋ ਗਏ। ਪ੍ਰਿੰਸ ਨੇ ਡਾ. ਰੀਡ ਨਾਲ ਇਸ ਮਸਲੇ ਤੇ ਗੱਲਬਾਤ ਕੀਤੀ। ਇਕ ਬੁਰੀ ਘਟਨਾ ਹੋਰ ਘਟੀ। ਰਫੀਉਦੀਨ, ਮੁਨਸ਼ੀ ਨੂੰ ਮਿਲਣ ਆ ਗਿਆ, ਉਸਦਾ ਪੁਰਾਣਾ ਦੋਸਤ ਸੀ, ਵਕੀਲ, ਪੱਤਰਕਾਰ, ਸਲਾਹਕਾਰ। ਦੋ ਦਿਨ ਦੀ ਮਿਹਨਤ ਕਰਕੇ ਮਹਿਲ ਵਾਸੀਆਂ ਨੇ ਉਹ ਕੱਢ ਦਿੱਤਾ। ਮੁਨਸ਼ੀ ਅਤੇ ਮਲਕਾ ਦੋਵੇਂ ਨਾਰਾਜ਼ ਹੋਏ। ਮਲਕਾ ਚਾਹੁੰਦੀ ਸੀ ਰਫੀਉਦੀਨ ਤੋਂ ਇਹ ਕਹਿਕੇ ਖਿਮਾ ਮੰਗੀ ਜਾਵੇ ਕਿ ਪਤਰਕਾਰ ਹੋਣ ਕਾਰਨ ਉਸਨੂੰ ਸ਼ਾਮਲ ਨਹੀਂ ਕਰ ਸਕੇ। ਕਿਸੇ ਨੇ ਖਿਮਾ ਨਹੀਂ ਮੰਗੀ। ਤਾਂ ਵੀ, ਮਲਕਾ ਨੇ ਅਪਣੇ ਮੁਲਾਜ਼ਮਾ ਨੂੰ ਕਿਹਾ- ਮੁਨਸ਼ੀ ਨਾਲ ਮਿਲਵਰਤਣ ਰੱਖੋ। ਡਾ. ਰੀਡ ਨੇ ਇਕ ਘੰਟਾ ਮਲਕਾ ਨਾਲ ਇਸ ਮਸਲੇ ਤੇ ਮੀਟਿੰਗ ਕਰਕੇ ਮਹਿਲ ਵਾਸੀਆਂ ਨੂੰ ਦੱਸਿਆ- ਮੁਨਸ਼ੀ ਬਾਰੇ ਜੋ ਆਖ ਸਕਦਾ ਸਾਂ, ਕਹਿ ਦਿੱਤਾ। ਮੈਂ ਤਾਂ ਮਲਕਾ ਨੂੰ ਇਹ ਵੀ ਆਖ ਦਿੱਤਾ- ਮੇਰੇ ਤੋਂ ਪੁੱਛਿਆ ਜਾ ਰਿਹੈ ਮਲਕਾ, ਡਾਕਟਰ ਹੋਣ ਕਰਕੇ ਤੁਹਾਨੂੰ ਪਤਾ ਹੋਵੇਗਾ, ਮਲਕਾ ਦਾ ਦਿਮਾਗ ਤਾਂ ਠੀਕ ਹੈ? ਮੈਂ ਅਸਤੀਫੇ ਦੀ ਪੇਸ਼ਕਸ ਕਰ ਦਿੱਤੀ ਤਾਂ ਮਲਕਾ ਬੋਲੀ- ਤੁਸੀਂ ਨਸਲਪ੍ਰਸਤੀ ਦੀ ਘਿਰਣਾ ਦੇ ਸ਼ਿਕਾਰ ਹੋ। ਮੈਨੂੰ ਏਸ਼ੀਅਨਜ਼ ਨਾਲ ਹਮਦਰਦੀ ਹੈ। ਮਲਕਾ ਤੇ ਕੋਈ ਅਸਰ ਨਹੀਂ। ਪ੍ਰਿੰਸ ਆਫ ਵੇਲਜ਼ ਨੇ ਵਾਇਸਰਾਇ ਨੂੰ ਤਾਰ ਦਿੱਤੀ- ਅਬਦੁਲ ਦੇ ਖਾਨਦਾਨ ਦੀ ਵਿਸਥਾਰਪੂਰਵਕ ਜਾਣਕਾਰੀ ਜਿੰਨੀ ਜਲਦੀ ਹੋ ਸਕੇ ਭੇਜੋ। ਜਵਾਬ 3 ਅਪ੍ਰੈਲ 1897 ਨੂੰ ਮਿਲਿਆ:

> 30 ਮਾਰਚ ਤਾਰ ਦਾ ਹਵਾਲਾ: ਮੁਨਸ਼ੀ ਦਾ ਪਿਤਾ ਵਜ਼ੀਰੁੱਦੀਨ ਹਸਪਤਾਲ ਵਿਚ 60 ਰੁਪਏ ਮਹੀਨਾ ਤਨਖਾਹ ਅਸਿਸਟੈਂਟ ਸੀ। ਆਗਰੇ ਦੇ ਮੂਲ ਨਿਵਾਸੀ ਸਤਿਕਾਰਯੋਗ ਤੇ ਭਰੋਸੇਯੋਗ ਹਨ। ਖਾਨਦਾਨੀ ਇਤਿਹਾਸ ਕੋਈ ਨਹੀਂ ਪਰ ਨਿਮਰ ਹਨ। ਵੱਡਾ ਬੇਟਾ ਜੇਲ੍ਹ ਵਿਭਾਗ ਵਿਚ ਮੁਲਾਜ਼ਮ, ਮਲਕਾ ਦੇ ਹੁਕਮ ਮੂਜਬ ਤਸੀਲਦਾਰ ਨਿਯੁਕਤ 1893, ਚਾਰ ਧੀਆਂ, ਜਵਾਈ, ਜੇਲ੍ਹ ਮੁਲਾਜ਼ਮ ਜਾਂ ਸਿਪਾਹੀ, ਇਕ ਜਵਾਈ ਮਲਕਾ ਦੀ ਸੇਵਾ ਵਿਚ। ਮੁਨਸ਼ੀ ਆਗਰੇ ਜੇਲ੍ਹ ਦਾ ਕਲਰਕ ਸੀ ਤਨਖਾਹ ਦਸ ਰੁਪਏ ਮਹੀਨਾ। ਫਿਰ ਮੁਨਸ਼ੀ, ਮਲਕਾ ਦੇ ਮਹਿਲ ਦਾ ਖਿਦਮਤਗਾਰ। ਵਿਆਹ ਇਕੋ ਹੈ। ਹੋਰ ਕੁੱਝ?

ਇਨ੍ਹਾਂ ਗੱਲਾਂ ਦੀ ਜਾਣਕਾਰੀ ਤਾਂ ਪਹਿਲਾਂ ਈ ਸੀ। ਡਾ. ਰੀਡ ਨੇ ਮਲਕਾ ਨੂੰ ਪੱਤਰ ਲਿਖਿਆ:

ਮੁਨਸ਼ੀ ਵਲ ਜਿੰਨੀ ਤਵੱਜੋ ਦੇ ਰਹੇ ਹੋ, ਵਾਜਬ ਨਹੀਂ ਮਲਕਾ। ਉਹ ਹੈ ਕੀ ਆਖਰ? ਸਿੰਘਾਸਨ ਦੀ ਬਹੁਤ ਅਹਿਮੀਅਤ ਹੈ। ਮੈਨੂੰ ਅਕਸਰ ਸੁਣਨ ਨੂੰ ਮਿਲਦਾ ਹੈ ਕਿ ਮੈਂ ਤੁਹਾਡੀ ਯਾਦਦਾਸ਼ਤ ਦਾ ਇਲਾਜ ਕਰਾਂ।

ਇਨ੍ਹਾਂ ਸਲਾਹਾਂ ਦਾ ਅਸਰ ਤਾਂ ਕੀ ਹੋਣਾ ਸੀ, ਮਲਕਾ ਉਲਟੀ ਕ੍ਰੋਧਵਾਨ ਹੋ ਗਈ- ਸਾਰੇ ਦੇ ਸਾਰੇ ਨਸਲਵਾਦ ਦੇ ਸ਼ਿਕਾਰ। ਮੇਰੇ ਆਪਣੇ ਸ਼ਾਹਜ਼ਾਦੇ ਮੇਰੇ ਖਿਲਾਫ, ਡਾਕਟਰ ਸਖਤੀ ਨਾਲ ਪੇਸ਼ ਆਇਆ ਤਾਂ ਮਲਕਾ ਰੋਣ ਲੱਗ ਗਈ। ਪਤਾ ਲਗਣ ਤੇ ਸਾਰਿਆਂ ਨੇ ਡਾਕਟਰ ਦਾ ਸ਼ੁਕਰਾਨਾ ਕੀਤਾ- ਕੇਵਲ ਤੁਸੀਂ ਅਜਿਹਾ ਕਰ ਸਕਦੇ ਸੀ ਡਾਕਟਰ। ਕਈ ਦਿਨ ਮਹਿਲ ਵਿਚ ਤਣਾਉ ਰਿਹਾ। ਡਾਕਟਰ ਨੇ ਅਬਦੁਲ ਨੂੰ ਆਪਣੇ ਪਾਸ ਬੁਲਾਕੇ ਕਿਹਾ:

ਮਲਕਾ ਨੂੰ ਜੋ ਝੂਠ ਤੂਫਾਨ ਆਪਣੇ ਬਾਰੇ ਤੁਸੀਂ ਦੱਸਿਆ, ਉਹਨਾ ਸੱਚ ਮੰਨ ਲਿਆ। ਹੁਣ ਉਹ ਤੁਹਾਡੀ ਭਾਰਤ ਵਿਚ ਅਸਲੀਅਤ ਬਾਰੇ ਜਾਣਕਾਰੀ ਹਾਸਲ ਕਰ ਰਹੇ ਨੇ। ਤੁਹਾਡੇ ਖਾਨਦਾਨ ਦੀ ਰਪਟ ਆ ਗਈ ਹੈ। ਤੁਸੀਂ ਬੁਹਤ ਹੇਠਲੇ ਤਬਕੇ ਵਿਚੋਂ ਹੋ, ਕੁਲੀਨ ਨਹੀਂ, ਪੜ੍ਹੇ ਲਿਖੇ ਨਹੀਂ। ਅੰਗਰੇਜ਼ੀ ਜਾਂ ਉਰਦੂ ਦਾ ਇਕ ਅੱਖਰ ਤੁਹਾਨੂੰ ਆਉਂਦਾ ਨਹੀਂ, ਸਕੱਤਰ ਦੀ ਪਦਵੀ ਨੂੰ ਦਾਗੀ ਕਰ ਦਿੱਤਾ। ਮਲਕਾ ਅਗੇ ਤੁਹਾਡੀ ਹੋਰ ਸ਼ਕਲ ਹੁੰਦੀ ਹੈ, ਪਿੱਛੇ ਹੋਰ। ਤੁਸੀ ਝੂਠ ਬੋਲ ਕੇ ਮਲਕਾ ਨੂੰ ਦੱਸਿਆ ਕਿ ਭਾਰਤ ਵਿਚ ਰਸੀਦਾਂ ਲੈਣ ਦੇਣ ਦਾ ਰਿਵਾਜ ਨਹੀਂ। ਪੁਲਸ ਨੂੰ ਪਤੈ ਤੁਸੀਂ ਕੀ ਕੀ ਕੀਤਾ। ਮਲਕਾ ਨੇ ਜਿਹੜੇ ਖਤ ਤੁਹਾਨੂੰ ਲਿਖੇ ਉਹ ਵਾਪਸ ਮੰਗ ਰਹੇ ਹਨ। ਕਿਥੇ ਰੱਖੇ ਨੇ? ਦਿੰਦੇ ਕਿਉਂ ਨਹੀਂ? ਦੇ ਦਿਉ ਵਰਨਾ ਬੁਰਾ ਹੋਵੇਗਾ। ਜੇ ਮਲਕਾ ਅਕਾਲ ਚਲਾਣਾ ਕਰ ਗਈ ਤੇ ਖਤ ਤੁਹਾਡੇ ਕੋਲ ਰਹੇ ਤੁਹਾਡੇ ਨਾਲ ਰਹਿਮਦਿਲੀ ਨਹੀਂ ਵਰਤੀ ਜਾਏਗੀ। ਤੁਹਾਡੀ ਹਰਾਮਖੋਰੀ ਦਾ ਮਲਕਾ ਨੂੰ ਪਤਾ ਹੀ ਨਹੀਂ। ਤੁਸੀਂ ਉਨ੍ਹਾਂ ਨਾਲ ਧੋਖਾ ਕੀਤਾ ਹੈ, ਜੇ ਮਲਕਾ ਨੂੰ ਹਕੀਕਤ ਦਸ ਦਿੱਤੀ, ਕੀ ਹੋਇਗਾ? ਤੁਹਾਡੇ ਨਾਲ ਸ਼ਾਹਜ਼ਾਦੇ ਨੇ ਇਹ ਗਲਾਂ ਕਰਨੀਆਂ ਸਨ, ਉਸਦੀ ਥਾਂ ਚੰਗਾ ਹੋਇਆ ਮੈਂ ਗੱਲ ਕਰ ਲਈ। ਉਹ ਬਹੁਤ ਬੁਰਾ ਬੰਦਾ ਹੈ।

ਗੋਰਿਆਂ ਵਿਚਕਾਰ ਘਿਰਿਆ ਗਰੀਬ ਭਾਰਤੀ ਅਬਦੁਲ ਨਿਰਾਸ ਹੋਇਆ, ਬੈਚੈਨ ਹੋਕੇ ਮਲਕਾ ਨੂੰ ਇਹ ਗੱਲਾਂ ਦੱਸੀਆਂ, ਕਿਹਾ- ਨਾ ਮੈਥੋਂ ਖਾਇਆ ਗਿਆ, ਨਾ ਮੈਂ ਸੌਂ ਸਕਿਆ। ਡਾ. ਰੀਡ ਨੂੰ ਪਤਾ ਲੱਗਾ, ਉਹ ਫਿਰ ਮੁਨਸ਼ੀ ਉਪਰ ਗੱਜਿਆ:

ਮਲਕਾ ਨੇ ਮੈਨੂੰ ਦਸਿਐ ਤੂੰ ਬੈਚੈਨ ਹੈਂ। ਰਹਿਮ ਦਿਲ ਮਲਕਾ ਨੇ ਤੇਰੀ ਫਰਿਆਦ ਹਮਦਰਦੀ ਨਾਲ ਸੁਣਨੀ ਹੀ ਸੀ। ਜੇ ਮੁੜਕੇ ਤੂੰ ਮਲਕਾ ਨੂੰ ਇਸ ਤਰਾਂ ਭਰਮਾਉਣ ਦਾ ਯਤਨ ਕੀਤਾ, ਅਸੀਂ ਤੇਰੀ ਅਸਲੀਅਤ ਉਘਾੜ ਦਿਆਂਗੇ। ਤਰਸ ਦੀ ਥਾਂ ਮਲਕਾ ਕਹਿਰਵਾਨ ਹੋ ਜਾਏਗੀ ਜਿਸ ਨਾਲ ਤੇਰੀ ਬਰਬਾਦੀ ਯਕੀਨਨ ਜਾਣ ਲੈ।

ਅਬਦੁਲ ਚੁਪ ਕਰ ਗਿਆ। ਉਸ ਨੂੰ ਪਤਾ ਨਹੀਂ ਸੀ ਪੁਲਸ ਨੇ ਉਸ ਬਾਰੇ ਕੀ ਸਬੂਤ ਇਕੱਠੇ ਕਰ ਰਖੇ ਸਨ। ਡਾ. ਰੀਡ ਸਾਰੇ ਮਹਿਲਵਾਸੀਆਂ ਵਲੋਂ ਮਲਕਾ ਪਾਸ ਦੂਤ ਵਾਂਗ ਵਿਚਰਨ ਲਗਾ, ਆਪਣੀ ਡਾਇਰੀ ਵਿਚ ਲਿਖਿਆ: 14 ਅਪ੍ਰੈਲ, ਮਲਕਾ ਯਤਨ ਕਰਦੀ ਰਹਿੰਦੀ ਹੈ ਅਸੀਂ ਮੁਨਸ਼ੀ ਖਿਲਾਫ ਨਾ ਚੱਲੀਏ।

ਜਦੋਂ ਮੈਂ ਸਹਿਮਤ ਨਹੀਂ ਹੁੰਦਾ, ਕ੍ਰੋਧਵਾਨ ਹੋ ਜਾਂਦੀ ਹੈ। ਮਲਕਾ ਨੇ ਮਹਿਲਵਾਸੀਆਂ ਦੇ ਨਾਮ ਇਕ ਪੱਤਰ ਲਿਖਿਆ:

ਮਹਾਰਾਣੀ ਵਲੋਂ ਪੱਤਰ

ਐਕਸਲਸੀਅਰ ਹੋਟਲ ਰੇਗਿਨਾ

23 ਅਪ੍ਰੈਲ 1897

ਹੇਠ ਲਿਖੇ ਨੁਕਤਿਆਂ ਉਪਰ ਧਿਆਨ ਦਿੱਤਾ ਜਾਵੇ:

1. ਮਹਿਲ ਵਿਚ ਰਹਿਣ ਵਾਲੇ ਭਲੇ ਲੋਕ ਉਹ ਕੁਝ ਨਾ ਕਰਨ ਜੋ ਮੈਂ ਪਸੰਦ ਨਹੀਂ ਕਰਦੀ।

2. ਮਹਿਲ ਨਿਵਾਸੀ ਉਸਨੂੰ ਅਪਣੇ ਬਰਾਬਰ ਨਹੀਂ ਸਮਝਦੇ ਮੈਂ ਜਾਣਦੀ ਹਾਂ। ਉਹ ਵੀ ਜਾਣ ਲੈਣ ਕਿ ਉਚੀਆਂ ਕੁਲਾਂ ਵਾਲੇ ਲੋਕ ਭਲੇ ਅਤੇ ਮਿਹਰਬਾਨ ਹੋਇਆ ਕਰਦੇ ਹਨ।

3. ਉਸਨੂੰ ਆਪਣੇ ਲਈ, ਪਿਵਰਾਰ ਲਈ ਬੱਘੀ ਚਾਹੀਦੀ ਹੀ ਚਾਹੀਦੀ ਹੈ। ਪਾਰਟੀਆਂ ਵਿਚ, ਨਾਟਕਾਂ ਵਿਚ, ਬਾਕੀਆਂ ਵਾਂਗ ਉਹ ਹਾਜ਼ਰ ਹੋਇਆ ਕਰੇਗਾ।

4. ਮੰਨ ਲਿਆ ਕਿ ਉਸਦਾ ਦੋਸਤ(ਰਫੀਉਦੀਨ) ਬਿਨ ਸੱਦੇ ਨਹੀਂ ਆਏਗਾ।

5. ਫੋਟੋਗ੍ਰਾਫਰਾਂ ਅਤੇ ਅਖਬਾਰ ਨਵੀਸਾਂ ਨੂੰ ਕਹੋ ਉਸਨੂੰ ਵਧੀਕ ਨਾ ਮਿਲਣ।

ਮਹਿਲਵਾਸੀ ਇਹ ਹਦਾਇਤਾਂ ਪੜ੍ਹ ਕੇ ਨਿਰਾਸ ਤਾਂ ਹੋਏ, ਹੌਸਲੇ ਨਹੀਂ ਹਾਰੇ। ਉਨ੍ਹਾਂ ਦੀ ਸਮਝ ਤੋਂ ਬਾਹਰ ਸੀ ਕਿ ਸਾਰੇ ਸਰਕਾਰੀ ਕਾਗਜ਼ ਮੁਨਸ਼ੀ ਕਿਉਂ ਪੜ੍ਹੇ। ਆਪਸ ਵਿਚ ਗੱਲਾਂ ਕਰਦੇ- ਇਹ ਤਾਂ ਸ਼ੁਕਰ ਹੈ ਕਿ ਮੁਨਸ਼ੀ ਵਧੀਕ ਚਤਰ ਨਹੀਂ। ਉਸਨੂੰ ਖਾਣ ਪੀਣ ਦਾ ਸ਼ੌਕ ਹੈ ਬਸ। ਰਫੀਉਦੀਨ ਖਤਰਨਾਕ ਹੈ। ਪਰ ਰਫੀਉਦੀਨ ਖਿਲਾਫ ਸਬੂਤ ਨਹੀਂ ਮਿਲ ਰਹੇ।

ਮਲਕਾ ਦੀ ਮਿਹਰਬਾਨੀ ਤੋਂ ਏਨਾ ਉਤਸ਼ਾਹਿਤ ਹੋਇਆ, ਇਕ ਦਿਨ ਅਬਦੁਲ ਨੇ ਕਹਿ ਹੀ ਦਿੱਤਾ- ਮਹਾਰਾਣੀ ਜੀ ਡਾਇਮੰਡ ਜੁਬਲੀ ਮੌਕੇ ਮੈਨੂੰ KCIE(Knight Commander of the Indian Empire) ਦੀ ਉਪਾਧੀ ਬਖਸ਼ ਦਿਉ ਤਾਂ ਮੈਨੂੰ ਵੀ ਤੁਹਾਡੀ ਪਰਜਾ ਸਰ ਅਬਦੁਲ ਕਰੀਮ ਕਹਿਣ ਲਗ ਜਾਏ।

ਵਾਇਸਰਾਇ ਨੇ ਮਲਕਾ ਨੂੰ ਦੱਸਿਆ ਕਿ ਅਬਦੁਲ ਨੂੰ ਸਰ ਦਾ ਖਿਤਾਬ ਦੇਣਾ ਠੀਕ ਨਹੀਂ, ਇਸ ਨਾਲ ਭਾਰਤੀ ਰਾਜਿਆਂ ਦੀ ਹੇਠੀ ਸਮਝੀ ਜਾਏਗੀ। ਰੂਸ ਦਾ ਬਾਦਸ਼ਾਹ ਅਤੇ ਮਹਾਰਾਣੀ, ਮਲਕਾ ਨੂੰ ਮਿਲਣ ਆਏ, ਮਲਕਾ ਨੇ ਕਿਹਾ- ਅਬਦੁਲ ਦੇ ਬੰਗਲੇ ਵਿਚ ਮਿਲਾਂਗੇ। ਅਬਦੁਲ ਨੇ ਮਹਾਰਾਣੀ ਨੂੰ ਕਢਾਈ ਕੀਤਾ ਸੂਟ ਭੇਟ ਕੀਤਾ, ਮਹਾਰਾਣੀ ਖੁਸ਼ ਹੋਈ। ਅਬਦੁਲ ਨੂੰ ਸੋਨੇ ਦਾ ਟੀ-ਸੈੱਟ ਭੇਟ ਕੀਤਾ। ਫਿਰ ਮਹਾਰਾਣੀ ਨੇ ਅਬਦੁਲ ਦੀ ਡਾਇਰੀ ਵਿਚ ਆਪਣੇ ਦਸਖਤ ਕਰਕੇ ਹਾਜ਼ਰੀ ਲੁਆਈ। ਇਹ ਫਰਜ਼ ਨਿਭਾ ਕੇ ਅਬਦੁਲ ਸ਼ਿਕਾਰ ਖੇਡਣ ਚਲਾ ਗਿਆ, ਭੂਤਕਾਲ ਦੀਆਂ ਮਾੜੀਆਂ ਯਾਦਾਂ ਉਡ ਪੁਡ ਗਈਆਂ। ਹਰਨਾ ਦਾ ਸ਼ਿਕਾਰ ਕੀਤਾ, ਜਿਵੇਂ ਕੁੱਝ ਹੋਇਆ ਹੀ ਨਹੀਂ।

ਡਾਇਮੰਡ ਜੁਬਲੀ ਸਮਾਰੋਹ ਨਜ਼ਦੀਕ ਆ ਰਿਹਾ ਸੀ, 23 ਸਾਲਾਂ ਦੀ ਉਮਰੇ ਅਬਦੁਲ ਪਤਲਾ ਛੀਟਕਾ ਜਿਹਾ ਜੁਆਨ ਹੁਣ ਦਸ ਸਾਲ ਮਹਿਲ ਵਿਚ ਰਹਿਣ ਕਾਰਨ ਭਰਵਾਂ ਹੋ ਗਿਆ ਸੀ। ਕੈਮਰੇ ਨਾਲ ਖਿੱਚੀ ਬਲੈਕ ਐਂਡ ਵਾਈਟ ਤਸਵੀਰ ਨੂੰ ਫੋਟੋਗ੍ਰਾਫਰ ਨੇ ਰੰਗੀਨ ਕਰ ਦਿੱਤਾ, ਮਹਿਲ ਵਿਚ ਇਹ ਤਸਵੀਰ ਦਸਤਾਰਧਾਰੀ ਕਿਸੇ ਸ਼ਾਹਜ਼ਾਦੇ ਦੀ ਲਗਦੀ। ਅਬਦੁਲ ਜਦੋਂ ਮਲਕਾ ਨਾਲ ਹੁੰਦਾ ਤਦ ਮਲਕਾ ਨੂੰ ਲਗਿਆ ਕਰਦਾ ਉਹ ਹਿੰਦੁਸਤਾਨ ਦੀ ਮਲਕਾ ਹੈ। ਭਾਰਤੀ ਨਵਾਬਾਂ ਨਾਲ ਉਰਦੂ ਵਿਚ ਗਲ ਕਰਨ ਲਗੀ ਸੀ, ਭਾਰਤੀ ਖਾਣੇ ਖਾਣ ਦਾ ਸ਼ੌਂਕ ਹੋ ਗਿਆ ਸੀ। ਸਰ ਦਾ ਖਿਤਾਬ ਨਹੀਂ ਦੇਣ ਦਿੰਦੇ, ਮਲਕਾ ਨੇ ਸੋਚਿਆ MVO(Member of the Royal Victorian Order) ਦੇ ਦਿਆਂਗੇ। ਇਸ ਦਾ ਵੀ ਵਿਰੋਧ ਸ਼ੁਰੂ ਹੋ ਗਿਆ। ਅਠਾਸੀ ਸਾਲ ਦੀ ਮਲਕਾ ਨੂੰ ਘੱਟ ਦਿਸਣ ਲੱਗ ਪਿਆ, ਲਿਖਣਾ ਔਖਾ ਹੋ ਗਿਆ, ਤਾਂ ਵੀ ਉਹ ਗਰਜੀ- ਤੁਹਾਨੂੰ ਬਾਰ ਬਾਰ ਦੱਸਣਾਂ ਪਏਗਾ ਕਿ ਅਬਦੁਲ ਨੌਕਰ ਨਹੀ ਹੈ? ਉਹ ਸਨਮਾਨਯੋਗ ਸੈਕਟਰੀ ਹੈ ਮੇਰਾ, ਮੇਰਾ ਅਧਿਆਪਕ। ਸਮਝੇ? ਅਬਦੁਲ ਦੀਆ ਚੁਗਲੀਆਂ ਕਰਨ ਕਰਕੇ ਜਿਹੜਾ ਮੁਲਾਜਮ ਕੈਪਟਨ ਅਹਿਮਦ ਹੁਸੈਨ ਵਾਪਸ ਭਾਰਤ ਭੇਜ ਦਿੱਤਾ ਸੀ, ਜੁਬਲੀ ਵਿਚ ਸ਼ਾਮਲ ਹੋਣ ਉਹ ਵੀ ਆ ਗਿਆ। ਮਲਕਾ ਬੁਹਤ ਖੁਸ਼ ਹੋਈ। ਤਾਂ ਵੀ ਮਹਿਲ ਵਾਸੀ ਅਬਦੁਲ ਨੂੰ ਕੋਈ ਸਨਮਾਨ ਦੇਣ ਦੇ ਖਿਲਾਫ ਸਨ।

ਡਾਇਮੰਡ ਜੁਬਲੀ ਧੂਮ ਧਾਮ ਨਾਲ ਖਤਮ ਹੋਈ। ਅਣਗਿਣਤ ਤਾਰਾਂ ਅਤੇ ਸੁਗਾਤਾਂ ਮਿਲੀਆਂ। ਮਲਕਾ ਨੇ ਲਿਖਿਆ: ਹਮ ਕੋ ਬੁਹਤ ਖੁਸ਼ੀ ਹੂਈ ਕਿ ਆਜ ਸਾਠ ਸਾਲ ਬਖੈਰੀਅਤ ਖਤਮ ਹੁਏ। ਸਬ ਬੱਚੇ ਔਰ ਅਲਿਗਰ ਬਹੁਤ ਇਖਲਾਕ ਸੇ ਪੇਸ਼ ਆਏ। ਆਜ ਹਮਾਰੀ ਸਵਾਰੀ ਕਾ ਜਲਸਾ ਬਹੁਤ ਖੁਸ਼ੀ ਔਰ ਉਮਦਗੀ ਸੇ ਖਤਮ ਹੂਆ। ਮੌਸਮ ਬੁਹਤ ਅੱਛਾ ਥਾ।

ਅਬਦੁਲ ਨੇ ਆਪਣੀ ਡਾਇਰੀ ਵਿਚ ਲਿਖਿਆ: 1887 ਤੋਂ 1897 ਤਕ ਦਾ ਦਹਾਕਾ ਡਾਇਮੰਡ ਜੁਬਲੀ ਨਾਲ ਖਤਮ ਹੋਇਆ। ਮੇਰੀ ਡਾਇਰੀ ਰੰਗ-ਬਰੰਗੇ ਫੁਲਾਂ ਤੇ ਸੁਗੰਧੀਆਂ ਨਾਲ ਭਰੀ ਪਈ ਹੈ, ਮਿੱਠੀਆਂ ਕੌੜੀਆਂ ਹਰ ਤਰਾਂ ਦੀਆਂ, ਖੁਸ਼ੀ ਭਰੀਆਂ, ਦੁਖਦਾਈ। ਸਭ ਕੁੱਝ। ਕੋਈ ਜਦ ਕਦੇ ਮੇਰੀ ਲਿਖਤ ਪੜ੍ਹੇਗਾ, ਮੈਨੂੰ ਸਕੂਨ ਮਿਲੇਗਾ।

ਮਹਿਲ ਦੇ ਜਬਰਦਸਤ ਵਿਰੋਧ ਕਾਰਨ ਅਬਦੁਲ ਨੂੰ ਉਹ ਸਨਮਾਨ ਨਹੀਂ ਮਿਲੇ ਜੋ ਮਲਕਾ ਦੀ ਇਛਾ ਸੀ। ਤਾਂ ਵੀ ਮਲਕਾ ਫੌਜਾਂ ਦੀ ਸਲਾਮੀ ਲੈਂਦੀ ਮੁਆਇਨਾ ਕਰਦੀ, ਮੁਨਸ਼ੀ ਹਰ ਵਕਤ ਨਾਲ ਨਾਲ ਹੁੰਦਾ, ਰਾਜਿਆਂ ਦੇ ਮੋਢਿਆਂ ਨਾਲ ਉਸਦਾ ਮੋਢਾ ਖਹਿੰਦਾ। ਇਕ ਦਿਨ ਡਾ. ਰੀਡ ਨੇ ਅੱਕ ਕੇ ਅਪਣੀ ਡਾਇਰੀ ਵਿਚ ਲਿਖਿਆ- ਸਰਬ ਵਿਆਪਕ, ਸਰਬ ਸ਼ਕਤੀਮਾਨ ਮੁਨਸ਼ੀ ਕਦੀ ਗਲ਼ੋਂ ਨਹੀਂ ਲੱਥੇਗਾ। ਮਲਕਾ ਨੇ ਕਹਿ ਦਿੱਤਾ ਹੈ- ਜਿਹੋ ਜਿਹਾ ਹੈ, ਮੈਂ ਉਸਦੀ ਇੱਜ਼ਤ ਕਰਾਂਗੀ।

ਅਹਿਮਦ ਹੁਸੈਨ ਪਾਸੋਂ ਮਹਿਲ ਵਾਸੀਆਂ ਨੇ ਫਿਰ ਚੁਗਲੀਆਂ ਦਾ ਲਾਹਾ ਲਿਆ, ਉਹ ਅਬਦੁਲ ਖਿਲਾਫ ਪੱਤਰ ਲਿਖ ਲਿਖ ਕੇ ਦੇਣ ਲੱਗਾ। ਮਲਕਾ ਨੇ ਡਾ. ਰੀਡ ਰਾਹੀਂ ਹੁਸੈਨ ਨੂੰ ਕਿਹਾ ਕਿ ਆਪਣੀ ਔਕਾਤ ਵਿਚ ਰਹੇ। ਅਬਦੁਲ ਬਿਮਾਰ ਹੋਇਆ ਤਾਂ ਡਾ. ਰੀਡ ਨੂੰ ਉਸਦਾ ਇਲਾਜ ਤਾਂ ਕਰਨਾ ਪਿਆ, ਡਾਕਟਰ ਨੂੰ ਤਕਲੀਫ ਅਬਦੁਲ ਨਾਲੋਂ ਬਹੁਤੀ ਹੋਈ।

ਮਹਿਲ ਦੀਆਂ ਸਾਜ਼ਸ਼ਾਂ ਨਫਰਤਾਂ ਤੋਂ ਅੱਕੇ ਅਬਦੁਲ ਨੇ ਇਕ ਦਿਨ ਆਖਰ ਕਹਿ ਦਿੱਤਾ- ਬਥੇਰਾ ਹੋ ਗਿਆ ਮਲਕਾ। ਮੇਰਾ ਅਸਤੀਫਾ ਲੈ ਕੇ ਮੈਨੂੰ ਦੇਸ ਜਾਣ ਦੀ ਆਗਿਆ ਦਿਉ। ਕੀਤੀ ਸੇਵਾ ਮਨਜ਼ੂਰ

ਕਰੋ। ਮਲਕਾ ਦੁਖੀ ਹੋਈ, ਕਿਹਾ- ਖਬਰਦਾਰ ਮੁੜ ਕੇ ਅਜਿਹੀ ਗੱਲ ਕੀਤੀ। ਫਿਰ ਤਾਂ ਤੇਰੀ ਅਤੇ ਮੇਰੀ ਦੋਹਾਂ ਦੀ ਹਾਰ ਹੋਈ ਸਮਝੀ ਜਾਇਗੀ।

ਇਕ ਪ੍ਰਿੰਸ ਨੇ ਮੁਨਸ਼ੀ ਨੂੰ ਤਰੱਕੀ ਹੋਣ ਕਾਰਨ ਵਧਾਈ ਦਾ ਕਾਰਡ ਭੇਜ ਦਿੱਤਾ ਤਾਂ ਦੂਜਾ ਪ੍ਰਿੰਸ ਉਸ ਨਾਲ ਇਹ ਕਹਿਕੇ ਲੜ ਪਿਆ- ਤੂੰ ਮੁਨਸ਼ੀ ਦਾ ਨੌਕਰ ਹੈਂ। ਗੱਲ ਹੱਥੋ ਪਾਈ ਤਕ ਅੱਪੜ ਗਈ ਸੀ।

ਦੁਰਘਟਨਾਵਾਂ ਵਾਪਰਦੀਆਂ ਰਹਿਦੀਆਂ, 16 ਅਕਤੂਬਰ ਨੂੰ ਅਖਬਾਰ ਦੇ ਗ੍ਰਾਫਿਕ ਨੇ ਮੁਨਸ਼ੀ ਦੀ ਫੋਟੋ ਛਾਪੀ, ਆਰਟੀਕਲ ਲਿਖਿਆ ਜਿਸਦਾ ਟਾਈਟਲ ਸੀ- ਮਲਕਾ ਦਾ ਹਿੰਦੁਸਤਾਨੀ ਟੀਚਰ। ਮਲਕਾ ਸਾਹਮਣੇ ਬੈਠੀ ਸਬਕ ਲੈ ਰਹੀ, ਮੁਨਸ਼ੀ ਕੈਮਰੇ ਦੇ ਲੈਂਜ਼ ਵਲ ਸਿੱਧਾ ਦੇਖ ਰਿਹਾ, ਰੁਅਬ ਦਾਅਬ...।

ਮਲਕਾ, ਮੁਨਸ਼ੀ ਨਾਲ ਗੱਲਾਂ ਕਰਦੀ ਕਰਦੀ ਰੋ ਪਈ। ਦੁਖੀ ਮੁਨਸ਼ੀ ਨੇ ਕਿਹਾ- ਮੇਰੇ ਸਦਕਾ ਤੁਹਾਨੂੰ ਸਕੂਨ ਮਿਲਣਾ ਚਾਹੀਦਾ ਸੀ, ਕਸ਼ਟ ਮਿਲ ਰਿਹਾ ਹੈ ਤਾਂ ਮੈਨੂੰ ਇਥੇ ਰਹਿਣ ਦਾ ਕੀ ਹੱਕ? ਕਿਰਪਾ ਕਰਕੇ ਦੇਸ ਜਾਣ ਦਿਉ। ਡਾ. ਰੀਡ ਅਪਣਾ ਕੰਮ ਕਰਨ ਦੀ ਥਾਂ ਮੇਰੀ ਜਾਸੂਸੀ ਕਰਨ ਲੱਗਾ ਹੈ, ਫਿਰ ਮੇਰੀ ਇਥੇ ਕੀ ਥਾਂ? ਡਾ. ਰੀਡ ਉਪਰ ਏਨਾ ਮਾਨਸਿਕ ਬੋਝ ਪਿਆ ਕਿ ਖੁਦ ਬਿਮਾਰ ਹੋ ਗਿਆ। ਮਲਕਾ ਨੇ ਕਿਹਾ- ਇਹ ਮੁਨਸ਼ੀ ਮਸਲਾ ਕਿਸੇ ਤਰਾਂ ਛੱਡਿਆ ਨਹੀਂ ਜਾ ਸਕਦਾ? ਸਭ ਨੂੰ ਮੁਨਸ਼ੀ-ਮੇਨੀਆਂ ਹੋ ਗਿਆ ਹੈ।

ਮਲਕਾ ਉਪਰ ਚੁਗਲਖੋਰਾਂ ਦਾ ਕੋਈ ਅਸਰ ਨਹੀਂ, ਅਹਿਮ ਸ਼ਖਸ ਮਿਲਣ ਲਈ ਆਉਂਦਾ, ਮਲਕਾ ਉਸਨੂੰ ਮੁਨਸ਼ੀ ਦੇ ਬੰਗਲੇ ਵਿਚ ਮਿਲਦੀ, ਉਸਦੇ ਭਤੀਜੇ ਦੀ ਖੈਰ ਸੁੱਖ ਪੁਛਦੀ, ਸਕੂਲ ਵਿਚ ਪੜ੍ਹਾਈ ਬਾਰੇ ਪੁਛਦੀ। ਉਰਦੂ ਦੀ ਦਸਵੀਂ ਕਿਤਾਬ ਸ਼ੁਰੂ ਹੋ ਗਈ ਸੀ। ਜੁਬਲੀ ਸਮਾਰੋਹਾਂ ਦੀਆਂ ਖਬਰਾਂ ਵਿਚ ਜਿੰਨੀ ਕਵਰੇਜ ਮੁਨਸ਼ੀ ਨੂੰ ਮਿਲੀ ਕਿਸੇ ਰਾਜਕੁਮਾਰ ਜਾਂ ਰਾਜੇ ਨੂੰ ਨਹੀਂ ਮਿਲੀ। ਸ਼ਾਹੀ ਘਰਾਣੇ ਵਾਲਿਆਂ ਦੇ ਨਾਮ ਵੀ ਮੁਸ਼ਕਲ ਨਾਲ ਛਪਦੇ, ਮੁਨਸ਼ੀ ਦੀਆਂ ਤਸਵੀਰਾਂ ਛਪਦੀਆਂ। ਤੇਰਾ ਵਿਕਦਾ ਜੈਕੁਰੇ ਪਾਣੀ ਲੋਕਾਂ ਦਾ ਨਾ ਦੁਧ ਵਿਕਦਾ।

ਅਖੀਰ ਵਿਚ ਸਭ ਨੂੰ ਸ਼ਾਂਤ ਕਰਨ ਪਿੱਛੋਂ ਮਲਕਾ ਨੇ ਅਬਦੁਲ ਨੂੰ ਲੰਮਾ ਖਤ ਲਿਖਿਆ- ਇਸ ਖਤ ਦਾ ਕਿਸੇ ਨੂੰ ਪਤਾ ਨਹੀਂ ਅਬਦੁਲ, ਜੇ ਕੋਈ ਗੱਲ ਸਮਝ ਨਾ ਆਵੇ ਮੈਂ ਸਮਝਾ ਦਿਆਂਗੀ। ਇਸ ਦਾ ਜਵਾਬ ਲਿਖੀਂ। ਫਿਰ ਇਹ ਦੋਵੇਂ ਖਤ ਆਪਾਂ ਅੱਗ ਵਿਚ ਸਾੜ ਦਿਆਂਗੇ। ਖਤ ਦੇ ਅਖਰੀਲੇ ਸ਼ਬਦ ਸਨ: ਤੁਹਾਡੀ ਵਫਾਦਾਰ, ਤੁਹਾਡੀ ਦੋਸਤ, ਮਲਕਾ ਵਿਕਟੋਰੀਆ 'ਦ ਕੁਈਨ।

ਮਲਕਾ ਦੀ ਮੌਤ ਪਿਛੋਂ ਉਸਦੇ ਬੇਟੇ ਬਰਟੀ ਨੇ ਇਹ ਖਤ ਜਲਾ ਦਿਤੇ। ਉਮਰ ਵਧੀਕ ਹੋ ਰਹੀ ਸੀ, ਮਲਕਾ ਦੀ ਮੌਤ ਦੀਆਂ ਗੱਲਾਂ ਹੋਣੀਆਂ ਸੁਭਾਵਿਕ ਸਨ। ਵਿਚਾਰ ਹੋਣ ਲੱਗੀ ਮਲਕਾ ਦੇ ਖਤੋ ਖਿਤਾਬਤ ਦਾ ਕੀ ਕੀਤਾ ਜਾਵੇ? ਸਾੜ ਦਿਆਂਗੇ? ਇਕ ਨੇ ਪੁਛਿਆ। ਦੂਜੇ ਨੇ ਕਿਹਾ- ਲੀਗਲ ਐਡਵਾਈਸ ਲੈਣੀ ਠੀਕ ਰਹੇ। ਤੀਜੇ ਨੇ ਕਿਹਾ- ਇਹ ਲੀਗਲ ਸਲਾਹਾਂ ਮਸਲਾ ਹੋਰ ਗੁੰਝਲਦਾਰ ਕਰ ਦੇਣਗੀਆਂ ਹਜ਼ੂਰ। ਜਿਵੇਂ ਵੀ ਹੋਵੇ, ਤੁਰੰਤ ਖਹਿੜਾ ਛੁਡਾਈਏ। ਡੇਵਿਡਸਨ ਨੇ ਕਿਹਾ- ਪ੍ਰਿੰਸ ਆਫ ਵੇਲਜ਼ ਸਾਡਾ ਹਮਾਇਤੀ ਹੈ ਪਰ ਉਸਨੂੰ ਇਸ ਸਾਰੇ ਰੱਫੜ ਤੋਂ ਪਰੇ ਰੱਖੀਏ। ਮੰਨ ਲਉ ਸਾਡੇ ਉਪਰ ਇਨਕੁਅਰੀ ਬੈਠ ਜਾਵੇ ਤਦ ਪ੍ਰਿੰਸ ਸਾਡੀ ਮਦਦ ਕਰ ਸਕੇਗਾ ਕਿਉਂਕਿ ਉਹ ਬੇਲਾਗ ਹੋਵੇਗਾ। ਤਾਂ ਵੀ ਇਸ ਮਸਲੇ ਤੇ ਸਰਬਸੰਮਤੀ ਸੀ

ਕਿ ਮਲਕਾ ਦੇ ਜਿਉਂਦੇ ਜੀਅ ਕੁਝ ਨਹੀਂ ਹੋ ਸਕਦਾ। ਮਲਕਾ ਪਿਛੋਂ ਵਾਇਸਰਾਇ ਰਾਹੀ ਭਾਰਤ ਵਿਚ ਵੀ 'ਐਕਸ਼ਨ' ਹੋ ਜਾਏਗਾ। ਬਰਤਾਨਵੀ ਤਾਜ ਤਖਤ ਦੀ ਮਿੱਟੀ ਪਲੀਤ ਨਹੀਂ ਹੋਣ ਦੇਣੀ। ਮੁਨਸ਼ੀ ਨੇ ਅਪਣੀ ਡਾਇਰੀ ਵਿਚ ਲਿਖਿਆ:

ਮਲਕਾ ਨੇ ਆਰਾਮ ਨਾਲ ਗਿਆਰ੍ਹਵਾਂ ਕਾਇਦਾ ਸਿੱਖ ਲਿਆ। ਮੈਨੂੰ ਪਿਛਲੇ ਸਾਲ ਤੋਂ ਈਰਖਾਲੂਆਂ ਵਲੋਂ ਪੈਦਾ ਕੀਤੀਆਂ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਲਾਰਡ ਕਰਜ਼ਨ ਨੇ ਵਾਇਸਰਾਇ ਵਜੋਂ ਅਹੁਦਾ ਸੰਭਾਲ ਲਿਆ। ਖੁਦਾ ਦੀ ਰਹਿਮਤ ਨਾਲ ਸਭ ਠੀਕ ਹੋਵੇਗਾ। ਆਮੀਨ ।

ਨਿਮਾਣਾ ਅਬਦੁਲ ਕਰੀਮ, 13.8.1898

ਸਾਲ 1898 ਦੇ ਅਖੀਰ ਵਿਚ ਉਹ ਆਗਰੇ ਆਇਆ, ਜ਼ਮੀਨ ਦੀ ਮਾਲਕੀ ਦੇ ਸਾਰੇ ਕਾਗਜ਼ ਪੱਤਰ ਮੁਕੰਮਲ ਕਰਕੇ 'ਜ਼ਿਮੀਦਾਰਾਂ' ਦੀ ਲਿਸਟ ਵਿਚ ਸ਼ਾਮਲ ਹੋ ਗਿਆ। ਏਨੀ ਚੜ੍ਹਤ ਕਿ ਆਗਰੇ ਵੀ ਅਪਣੀ ਰਿਹਾਇਸ਼ ਉਪਰ ਵਿਜ਼ਿਟਰ ਬੁੱਕ ਰੱਖ ਲਈ। ਰਜਿਸਟਰੀ ਦੇ ਅਸ਼ਟਾਮ ਪੜ੍ਹੇ, ਮਾਲਕੀ ਵਿਚ ਲਿਖਿਆ ਸੀ- ਪੁੱਤਰ ਮੁਨਸ਼ੀ ਵਜ਼ੀਰੁੱਦੀਨ ਖਾਨ ਬਹਾਦੁਰ। ਤੁਰੰਤ ਕੁਲੈਕਟਰ ਨੂੰ ਖਤ ਲਿਖਿਆ- ਕਿਰਪਾ ਕਰਕੇ ਧਿਆਨ ਦੇਣਾ, ਮੇਰੇ ਪਿਤਾ ਦਾ ਨਾਮ ਡਾ. ਵਜ਼ੀਰੁੱਦੀਨ ਜਾਂ ਮੁਹੰਮਦ ਵਜ਼ੀਰੁੱਦੀਨ ਲਿਖਿਆ ਕਰੋ, ਮੁਨਸ਼ੀ ਨਹੀਂ।

ਅੰਤਿਮ ਰਜਿਸਟਰੀ ਵਿਚ ਮਾਲਕ ਦਾ ਨਾਮ ਲਿਖਿਆ ਗਿਆ- ਮੁਨਸ਼ੀ ਹਾਫਿਜ਼ ਅਬਦੁਲ ਕਰੀਮ, ਸੀ.ਆਈ.ਈ. ਹਰ ਮੈਜੈਸਟੀ 'ਦ ਕੁਈਨ'ਜ਼ ਮੁਨਸ਼ੀ।

ਅਪ੍ਰੈਲ 1899 ਵਿਚ ਫਰਾਂਸ ਦੇ ਅਖਬਾਰ ਨੇ ਛਾਪਿਆ- ਨਾਈਸ ਸ਼ਹਿਰ ਵਿਚ ਸ਼ਾਹਜ਼ਾਦਾ ਮੁਨਸ਼ੀ ਨੂੰ ਸਾਰੇ ਜਾਣਦੇ ਹਨ। ਮਲਕਾ ਵਿਕਟੋਰੀਆ ਨਾਲ ਇਹ ਹਰ ਸਾਲ ਤਸ਼ਰੀਫ ਲਿਆਉਂਦੇ ਹਨ।

ਅਬਦੁਲ ਦਾ ਜਿਹੜਾ ਸਾਥੀ ਮੁਹੰਮਦ ਬਖਸ਼ ਉਸ ਨਾਲ ਭਾਰਤੋਂ ਆਇਆ ਸੀ, ਰਤਾ ਕੁ ਢਿੱਲਾ ਰਹਿਣ ਮਗਰੋਂ ਰੱਬ ਨੂੰ ਪਿਆਰਾ ਹੋ ਗਿਆ। ਆਖਰੀ ਸਮੇਂ ਤਕ ਉਹ ਆਪਣੀ ਖਾਨਸਾਮੇ ਦੀ ਡਿਊਟੀ ਨਿਭਾਉਂਦਾ ਰਿਹਾ, ਨਾ ਤਰੱਕੀ ਦਾ ਵਾਸਤਾ ਪਾਇਆ, ਨਾ ਅਬਦੁਲ ਨਾਲ ਈਰਖਾ, ਸ਼ਾਂਤ ਚਿਤ। ਪਹਿਲੀ ਵਾਰ ਸਮੁੰਦਰੀ ਸਫਰ ਵੇਲੇ ਉਤੇਜਿਤ ਹੋਇਆ ਸੀ ਬਸ। ਅਪਣੇ ਅੱਸੀਵੇਂ ਜਨਮ ਦਿਨ ਤੇ ਮਹਿਲ ਦੇ ਵਿਰੋਧ ਨੂੰ ਨਜ਼ਰੰਦਾਜ਼ ਕਰਦਿਆਂ ਮਲਕਾ ਨੇ ਅਬਦੁਲ ਨੂੰ ਸੀ.ਵੀ.ਓ.(Commander of the Victorian Order) ਖਿਤਾਬ ਨਾਲ ਸਨਮਾਨਿਆਂ।

ਮੁਨਸ਼ੀ ਨੇ ਮਲਕਾ ਨੂੰ ਲੰਮਾ ਖਤ ਲਿਖਿਆ, ਕੁਝ ਪੰਕਤੀਆਂ:

ਦੂਜੇ ਧਰਮਾ ਦੇ ਮੁਕਾਬਲੇ ਇਸਲਾਮ ਅਤੇ ਮੁਸਲਮਾਨਾ ਨੂੰ ਈਰਖਾ ਅਤੇ ਨਫਰਤ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ, ਉਨ੍ਹਾਂ ਨੇ ਬਹੁਤ ਕਸ਼ਟ ਉਠਾਏ, ਘਾਟੇ ਖਾਏ। ਦੇਖੋ ਤਾਂ ਸਹੀ 28 ਸਾਲ ਬਾਦ ਸੂਡਾਨ ਨੂੰ ਕਿਸੇ ਹੋਰ ਦੇਸ ਵਿਚ ਮਿਲਾ ਦਿੱਤਾ ਹੈ। ਮੈਂ ਕੈਸਰਿ ਹਿੰਦ ਮਲਕਾ ਨੂੰ ਦੱਸਣਾ ਚਾਹੁੰਦਾ ਹਾਂ ਆਪਦੀ ਦਇਆ ਸਦਕਾ ਮੇਰੇ ਨਿੰਦਕਾ ਨੂੰ ਸ਼ਰਮਿੰਦਗੀ ਮਿਲੀ। ਇੰਗਲੈਂਡ ਵਿਚ ਮੈਨੂੰ ਨਵੀਆਂ ਗੱਲਾਂ ਦਾ ਪਤਾ ਲੱਗਾ। ਧਰਮ ਦੇ ਨਾਮ ਤੇ ਤੁਹਾਡੇ ਦਿਲ ਵਿਚ ਰਤਾ ਭਰ ਵਿਤਕਰਾ ਨਹੀ। ਇਨਸਾਫ ਕਰਨ ਵੇਲੇ ਤੁਸੀਂ ਆਪਣੇ ਸ਼ਾਹਜ਼ਾਦੇ ਸ਼ਾਹਜ਼ਾਦੀਆਂ ਨੂੰ ਨਜ਼ਰੰਦਾਜ਼ ਕਰ ਦਿੰਦੇ ਹੋ।

ਤੁਹਾਡੀ ਖਿਦਮਤ ਕਰਨ ਲਈ ਕੌਣ ਨਹੀਂ ਤਿਆਰ? ਪਰ ਤੁਸੀਂ ਮੈਨੂੰ ਚੁਣ ਕੇ ਮੇਰੇ ਉਪਰ ਉਪਕਾਰ ਕੀਤਾ। ਮੈਂ ਵੀ ਕਿਸੇ ਦਿਨ ਵਿਹਲਾ ਨਹੀਂ ਬੈਠਾ। ਤੁਸੀਂ ਮੈਨੂੰ ਮਹਿਲ ਦੇ ਮੁਲਾਜ਼ਮਾ ਦਾ ਮੈਨੇਜਰ ਲਾ ਦਿੱਤਾ, ਇਸ ਨਾਲ ਮੈਨੂੰ ਛੁੱਟੀਆ ਵਿਚ ਵੀ ਜ਼ਿਮੇਵਾਰੀ ਨਿਭਾਉਣੀ ਪੈਂਦੀ। ਤੁਸੀਂ ਵੀ ਤਾਂ ਵਿਹਲੇ ਨਹੀਂ ਬੈਠਦੇ, ਹੁਣ ਤਕ ਉਰਦੂ ਦੀ ਸੰਥਿਆ ਲੈ ਰਹੇ ਹੋ। ਸਾਲ 1898 ਠੀਕ ਲੰਘਿਆ। ਮੁਸਲਮਾਨਾਂ ਨੂੰ ਹੱਕ ਨਹੀਂ ਮਿਲ ਰਹੇ। -ਤੁਹਾਡਾ ਨਿਮਾਣਾ, ਆਗਿਆਕਾਰ ਸੇਵਕ: MH Abdul Karim CIE, CVO.

ਨਵੰਬਰ 1899 ਵਿਚ ਭਾਰਤ ਆਇਆ। ਮਲਕਾ ਉਸ ਨੂੰ ਵਿਦਾ ਕਰਨ ਉਸਦੇ ਬੰਗਲੇ ਗਈ, ਬੀਵੀ ਨੂੰ ਅਪਣੇ ਦਸਖਤਾਂ ਵਾਲੀ ਅਪਣੀ ਤਸਵੀਰ ਦਿੱਤੀ। ਆਗਰੇ ਪੁੱਜਾ ਤਾਂ ਵਾਇਸਰਾਇ ਲਾਰਡ ਕਰਜ਼ਨ ਪਰਿਵਾਰ ਨੂੰ ਮਿਲਣ ਗਿਆ, ਉਪਰੰਤ ਮਲਕਾ ਨੂੰ ਅਪਣੇ ਦੌਰੇ ਦੀ ਜਾਣਕਾਰੀ ਦਿੰਦਿਆਂ ਲਿਖਿਆ- ਅਬਦੁਲ ਦੀ ਸਿਹਤ ਰਤਾ ਢਿਲੀ ਸੀ, ਸਮੁੰਦਰੀ ਸਫਰ ਵਿਚ ਇਉਂ ਹੋਇਆ ਹੀ ਕਰਦਾ ਹੈ। ਪਿਤਾ ਡਾ. ਵਜ਼ੀਰੁੱਦੀਨ ਸ਼ਾਨਦਾਰ ਮਨੁੱਖ ਹੈ, ਸੁਣਾਉਣ ਲਈ ਉਸ ਕੋਲ ਬੁਹਤ ਦਿਲਚਸਪ ਕਿੱਸੇ ਹਨ।

ਜੂਨ 1990 ਵਿਚ ਮੁਨਸ਼ੀ ਦੇ ਪਿਤਾ ਦਾ ਦੇਹਾਂਤ ਹੋਇਆ। ਕਰੀਮ ਅਤੇ ਵਾਇਸਰਾਇ ਦੋਵਾਂ ਨੂੰ ਮਲਕਾ ਨੇ ਸ਼ੋਕ ਪੱਤਰ ਲਿਖੇ। ਵਾਇਸਰਾਇ ਨੇ ਵਾਪਸੀ ਜਵਾਬ ਲਿਖਿਆ- ਆਮ ਕੰਪਾਊਡਰ ਵਜੋਂ ਮੁਲਾਜ਼ਮਤ ਕਰਦਾ ਹੋਇਆ ਪਿਤਾ, ਮੌਤ ਵਕਤ ਵੱਡਾ ਜ਼ਿਮੀਦਾਰ ਅਤੇ ਸਨਮਾਨ ਭਰਪੂਰ ਮਨੁੱਖ ਸੀ।

ਸਾਲ ਬਾਦ ਨਵੰਬਰ ਵਿਚ ਮੁਨਸ਼ੀ ਵਾਪਸ ਮਹਿਲੀਂ ਪਰਤਿਆਂ। ਸੀਨੀਅਰ ਬਾਂਦੀ ਮੇਰੀ ਮਾਲੇ ਨੇ ਲਿਖਿਆ- ਬਥੇਰੇ ਬੰਦੇ ਭਾਰਤ ਵਿਚ ਪਲੇਗ ਨੇ ਮਾਰ ਦਿਤੇ, ਮੁਨਸ਼ੀ ਨੂੰ ਮਾਰ ਦਿੰਦੀ, ਪਲੇਗ ਚੰਗੀ ਲਗਣ ਲੱਗ ਪੈਂਦੀ।

7 ਨਵੰਬਰ 1900 ਨੂੰ ਮਲਕਾ ਨੇ ਡਾਇਰੀ ਦਾ ਆਖਰੀ ਪੰਨਾ ਲਿਖਿਆ, ਉਪਰੰਤ ਬਿਮਾਰ ਹੋ ਗਈ, ਗੰਭੀਰ ।ਡਾ. ਰੀਡ ਬੈੱਡ ਨਜ਼ਦੀਕ ਡਿਊਟੀ ਦੇ ਰਿਹਾ ਸੀ। ਇਕ ਪਾਸੇ ਡਾਕਟਰ, ਦੂਜੇ ਪਾਸੇ ਮਲਕਾ ਦਾ ਦੋਹਤਾ ਜਰਮਨ ਬਾਦਸ਼ਾਹ ਕੈੱਸਰ। ਡਾ. ਰੀਡ ਨੇ ਡਾਇਰੀ ਵਿਚ ਲਿਖਿਆ- ਮੇਰੀਆਂ ਬਾਹਵਾਂ ਵਿਚ 6.30 ਵਜੇ ਅਸਬਰਨ ਵਿਚ 22 ਜਨਵਰੀ 1901 ਨੂੰ ਮਲਕਾ ਵਿਦਾ ਹੋਈ।

ਲਿਖ ਕੇ ਹੰਝੂ ਪੂੰਝਿਆ। ਉਰਦੂ ਵਿਚ ਲਿਖੀ ਆਖਰੀ ਸੰਥਿਆ ਸੰਭਾਲ ਲਈ ਗਈ। ਰੀਡ ਨੇ ਦੱਸਿਆ- ਬੇਹੋਸ਼ੀ ਵਿਚ ਅਕਸਰ ਪੁਛਦੀ- ਕਿੰਨੇ ਦਿਨ ਹੋ ਗਏ ਮਹਿਲ ਚੋਂ ਬਾਹਰ ਨਹੀਂ ਨਿਕਲੀ, ਮੇਰੀ ਪਰਜਾ ਕੀ ਸੋਚਦੀ ਹੋਏਗੀ?

ਜਰਮਨੀ, ਇੰਗਲੈਂਡ ਨਾਲ ਇਕ ਸੁਰ ਨਹੀਂ ਸੀ। ਜਰਮਨ ਬਾਦਸ਼ਾਹ ਕੈੱਸਰ ਮਲਕਾ ਕੋਲ ਆ ਗਿਆ, ਪ੍ਰੈੱਸ ਸਮਝ ਗਈ ਮਲਕਾ ਠੀਕ ਨਹੀਂ। ਡਾ. ਰੀਡ ਨੇ ਅਖੀਰਲੇ ਹਫਤੇ ਦੀ ਪੂਰੀ ਮੈਡੀਕਲ ਰਿਪੋਰਟ ਨਸ਼ਰ ਕਰ ਦਿੱਤੀ। ਤਾਰਾਂ ਦੇਣ ਵਾਲੀਆਂ ਦੀ ਏਨੀ ਭੀੜ ਕਿ ਤਾਰ ਮੈਨੇਜਰ ਨੂੰ ਹੋਰ ਸਟਾਫ ਡਿਊਟੀ ਉਪਰ ਲਾਉਣਾ ਪਿਆ। ਸ਼ਾਮ ਦੇ 6.30 ਵਜੇ। ਮਲਕਾ ਦਾ ਇਕ ਹੱਥ ਕੈੱਸਰ ਦਿਆ ਹੱਥਾਂ ਵਿਚ ਦੂਜਾ ਡਾ. ਰੀਡ ਦੇ। ਮਲਕਾ ਵਲੋਂ ਡਾਕਟਰ ਨੂੰ ਆਖਰੀ ਵਾਕ- ਤੁਹਾਡੀ ਪਸੰਦ ਦਾ ਕੁਝ ਨਾ ਕੁਝ ਕਰਾਂਗੀ। 'ਦ ਟਾਈਮਜ਼ ਅਖਬਾਰ ਦਾ ਵਾਕ- 22 ਜਨਵਰੀ ਸਾਰਾ ਦਿਨ ਮੌਤ ਦੇ ਫਰਿਸ਼ਤੇ ਦੇ ਖੰਭਾਂ ਦੀ ਆਵਾਜ਼

ਸੁਣੀ। ਸਾਢੇ ਛੇ ਵਜੇ ਲੈ ਗਿਆ।ਕਾਊ ਡਾਕਖਾਨੇ ਵਿਚ 40 ਮੁਲਾਜ਼ਮ ਹੋਰ ਤੈਨਾਤ ਕੀਤੇ ਹਨ, ਸਾਰੀ ਰਾਤ ਸ਼ਿਫਟਾਂ ਵਿਚ ਕੰਮ ਕਰਨਗੇ। ਦੁਨੀਆਂ ਨੂੰ ਮਲਕਾ ਦੀ ਰਵਾਨਗੀ ਦੀਆਂ ਖਬਰਾਂ ਪੁਜਦੀਆਂ ਰਹੀਆਂ।

ਮੌਤ ਉਪਰੰਤ ਕੀ ਕੀ ਕਰਨਾ ਹੈ, ਤਿੰਨ ਸਾਲ ਪਹਿਲਾਂ ਮਲਕਾ ਨੇ ਡਾ. ਰੀਡ ਨੂੰ ਹਦਾਇਤਾਂ ਮੁਹਰਬੰਦ ਲਿਫਾਫੇ ਵਿਚ ਫੜਾ ਦਿੱਤੀਆਂ ਸਨ। ਜੋ ਜੋ ਵਸਤਾਂ ਨਾਲ ਨਾਲ ਰੱਖਣੀਆਂ ਸਨ, ਰੀਡ ਨੇ ਰੱਖ ਕੇ ਫੁਲਾਂ ਨਾਲ ਢਕ ਦਿੱਤੀਆਂ। ਡਾਕਟਰ ਨੇ ਪਰਿਵਾਰ ਦੇ ਜੀਆਂ ਨੂੰ ਕਿਹਾ- ਆਓ, ਇਕ ਇਕ ਕਰਕੇ ਮਲਕਾ ਦਾ ਮੂੰਹ ਦੇਖਦੇ ਜਾਓ। ਸਭ ਤੋਂ ਪਿੱਛੋਂ ਮੁਨਸ਼ੀ ਦਾ ਨਾਮ ਬੋਲਿਆ। ਛਾਤੀ ਤੇ ਹੱਥ ਰੱਖ ਕੇ ਝੁਕਿਆ, ਫਿਰ ਪਿਛੇ ਹਟਿਆ। ਬਕਸੇ ਉਪਰ ਢੱਕਣ ਦੇ ਕੇ ਮਿਸਤਰੀ ਨੇ ਮੇਖਾਂ ਜੜ ਦਿੱਤੀਆਂ। ਵਿਦਾਇਗੀ ਦੀ ਤਿਆਰੀ ਮੁਕੰਮਲ। ਮੁਨਸ਼ੀ ਦੀਆਂ ਗੱਲ੍ਹਾਂ ਉਪਰ ਹੰਝੂ। ਡਾ. ਰੀਡ ਨੇ ਡਾਇਰੀ ਵਿਚ ਲਿਖਿਆ- ਵੀਹ ਸਾਲ ਦੀ ਸੇਵਾ ਪਿਛੋਂ ਮੇਰੀ ਡਿਊਟੀ ਖਤਮ। ਥੱਕ ਗਿਆਂ।

ਆਪਣੇ ਬੰਗਲੇ ਵਿਚ ਜਾਕੇ ਮੁਨਸ਼ੀ ਮਲਕਾ ਦੀ ਫੋਟੋ ਵਲ ਦੇਖਦਾ ਰਿਹਾ। ਫੋਟੋ ਉਪਰ ਮਲਕਾ ਨੇ ਲਿਖਿਆ ਸੀ- ਪਿਆਰੇ ਅਬਦੁਲ, ਕ੍ਰਿਸਮਿਸ ਮੁਬਾਰਕ। ਤੁਹਾਡੀ ਪਿਆਰੀ ਦੋਸਤ। ਮਲਕਾ। (ਦਸਖਤ ਉਰਦੂ ਵਿਚ)

ਵਾਇਸਰਾਇ ਦੀ ਹਾਜਰੀ, ਕਲੱਕਤਾ ਸ਼ਹਿਰ ਨੇ 101 ਤੋਪਾਂ ਦੀ ਸਲਾਮੀ ਦਿੱਤੀ। ਬਰਤਾਨੀਆ ਨੇਵੀ ਦੇ 30 ਜਹਾਜ਼ ਅੱਠ ਮੀਲ ਲੰਮੀ ਕਤਾਰ ਵਿਚ ਖਲੋਤੇ, ਇਕ ਦੂਜੇ ਤੋਂ 500 ਗਜ਼ ਦੀ ਵਿਥ ਤੇ। ਅਲਬਰਟਾ ਜਹਾਜ਼ ਮਲਕਾ ਦੀ ਅਰਥੀ ਲੈਕੇ ਇਨ੍ਹਾਂ ਲਾਗਿਓ ਲੰਘਿਆ, ਹਰੇਕ ਜਹਾਜ਼ ਸਲਾਮੀ ਦਿੰਦਾ ਗਿਆ। ਮਲਕਾ ਨੂੰ ਦਫਨ ਕਰਨ ਵਾਸਤੇ ਪਰਿਵਾਰ ਆਖਰੀ ਪੜਾਅ ਤੇ ਪੁੱਜਾ, ਮੁਨਸ਼ੀ ਨਾਲ ਸੀ। ਮਲਕਾ ਦੇ ਹੁਕਮ ਦੀ ਪਾਲਣਾ ਕਰਨੀ ਜ਼ਰੂਰੀ ਸੀ ਨਹੀਂ ਤਾਂ ਨੌਕਰ ਦਾ ਸ਼ਾਹੀ ਪਰਿਵਾਰ ਦੇ ਨੇੜੇ ਲੱਗਣ ਦਾ ਕੀ ਮਤਲਬ। ਜਿਥੇ ਤਕ ਲਿਜਾ ਸਕੀ ਮਲਕਾ ਉਸਨੂੰ ਨਾਲ ਲੈ ਕੇ ਗਈ। ਲਾਰਡ ਏਸ਼ਰ ਨੇ ਲਿਖਿਆ- ਮਲਕਾ ਦੇ ਭਾਰਤੀ ਨੌਕਰ ਮਹਿਲ ਵਿਚ ਬੇਚੈਨ ਪ੍ਰੇਤਾਂ ਵਾਂਗ ਇਧਰ ਉਧਰ ਚੱਕਰ ਕੱਟ ਰਹੇ ਸਨ।

ਮੁਨਸ਼ੀ ਅਪਣੇ ਬੰਗਲੇ ਵਿਚ ਸੁੱਤਾ ਪਿਆ ਅਜੇ ਜਾਗਿਆ ਨਹੀਂ ਸੀ। ਜੋਰ-ਜੋਰ ਦੀ ਦਰਵਾਜ਼ੇ ਉਪਰ ਦਸਤਕ ਹੋਈ। ਬੂਹਾ ਖੋਲ੍ਹਿਆ। ਦੇਖਿਆ, ਪੁਲਸ ਨੇ ਘੇਰਾ ਪਾਇਆ ਹੋਇਆ। ਮਲਕਾ ਦੇ ਸ਼ਾਹਜ਼ਾਦੇ, ਐਡਵਰਡ ਬਾਦਸ਼ਾਹ ਨੇ ਹੁਕਮ ਦਿੱਤਾ ਸੀ, ਮਹਾਰਾਣੀ ਦਾ ਖਤ ਜਾਂ ਕੋਈ ਹੋਰ ਨਿਸ਼ਾਨੀ ਬਚਣੀ ਨਹੀਂ ਚਾਹੀਦੀ। ਸਾਰੇ ਖਤ ਮੁਨਸ਼ੀ ਦੀਆਂ ਅੱਖਾਂ ਸਾਹਮਣੇ ਸੁਆਹ ਕਰ ਦਿੱਤੇ। ਬਾਦਸ਼ਾਹ ਦਾ ਹੁਕਮ- ਮਹਿਲ ਵਿਚ ਦਸਤਾਰ ਨਹੀਂ ਦਿਸਣੀ ਚਾਹੀਦੀ, ਭਾਰਤੀ ਮਸਾਲੇਦਾਰ ਖਾਣਿਆਂ ਦੀ ਬਦਬੂ ਨੱਕ ਤਕ ਨਾ ਅੱਪੜੇ। ਮੁਨਸ਼ੀ ਅਤੇ ਬਾਕੀ ਨੌਕਰਾਂ ਨੂੰ ਹੁਕਮ ਹੋਇਆ- ਬੋਰੀਆਂ ਬੰਨ੍ਹੋ, ਵਾਪਸ ਜਾਉ। ਅਪਰਾਧੀਆਂ ਵਾਂਗ ਸਾਰੇ ਜਣੇ ਫਟਾਫਟ ਤਿਆਰੀਆ ਕਰਨ ਲੱਗੇ। ਨਵੇਂ ਯੁੱਗ ਦੀ ਸ਼ੁਰੂਆਤ। ਮੁਨਸ਼ੀ ਦੇ ਤਿੰਨੇ ਬੰਗਲੇ ਗੋਰੇ ਅਫਸਰਾਂ ਨੇ ਫਟਾਫਟ ਅਲਾਟ ਕਰਵਾ ਲਏ। ਬਲੈਕ ਬ੍ਰਿਗੇਡ ਪੂਰਾ ਖਤਮ।

ਮਹਿਲ ਦੇ ਸਕੱਤਰ ਦਾ ਵਾਕ- ਵੱਡੇ ਲੋਕ ਸ਼ੌਕੀਆ ਕੁੱਤੇ ਬਿਲੀਆਂ ਪਾਲ ਲੈਂਦੇ ਹਨ, ਨਾ ਪਾਲਣ ਤਾਂ ਵੀ ਸਰ ਜਾਂਦੈ। ਮੁਨਸ਼ੀ ਇਸੇ ਤਰ੍ਹਾਂ ਦੀ ਪਾਲਤੂ ਚੀਜ਼ ਸੀ। ਲਾਰਡ ਸਾਲਿਸਬਰ ਨੇ ਕਿਹਾ- ਹੱਥ ਪੈਰ ਪੂੰਝਣ ਵਾਸਤੇ ਮਲਕਾ ਦਾ ਤੌਲੀਆ ਸੀ। ਮਲਕਾ ਨੂੰ ਲਗਦਾ ਜਿਵੇਂ ਹਿੰਦੁਸਤਾਨ ਉਸਦੇ ਮਹਿਲ ਵਿਚ

ਮਿਲਣ ਆਇਆ। ਇਸਲਾਮ, ਉਰਦੂ, ਭਾਰਤੀ ਮਸਾਲੇ, ਏਸ਼ੀਅਨ ਕਲਚਰ, ਸਭ ਇਕ ਥਾਂ ਮੁਨਸ਼ੀ ਵਿਚ ਦਿਖਾਈ ਦਿੰਦੇ। ਗੋਰਿਆਂ ਨੂੰ ਲਗਦਾ ਮਲਕਾ ਨੇ ਮਨੋਰੰਜਨ ਵਾਸਤੇ ਮਦਾਰੀ ਰੱਖਿਆ ਹੋਇਐ।

ਮਹਿਲ ਵਾਸੀਆਂ ਨੇ ਅਜਿਹੀਆਂ ਟਿਪਣੀਆਂ ਦਿੱਤੀਆਂ- ਮਲਕਾ ਪਿਛੋਂ ਮੁਨਸ਼ੀ ਇਉਂ ਫਿਰਦਾ ਸੀ ਜਿਵੇਂ ਸੋਟੀ ਨਾਲ ਝੰਬਿਆ ਕੁੱਤਾ। ਉਨ੍ਹਾਂ ਦਿਨਾ ਵਿਚ ਕੋਈ ਵੀ ਗੈਰ ਭਾਰਤੀ ਨਾਲ ਬੈਠ ਕੇ ਮੇਜ਼ ਤੇ ਖਾਣਾ ਨਹੀਂ ਖਾਂਦਾ ਸੀ। ਭਾਰਤੀ ਕੋਈ ਰਾਜਕੁਮਾਰ ਹੋਵੇ, ਫਿਰ ਵਖਰੀ ਗੱਲ ਹੈ। ਮੁਨਸ਼ੀ ਨਾ ਸ਼ਾਹਜ਼ਾਦਾ ਸੀ ਨਾ ਉਚੇ ਖਾਨਦਾਨ ਦਾ ਯੂਨੀਵਰਸਿਟੀ ਵਿਚ ਪੜ੍ਹਿਆ ਜੁਆਨ। ਜੋਧਪੁਰ ਦਾ ਮਹਾਰਾਜਾ ਸਰ ਪ੍ਰਤਾਪ ਸਿੰਘ ਉਸਨੂੰ ਨਫਰਤ ਕਰਦਾ, ਉਸਦੇ ਭਾਰਤੀ ਕੁਲੀਗ ਈਰਖਾ ਕਰਦੇ। ਬਾਦਸ਼ਾਹ ਐਡਵਰਡ ਸੱਤਵੇਂ ਨੇ ਜਦੋਂ ਆਖਰੀ ਭਾਰਤੀ ਦਰਸ਼ਕ ਵਜੋਂ ਮਲਕਾ ਦੀ ਲਾਸ਼ ਨਜ਼ਦੀਕ ਮੁਨਸ਼ੀ ਨੂੰ ਆਉਣ ਦੀ ਆਗਿਆ ਦਿੱਤੀ, ਇਹ ਵੀ ਰਸਮੀ ਤੌਰ ਤੇ ਇਕ ਪੁਰਾਣੇ ਅਧਿਆਇ ਦੀ ਸਮਾਪਤੀ ਦਾ ਐਲਾਨ ਸੀ।

ਲਾਰਡ ਕਰਜ਼ਨ ਨੇ ਭਾਰਤੀ ਰਾਜਿਆਂ ਦੀ ਸਲਾਹ ਨਾਲ ਮਲਕਾ ਦੀ ਯਾਦਗਾਰ ਬਣਾਉਣ ਦਾ ਫੈਸਲਾ ਕੀਤਾ। ਇਕ ਵੱਡਾ ਅਜਾਇਬ ਘਰ, ਵਿਹੜੇ ਵਿਚ ਮਲਕਾ ਦਾ ਵੱਡਾ ਬੁੱਤ। ਇਸ ਵਾਸਤੇ ਫੰਡ ਇੱਕਤਰ ਕਰਨ ਲਈ ਭਾਸ਼ਣਾਂ ਵਿਚ ਕਰਜ਼ਨ ਕਿਹਾ ਕਰਦਾ- ਮਲਕਾ ਭਾਰਤ ਨੂੰ ਪਿਆਰ ਕਰਦੀ ਸੀ, ਉਹ ਅਖਰੀ ਸਮੇਂ ਤਕ ਉਰਦੂ ਸਿਖਦੀ ਰਹੀ। ਇਹ ਗਲਾਂ ਕਰਦਿਆਂ ਕਰਜ਼ਨ, ਅਬਦੁਲ ਦਾ ਨਾਮ ਨਾ ਲੈਂਦਾ। ਕਰਜ਼ਨ ਦਾ ਵਾਕ- ਮਲਕਾ ਏਨੀ ਦਿਆਲੂ, ਭਾਰਤੀ ਰਾਜਿਆਂ ਨੂੰ ਉਸ ਟ੍ਰੇਨ ਤੇ ਸਫਰ ਕਰਨ ਦੀ ਆਗਿਆ ਦੇ ਦਿੰਦੀ ਜਿਸ ਤੇ ਖੁਦ ਸਫਰ ਕਰਨਾ ਹੁੰਦਾ। ਉਸਨੇ ਹੈਮਿਲਟਨ ਨੂੰ ਲਿਖਿਆ- ਸਿਰ ਤੇ ਪੱਗ, ਗਲ ਵਿਚ ਇਕ ਦੋ ਗਹਿਣੇ, ਕਾਲੇ ਰੰਗ ਦੇ ਭਾਰਤੀ ਨੂੰ ਮੂਰਖ ਯੋਰਪੀਨ, ਅਕਬਰ ਸਮਝ ਕੇ ਫੋਟੋਆਂ ਖਿਚਦੇ, ਖਬਰਾਂ ਛਾਪਦੇ, ਫੋਟੋਆਂ ਡ੍ਰਾਇੰਗਰੂਮ ਵਿੱਚ ਟੰਗਦੇ ਹਨ।

ਭਾਰਤ ਵਿਚ ਕਾਲ ਪੈ ਗਿਆ ਸੀ ਤਾਂ ਵੀ ਰਾਜਿਆਂ ਨੇ ਦਿਲ ਖੋਲ੍ਹ ਕੇ ਦਾਨ ਦਿੱਤਾ, ਗਵਾਲੀਅਰ ਮਹਾਰਾਜਾ ਨੇ ਦਸ ਲੱਖ, ਕਸ਼ਮੀਰ 15 ਲੱਖ, ਜੈਪਰ ਦੇ ਮਹਾਰਾਜੇ ਨੇ ਕਾਲਪੀੜਤਾਂ ਨੂੰ 4 ਲੱਖ ਪਰ ਮਲਕਾ ਫੰਡ ਲਈ 5 ਲੱਖ ਦਿੱਤੇ। ਸਰਕਾਰ ਨੇ ਐਲਾਨ ਕਰ ਦਿੱਤਾ ਕਿ ਜਿਸ ਨੇ ਦੇਣਾ ਹੈ, ਮਲਕਾ ਫੰਡ ਲਈ ਇਕ ਲੱਖ ਘੱਟੋ ਘੱਟ ਦਿਉ, ਇਸ ਤੋਂ ਘਟ ਮਨਜ਼ੂਰ ਨਹੀਂ। ਲੰਡਨ ਵਿਚ ਵੀ ਮਲਕਾ ਦੀ ਯਾਦਗਾਰ ਉਸਾਰਨ ਲਈ ਫੰਡ ਮੰਗਿਆ ਗਿਆ, ਗੋਰਿਆਂ ਨੇ ਹੁੰਗਾਰਾ ਨਹੀਂ ਦਿੱਤਾ। ਮਾਰਚ ਤਕ ਭਾਰਤ ਵਿਚ 23 ਲੱਖ ਫੰਡ ਇਕੱਠਾ ਹੋ ਗਿਆ। ਮਾਰਚ 1902 ਵਿਚ ਮਲਕਾ ਦਾ ਬੁੱਤ ਆਗਰੇ ਪੁੱਜਾ। ਲੱਖਾਂ ਭਾਰਤੀਆਂ ਨੇ ਦਰਸ਼ਨ ਕੀਤੇ। ਵਾਇਸਰਾਇ ਕਰਜ਼ਨ ਵੀ ਆਗਰੇ ਆਇਆ। ਰਿਕਾਰਡ ਵਿਚ ਅਬਦੁਲ ਦੀ ਹਾਜ਼ਰੀ ਦਾ ਜ਼ਿਕਰ ਨਹੀਂ।

ਸ਼ਹਿਰ ਵਿਚਕਾਰ ਅਪਣਾ ਬੰਗਲਾ ਬਣਾਇਆ, ਨਾਮ ਰੱਖਿਆ, ਕਰੀਮ ਬੰਗਲਾ। ਬੱਘੀ ਵਿਚ ਸਵਾਰ ਹੋਕੇ ਆਪਣੇ ਫਾਰਮ ਦਾ ਦੌਰਾ ਕਰਦਾ। ਬੰਗਲੇ ਦੁਆਲੇ ਫਲਦਾਰ ਰੁੱਖ, ਸ਼ੀਸ਼ੇ ਦੀਆਂ ਅਲਮਾਰੀਆਂ ਵਿਚ ਯੋਰਪ ਤੋਂ ਲਿਆਂਦੀਆਂ ਸੁਗਾਤਾਂ, ਜ਼ਾਰਿਨਾ ਵਲੋਂ ਦਿੱਤਾ ਸੋਨੇ ਦਾ ਟੀ-ਸੈੱਟ, ਅਫਗਾਨਿਸਤਾਨ ਦੇ ਹਾਕਮ ਵਲੋਂ ਭੇਜੀ ਖੂੰਡੀ, ਮਲਕਾ ਨੇ 1890 ਵਿਚ ਮੁਨਸ਼ੀ ਦਾ ਨਿਕਾ ਬੁੱਤ ਬਣਵਾਇਆ ਸੀ, ਉਹ। ਆਏ ਮਹਿਮਾਨਾ ਨੂੰ ਫਖਰ ਨਾਲ ਇਹ ਵਸਤਾਂ ਦਿਖਾਉਂਦਾ, ਮਹਿਲਾਂ ਦੀਆਂ ਪਰੀ-ਕਹਾਣੀਆਂ ਸੁਣਾਉਂਦਾ, ਸਰੋਤੇ ਘੰਟਿਆਂ ਬੱਧੀ ਮੰਤਰ ਮੁਗਧ ਸੁਣਦੇ ਰਹਿੰਦੇ।

ਮਲਕਾ ਦਾ ਪੋਤਾ ਪ੍ਰਿੰਸ ਆਫ ਵੇਲਜ਼ ਇਨ੍ਹਾਂ ਹੀ ਦਿਨਾਂ ਵਿਚ ਭਾਰਤ ਆਇਆ, ਅਬਦੁਲ ਨੂੰ ਮਿਲਿਆ, ਉਸਨੇ ਆਪਣੇ ਪਿਤਾ ਬਾਦਸ਼ਾਹ ਐਡਵਰਡ ਨੂੰ ਲਿਖਿਆ-

> ਸ਼ਾਮੀ ਮੁਨਸ਼ੀ ਨੂੰ ਮਿਲੇ। ਉਹ ਹੁਣ ਉਨਾ ਸੁਹਣਾ ਨਹੀਂ ਰਿਹਾ, ਮੋਟਾ ਹੋ ਗਿਐ, ਬਹੁਤ ਨਿਮਰ, ਬੁਹਤ ਮਿਲਣਸਾਰ, ਸਾਨੂੰ ਮਿਲਕੇ ਦਿਲੋਂ ਖੁਸ਼ ਹੋਇਆ। ਸੀਵੀਓ ਪਹਿਨਿਆ ਹੋਇਆ, ਇਹ ਉਪਾਧੀ ਉਸਨੂੰ ਕਦੋਂ ਮਿਲੀ ਸੀ, ਯਾਦ ਨਹੀਂ। ਇਥੇ ਸ਼ਾਂਤ ਜੀਵਨ ਬਤੀਤ ਕਰ ਰਿਹੈ, ਕਿਸੇ ਨੂੰ ਕੋਈ ਖੇਚਲ ਨਹੀਂ ਦਿੰਦਾ। ਦਾਦੀ ਮਾਂ, ਮਹਾਰਾਣੀ ਦੇ ਚਾਰ ਆਖਰੀ ਨੌਕਰ ਵੀ ਇਥੇ ਹੀ ਅਬੁਦਲ ਨੇ ਮਿਲਾਏ।

ਸ਼ਾਹੀ ਪਰਿਵਾਰ ਨਾਲ ਅਬਦੁਲ ਦੀ ਇਹ ਆਖਰੀ ਮੁਲਾਕਾਤ ਸੀ, ਜਨਵਰੀ 1906 ਵਿਚ ਜਦੋਂ ਵਿਕਟੋਰੀਆਂ ਮੈਮੋਰੀਅਲ ਹਾਲ ਦੀ ਨੀਂਹ ਰੱਖੀ ਗਈ ਉਥੇ ਸਾਰਾ ਕਲੱਕਤਾ ਪੁੱਜਿਆ, ਅਬਦੁਲ ਨਹੀਂ।

ਬਿਮਾਰ ਹੋ ਗਿਆ, ਬਹੁਤ ਜਲਦੀ ਬੁਢੇਪਾ ਆਣ ਲੱਥਾ, ਅਨੰਤ ਆਕਾਸ਼ ਵੱਲ ਦੇਖਦਾ ਰਹਿੰਦਾ, ਵਧੀਆ ਹਵੇਲੀ, ਵਡਾ ਫਾਰਮ, ਸਾਰੀ ਦੌਲਤ ਮਲਕਾ ਨਾਲ ਬਿਤਾਏ ਦਿਨਾ ਮੁਕਾਬਲੇ ਕੁੱਝ ਵੀ ਨਹੀਂ। ਚਾਹ ਪੀਣ ਉਸਦੇ ਬੰਗਲੇ ਵਿਚ ਆਉਂਦੀ, ਨਿੱਘ ਪਸਰ ਜਾਂਦੀ, ਉਰਦੂ ਸਿਖਦੀ ਹੋਈ ਆਪਣੇ ਉਸਤਾਦ ਨੂੰ ਪੂਰਾ ਆਦਰ ਦਿੰਦੀ। ਆਗਰੇ ਵਿਚ ਸਥਾਪਤ ਹੋਏ ਮਲਕਾ ਦੇ ਬੁਤ ਨੂੰ ਦੇਖਣ ਜਾਂਦਾ, ਘੰਟਿਆਂ ਬੱਧੀ ਦੇਖਦਾ। ਤਾਜ ਮਹਿਲ ਦੇਖਦਿਆਂ ਦਿਨ ਛੁਪਾ ਦਿੰਦਾ। ਮਲਕਾ ਨੂੰ ਦੱਸਿਆ ਕਰਦਾ ਭਾਰਤੀ ਲੋਕ ਹੋਲੀ ਕਿੰਨੇ ਚਾਵਾਂ ਨਾਲ ਖੇਢਦੇ ਹਨ। ਸਾਲ 1909 ਵਿਚ ਸਰਦੀ ਵਧੀਕ ਖਤਰਨਾਕ ਪਈ। ਕਰੀਮ ਬੰਗਲੇ ਵਿਚ ਇਕ ਪਾਸੇ ਬੀਵੀ ਬੈਠੀ ਸੀ, ਮੰਜੇ ਦੇ ਦੂਜੇ ਪਾਸੇ ਭਤੀਜਾ। ਆਗਰਾ ਸ਼ਹਿਰ ਨੇ ਪੂਰੇ ਜੋਸ਼ੋ ਖਰੋਸ਼ ਨਾਲ ਹੋਲੀ ਖੇਢੀ, ਅੰਦਰ ਪਿਆ ਅਬਦੁਲ ਖੁਸ਼ੀ ਦੀਆਂ ਆਵਾਜ਼ਾਂ ਸੁਣਦਾ ਰਿਹਾ, ਰੰਗ ਬਰੰਗੇ ਦ੍ਰਿਸ਼ ਦੇਖ ਨਾ ਸਕਿਆ।

ਬਾਦਸ਼ਾਹ ਐਡਵਰਡ ਸੱਤਵਾਂ ਸਮੁੰਦਰੀ ਸਫਰ ਕਰਦਾ ਭਾਰਤ ਆ ਰਿਹਾ ਸੀ ਕਿ ਰਸਤੇ ਵਿਚ 20 ਅਪ੍ਰੈਲ 1909, ਉਸ ਨੂੰ ਮੁਨਸ਼ੀ ਹਾਫਿਜ਼ ਅਬਦੁਲ ਕਰੀਮ ਦੀ ਮੌਤ ਦੀ ਤਾਰ ਮਿਲੀ। ਮਲਕਾ ਦੇ ਚਲਾਣੇ ਤੋਂ ਅੱਠ ਸਾਲ ਬਾਦ, ਬਿਆਲੀ ਸਾਲ ਦਾ ਮੁਨਸ਼ੀ ਚਲ ਵਸਿਆ। ਬਾਦਸ਼ਾਹ ਨੇ ਵਾਪਸੀ ਤਾਰ ਰਾਹੀਂ ਵਾਇਸਰਾਇ ਨੂੰ ਚੌਕਸ ਕੀਤਾ- ਕੋਈ ਖਾਸ ਕਾਗਜ਼ ਪੱਤਰ ਮੁਨਸ਼ੀ ਦੇ ਘਰ ਨਾ ਰਹੇ, ਧਿਆਨ ਰੱਖਣਾ ਕਿਤੇ ਗਲਤ ਹੱਥਾਂ ਵਿਚ ਨਾ ਚਲੇ ਜਾਣ। ਵਾਇਸਰਾਇ ਨੇ ਤਾਰ ਯੂਪੀ ਦੇ ਲੈ. ਗਵਰਨਰ ਨੂੰ ਫਾਰਵਰਡ ਕਰ ਦਿੱਤੀ।

ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਤੁਰੰਤ ਮੁਨਸ਼ੀ ਦੇ ਬੰਗਲੇ ਗਏ। ਪਰਿਵਾਰ ਸੋਗ ਵਿਚ ਸੀ, ਜਦੋਂ ਪਤਾ ਲਗਾ ਸਰਕਾਰ ਅਫਸੋਸ ਕਰਨ ਨਹੀਂ, ਮਲਕਾ ਦੇ ਬਕਾਇਆ ਖਤ ਲੈਣ ਆਈ ਹੈ, ਜਿਵੇਂ ਬਿਜਲੀ ਡਿੱਗੀ ਹੋਵੇ। ਘੁੰਡ ਕਢੀ ਮੁਨਸ਼ੀ ਦੀ ਬੇਗਮ ਸਿਸਕਦੀ ਰਹੀ। ਜਿਹੜਾ ਭਤੀਜਾ ਰਸ਼ੀਦ ਇੰਗਲੈਂਡ ਰਾਇਲ ਫੈਮਿਲੀ ਨਾਲ ਰਹਿੰਦਾ ਪੜ੍ਹਿਆ ਕਰਦਾ ਸੀ, ਉਸਨੇ ਖਤਾਂ ਦਾ ਬੈਗ ਲਿਆ ਕੇ ਰੱਖ ਦਿੱਤਾ। ਇਸ ਪ੍ਰਾਪਤੀ ਦੀ ਖਬਰ ਵਾਇਸਰਾਇ ਤਕ ਪੁਚਾ ਦਿੱਤੀ। ਕੇਵਲ ਦੋ ਖਤ ਮਿਲੇ, ਇਨ੍ਹਾਂ ਵਿਚ ਖਾਸ ਗੱਲ ਨਹੀਂ। ਅੱਠ ਸਾਲ ਪਹਿਲਾਂ ਜਦੋਂ ਮੁਨਸ਼ੀ ਦਾ ਇੰਗਲੈਂਡ ਵਿਚਲਾ ਬੰਗਲਾ ਰੇਡ ਕੀਤਾ, ਉਦੋਂ ਵੀ ਰਸ਼ੀਦ ਉਥੇ ਮੌਜੂਦ ਸੀ।

ਬਾਦਸ਼ਾਹ ਨੂੰ ਸੂਚਿਤ ਕੀਤਾ ਗਿਆ- ਹੁਣ ਮੁਨਸ਼ੀ ਦੇ ਘਰ ਕੁਝ ਨਹੀਂ, ਤਾਂ ਵੀ 21 ਮਈ ਐਡਵਰਡ ਨੇ ਬਕਿੰਘਮ ਪੈਲੇਸ ਤੋਂ ਲਿਖਿਆ- ਇਸ ਪਰਿਵਾਰ ਉਪਰ ਸਖਤ ਨਜ਼ਰ ਰੱਖੀ ਜਾਵੇ।

ਬਾਦਸ਼ਾਹ ਵਲੋਂ ਵਾਇਸਰਾਇ ਨੂੰ ਇਕ ਹੋਰ ਤਾਰ ਮਿਲੀ- ਮੁਨਸ਼ੀ ਦੇ ਪਰਿਵਾਰ ਨੂੰ ਕਹੋ ਮਲਕਾ ਵਲੋਂ ਲਿਖਿਆ ਹਰੇਕ ਖਤ ਵਾਪਸ ਕਰਨ ਨਹੀ ਤਾਂ ਸਖਤੀ ਵਰਤੀ ਜਾਏਗੀ। ਮੁਨਸ਼ੀ ਦੇ ਸ਼ਰੀਕ ਅਹਿਮਦ ਹੁਸੈਨ ਨੇ ਸੰਕੇਤ ਦਿੱਤਾ ਸੀ ਕਿ ਪਰਿਵਾਰ ਨੇ ਖਾਸ ਖਤ ਛੁਪਾ ਕੇ ਰਖੇ ਹਨ। ਫਿਰ ਪੁਲਿਸ ਰੇਡ। ਭਤੀਜੇ ਨੇ ਕੁਰਾਨ ਹੱਥਾਂ ਵਿਚ ਰੱਖ ਕੇ ਸਹੁੰ ਖਾਧੀ- ਸਾਡੇ ਕੋਲ ਹੋਰ ਕੁਝ ਨਹੀਂ। ਵਾਇਸਰਾਇ ਮਿੰਟੋ ਮਾਰਲੇ, ਬਾਦਸ਼ਾਹ ਦੇ ਹੁਕਮਾ ਕਾਰਨ ਪ੍ਰੇਸ਼ਾਨ ਸੀ। ਉਸਨੇ ਲਿਖਿਆ- ਹਜ਼ੂਰ ਭਾਰਤ ਵਿੱਚ ਰਾਜਸੀ ਬੇਚੈਨੀ ਹੈ, ਮੁਨਸ਼ੀ ਦੇ ਪਰਿਵਾਰ ਨਾਲ ਜ਼ਿਆਦਤੀ ਹੋਈ ਹੈ। ਕੁਝ ਖਤ ਤਾਂ ਹਨ ਪਰ ਬਿਲਕੁਲ ਮਾਮੂਲੀ ਜਿਵੇਂ ਕ੍ਰਿਸਮਿਸ ਕਾਰਡ। ਮੁਨਸ਼ੀ ਦੀ ਪਤਨੀ ਉਹ ਖਤ ਆਪਣੇ ਕੋਲ ਰੱਖਣੇ ਚਾਹੁੰਦੀ ਹੈ। ਇਸ ਵਿਚ ਹਰਜ ਕੀ ਹੈ? ਬਾਦਸ਼ਾਹ ਨੇ ਚਾਰ ਖਤ ਵਾਪਸ ਭਾਰਤ ਭੇਜਦਿਆਂ ਲਿਖਿਆ- ਮੁਨਸ਼ੀ ਦੀ ਬੇਗਮ ਦੇ ਦੇਹਾਂਤ ਉਪਰੰਤ ਇਹ ਖਤ ਵੀ ਸਰਕਾਰੀ ਨਿਗਰਾਨੀ ਵਿਚ ਲੈ ਲਏ ਜਾਣ। ਇਹ ਖਤ ਜਦੋਂ ਮੁਨਸ਼ੀ ਦੀ ਬੇਵਾ ਨੂੰ ਦਿੱਤੇ, ਮੁਨਸ਼ੀ ਦੇ ਤਸੀਲਦਾਰ ਭਰਾ ਤੋਂ ਹਲਫੀਆ ਬਿਆਨ ਲਿਆ ਕਿ ਵਾਪਸ ਕਰ ਦਿਆਂਗੇ। 6 ਮਈ 1910 ਨੂੰ ਬਾਦਸ਼ਾਹ ਐਡਵਰਡ ਦੀ ਮੌਤ ਹੋ ਗਈ, ਜਾਰਜ ਪੰਜਵਾਂ ਹਕੂਮਤ ਕਰਨ ਲੱਗਾ ਜਿਸ ਨੂੰ ਐਡਵਰਡ ਵਾਂਗ ਇਸ ਖੱਤੋ ਖਿਤਾਬਤ ਵਿਚ ਕੋਈ ਰੁਚੀ ਨਹੀਂ ਸੀ।

ਖੋਜ ਕਰਦਿਆਂ ਸ਼੍ਰਬਨੀ ਬਾਸੂ ਨੂੰ ਅਬਦੁਲ ਦੇ ਬੰਗਲੇ ਵਿਚੋਂ ਉਸਦੀ ਮਾਲਕੀ ਵਾਲੀ ਜ਼ਮੀਨ ਦਾ ਨਕਸ਼ਾ ਮਿਲ ਗਿਆ। ਸੁੰਨਸਾਨ ਬੰਗਲੇ ਵਿਚ ਇਕ ਸਰਕਾਰੀ ਕਲਰਕ ਡਿਊਟੀ ਉਤੇ ਸੀ ਜਿਸ ਨੂੰ ਰਿਕਾਰਡ ਦੀ ਕੋਈ ਵਾਕਫੀ ਨਹੀਂ ਸੀ। ਅਲਮਾਰੀਆਂ ਵਿਚਕਾਰ ਅਵਾਰਾ ਕੁੱਤਾ ਸੁੱਤਾ ਪਿਆ ਕਦੀ ਕਦੀ ਅੱਧੀ ਅੱਖ ਖੋਲ੍ਹ ਕੇ ਦੇਖ ਲੈਂਦਾ ਹੋ ਕੀ ਰਿਹਾ ਹੈ। ਦੇਸ ਵੰਡ ਵੇਲੇ ਅਬਦੁਲ ਕਰੀਮ ਦਾ ਪਰਿਵਾਰ ਪਾਕਿਸਤਾਨ ਚਲਾ ਗਿਆ, ਉਧਰੋਂ ਆਏ ਰਫੂਜੀਆਂ ਵਿਚਕਾਰ ਉਸਦਾ ਘਰ ਜ਼ਮੀਨ ਵੰਡ ਦਿੱਤੇ ਗਏ। ਸਤਾਸੀ ਸਾਲ ਉਮਰ ਦਾ ਹਿਮੇਸ਼ ਚੰਦ ਚਤਰਵੇਦੀ, ਅਲੱਾਟੀ ਇਥੇ ਰਹਿ ਰਿਹਾ ਸੀ, ਉਸਨੇ ਦੱਸਿਆ- ਮੇਰੀ ਬੀਵੀ ਨੇ ਇੱਕ ਦਿਨ ਖਤਾਂ ਦਾ ਕੋਈ ਬੰਡਲ ਮੈਨੂੰ ਫੜਾਇਆ। ਮੈਂ ਕੀ ਕਰਨੇ ਸਨ? ਰੱਦੀ ਵਿਚ ਸੁੱਟ ਦਿੱਤੇ। ਚਤਰਵੇਦੀ ਨੇ ਦੱਸਿਆ ਲੋਕ ਉਸਨੂੰ ਅਜੇ ਯਾਦ ਕਰਦੇ ਰਹਿੰਦੇ ਹਨ, ਦਸਦੇ ਹਨ ਉਸਤਾਦ ਜੀ ਮਲਕਾ ਦੇ ਅਧਿਆਪਕ ਸਨ, ਸੁਣਿਐਂ ਬੜੀ ਸ਼ਾਨ ਹੋਇਆ ਕਰਦੀ ਸੀ?

ਚਤਰਵੇਦੀ, ਲੇਖਕ ਨੂੰ ਵੱਡੇ ਦਰਵਾਜ਼ੇ ਨਜ਼ਦੀਕ ਲੈ ਗਿਆ- ਕਹਿੰਦੇ ਨੇ ਇੱਥੇ ਅਬਦੁਲ ਦੀ ਬੱਘੀ ਖਲੋਇਆ ਕਰਦੀ ਸੀ। ਸਲਵਾਰ ਕਮੀਜ਼ ਦਸਤਾਰ ਵਿਚ ਸਜਿਆ ਅਬਦੁਲ ਇਥੇ ਉਤਰਦਾ, ਸ਼ਾਨ ਨਾਲ ਅੰਦਰ ਬੰਗਲੇ ਵਿਚ ਜਾਂਦਾ। ਲੋਕ ਉਸਦੀ ਦਾਸਤਾਂ ਸੁਣਾਇਆ ਕਰਦੇ ਹਨ। ਮਲਕਾ ਦੇ ਦੇਹਾਤ ਪਿਛੋਂ ਸ਼ਾਹੀ ਪਰਿਵਾਰ ਨੇ ਉਸਨੂੰ ਸਖਤ ਨਫਰਤ ਕੀਤੀ, ਬੇਇਜ਼ਤੀ ਦੀ ਹੱਦ ਤਕ। ਉਸ ਨੇ ਕਿਸੇ ਵਿਰੁੱਧ ਮੂੰਹ ਨਹੀਂ ਖੋਲ੍ਹਿਆ। ਸ਼ਾਹੀ ਪਰਿਵਾਰ ਨੂੰ ਚਾਹੀਦਾ ਸੀ ਉਸਦਾ ਸ਼ੁਕਰਗੁਜ਼ਾਰ ਹੁੰਦਾ, ਪਰਿਵਾਰ ਪਾਸ ਉਦੋਂ ਮਲਕਾ ਵਾਸਤੇ ਵਕਤ ਨਹੀ ਹੁੰਦਾ ਸੀ ਜਦੋਂ ਅਬਦੁਲ ਦਿਨ ਰਾਤ ਹਾਜਰ ਹੋਇਆ ਕਰਦਾ। ਮਲਕਾ ਦੀ ਉਮਰ ਦਾ ਆਖਰੀ ਦਹਾਕਾ ਅਬਦੁਲ ਸਦਕਾ ਜਿਉਣ ਜੋਗਾ ਬਣਿਆ ਰਿਹਾ ਸੀ।

ਅਬਦੁਲ ਦੇ ਬੰਗਲੇ ਨਜ਼ਦੀਕ ਨਰਸਿੰਗ ਹੋਮ ਬਣ ਗਿਆ ਹੈ। ਬੱਘੀ ਦੀ ਥਾਂ ਐਂਬੂਲੈਂਸ ਖਲੋਂਦੀ ਹੈ। ਬਾਸੂ ਨੇ ਮੁਨਸ਼ੀ ਦੀ ਖਸਤਾ ਹਾਲ ਕਬਰ ਦੇਖੀ, ਇਕ ਲੈਮੀਨੇਟਡ ਟੈਲੀਗ੍ਰਾਮ ਪਈ ਸੀ, ਬਜ਼ੁਰਗ ਚੁਤਰਵੇਦੀ ਤੋਂ ਕੁਝ ਯਾਦਾਂ ਮਿਲੀਆਂ। ਸੌ ਸਾਲ ਪਹਿਲਾਂ ਵਾਲਾ ਸ਼ਾਹੀ ਨਗਰ ਆਗਰਾ ਹੁਣ ਵਕਤ ਨੇ ਅੱਗੇ ਸਰਕਾ ਦਿੱਤਾ ਹੈ।

## ਕਾਰਲ ਮਾਰਕਸ

ਮੇਰੀ ਜਬਰੀਲ, ਅਮਰੀਕਾ ਅਤੇ ਫਰਾਂਸ ਦੇ ਵਿਸ਼ਵ ਵਿਦਿਆਲਿਆਂ ਵਿਚ ਪੜ੍ਹੀ ਤੇ ਰਿਊਟਰਜ਼ ਦੀ ਸੰਪਾਦਕ ਵਜੋਂ ਦੋ ਦਹਾਕੇ ਵਾਸ਼ਿੰਗਟਨ ਅਤੇ ਲੰਡਨ ਵਿਚ ਬਿਤਾਏ। ਹੁਣ ਉਹ ਇਟਲੀ ਦੀ ਵਸਨੀਕ ਹੈ। ਕਾਰਲ ਮਾਰਕਸ ਦੇ ਜੀਵਨ ਉਤੇ ਉਸ ਦੀ ਕਿਤਾਬ *ਲਵ ਐਂਡ ਕੈਪੀਟਲ* 2011 ਵਿਚ ਆਈ ਜੋ ਲਿਟਲ ਬ੍ਰਾਊਨ ਐਂਡ ਕੰਪਨੀ ਨੇ ਨਿਊਯਾਰਕ ਤੋਂ ਛਾਪੀ ਹੈ। ਮਾਰਕਸ ਉਪਰ ਲਿਖੀਆਂ ਗਈਆਂ ਜੀਵਨੀਆਂ ਦੀ ਘਾਟ ਨਹੀਂ ਪਰ 700 ਪੰਨਿਆਂ ਦੀ ਇਸ ਕਿਤਾਬ ਦੀ ਇਹੋ ਵਿਲੱਖਣਤਾ ਹੈ ਕਿ ਪੂਰਬਲੇ ਸਾਰੇ ਜੀਵਨੀ ਸਾਹਿਤ ਦਾ ਸਰਵੇਖਣ ਕਰਕੇ, ਮਾਰਕਸ ਪਰਿਵਾਰ ਦੇ ਜੀਆਂ ਨੂੰ ਮਿਲਕੇ ਉਸਨੇ ਪ੍ਰਬੁੱਧ ਸ਼ਿਲਪਕਾਰ ਵਾਂਗ ਸਮੱਗਰੀ ਇਕ ਥਾਂ, ਇਕ ਲੜੀ ਵਿਚ ਪਰੋ ਦਿੱਤੀ ਹੈ। ਕਿਤਾਬ ਦੇ 53 ਅਧਿਆਵਾਂ ਵਿਚ ਅਠਾਈ ਸੌ ਹਵਾਲੇ ਹਨ।

ਪਾਠ ਕਰਦਿਆਂ ਪਾਠਕ ਕਿਤੇ ਉਕਤਾਉਂਦਾ ਨਹੀਂ। ਬਾਲਜ਼ਾਕ ਦੀ ਇਸ ਪੰਕਤੀ ਨਾਲ ਮੰਗਲਚਰਣ ਕਰੀਏ, ''ਜੀਨੀਅਸ, ਆਪਣੇ ਆਪ ਅੱਗੇ ਜਵਾਬਦੇਹ ਹੈ ਕੇਵਲ, ਮਨੋਰਥ ਸਿੱਧੀ ਵਾਸਤੇ ਅਪਣਾਏ ਰਸਤੇ ਦੀ ਸਾਰਥਕਤਾ ਸਿਰਫ ਉਹੀ ਜਾਣਦਾ ਹੈ।''

ਮਾਰਕਸ ਦੀ ਪਤਨੀ ਦਾ ਨਾਮ ਜੈਨੀ ਸੀ ਜੋ ਅਮੀਰ ਮਾਪਿਆਂ ਦੇ ਘਰ 1814 ਈਸਵੀ ਵਿਚ ਪੈਦਾ ਹੋਈ। ਪਿਤਾ ਸਰਕਾਰੀ ਅਫਸਰ ਸੀ ਤੇ ਪਰਿਵਾਰ ਸ਼ਾਨਦਾਰ ਬੰਗਲੇ ਵਿਚ ਰਹਿੰਦਾ ਸੀ। ਜਵਾਨ ਜੈਨੀ ਆਪਣੇ ਸ਼ਹਿਰ ਦੀ ਸਭ ਤੋਂ ਵੱਧ ਸੁਹਣੀ ਕੁੜੀ ਸੀ। ਉਸਦੀ ਪੜ੍ਹਾਈ ਲਿਖਾਈ ਵੱਲ ਖਾਸ ਤਵੱਜੋ ਦਿੱਤੀ ਗਈ। ਉਸਨੇ ਜਰਮਨ ਅਤੇ ਫਰਾਂਸ ਦੇ ਸ਼੍ਰੋਮਣੀ ਫਿਲਾਸਫਰ ਪੜ੍ਹੇ। ਕਾਂਟ ਨੇ ਐਲਾਨ ਕੀਤਾ, ''ਜਿਹੜਾ ਬੰਦਾ ਦੂਜੇ ਉਪਰ ਨਿਰਭਰ ਹੈ, ਉਹ ਬੰਦਾ ਨਹੀਂ, ਉਹ ਤਾਂ ਦੂਜੇ ਦੀ ਜਾਇਦਾਦ ਹੈ। ਔਰਤ ਮਰਦ ਦੀ ਗੁਲਾਮ ਨਹੀਂ ਅਤੇ ਮਨੁਖਤਾ ਕਿਸੇ ਸੂਰਤ ਵਿਚ ਵੀ ਰਾਜੇ ਦੀ ਗੁਲਾਮ ਨਹੀਂ। ਰਾਜੇ ਦਾ ਐਲਾਨ ਕਿ ਉਹ ਰੱਬ ਦਾ ਦੂਤ ਹੈ, ਬਕਵਾਸ ਹੈ।''

ਪਿਤਾ ਹੈਨਰਿਕ ਮਾਰਕਸ ਅਤੇ ਮਾ ਹੈਨਰਿਟਾ ਦੇ ਘਰ ਕਾਰਲ ਦਾ ਜਨਮ 1818 ਨੂੰ ਜਰਮਨੀ ਵਿਚ ਹੋਇਆ। ਯਹੂਦੀ ਬੱਚੇ ਨੂੰ ਸਰਕਾਰੀ ਸਕੂਲ ਵਿਚ ਦਾਖਲਾ ਨਹੀਂ ਮਿਲਦਾ ਸੀ ਸੋ ਕਾਰਲ ਉਦੋਂ ਛੇ ਸਾਲ ਦਾ ਸੀ ਜਦੋਂ ਪਰਿਵਾਰ ਈਸਾਈ ਧਰਮ ਵਿਚ ਆ ਗਿਆ। ਇਹ ਫੈਸਲਾ ਵਕਤੀ ਲੋੜ ਪੂਰੀ ਕਰਨ ਵਾਸਤੇ ਕੀਤਾ ਗਿਆ। ਕਾਰਲ ਦੀ ਭੈਣ ਸੋਫੀ, ਜੈਨੀ ਦੀ ਸਹੇਲੀ ਸੀ। ਬੱਚਿਆ ਦਾ ਇਕ ਦੂਜੇ ਦੇ ਘਰ ਆਉਣ ਜਾਣ ਬਣਿਆ ਹੋਇਆ ਸੀ।

ਹੇਗਲ ਦੇ ਫਲਸਫੇ ਨਾਲ ਯੋਰਪ ਹਿਲ ਗਿਆ ਸੀ। ਜੁਆਨੀ ਸੋਚਣ ਲੱਗ ਪਈ ਕਿ ਹੇਗਲ ਦਾ ਕਿਹਾ- ਤਬਦੀਲੀ ਯਕੀਨੀ ਹੈ, ਸੱਚ ਹੋਵੇਗਾ, ਨਿਰਕੁੰਸ਼ ਬਾਦਸ਼ਾਹਾਂ ਤੋਂ ਖਹਿੜਾ ਛੁਟੇਗਾ।

ਕਾਰਲ ਦਾ ਪਿਤਾ, ਕੈਸੀਨੋ ਕਲੱਬ ਦਾ ਮੈਂਬਰ ਸੀ। ਜਨਵਰੀ 1834 ਵਿਚ ਕਲੱਬ ਦੀ ਮੀਟਿੰਗ ਵਿਚ ਬੋਲਦਿਆਂ ਉਸਨੇ ਰਾਜੇ ਦੀ ਪ੍ਰਸ਼ੰਸਾ ਕਰਦਿਆ ਕਿਹਾ- ਅਸੀਂ ਸ਼ੁਕਰਗੁਜਾਰ ਹਾਂ ਕਿ ਮਹਾਰਾਜ ਸਾਡੇ ਕਲੱਬ ਦਾ ਸਤਿਕਾਰ ਕਰਦੇ ਹਨ ਅਤੇ ਸਾਡੇ ਰਾਹੀਂ ਪਰਜਾ ਦੀ ਫਰਿਆਦ ਸੁਣਦੇ ਹਨ। ਹੈਨਰਿਕ ਦੀ ਇਸ ਸਪੀਚ ਨੂੰ ਵਿਅੰਗਮਈ ਗਰਦਾਨਦਿਆਂ ਸਰਕਾਰ ਨੇ ਉਸ ਦੁਆਲੇ ਜਾਸੂਸਾਂ ਦੀ ਡਿਊਟੀ ਲਾ ਦਿੱਤੀ। ਸੋਲਾਂ ਸਾਲ ਦੇ ਕਾਰਲ ਨੇ ਦੇਖਿਆ ਕਿ ਮਨੁਖੀ ਬਰਾਬਰੀ ਅਤੇ ਆਜ਼ਾਦੀ ਦੀਆਂ ਚੰਗੀਆਂ ਗੱਲਾਂ ਦੱਸਣ ਵਾਲੇ ਉਸਦੇ ਸਕੂਲ ਹੈਡਮਾਸਟਰ ਨੂੰ ਨੌਕਰੀ ਤੋਂ ਹਟਾ ਦਿੱਤਾ ਤੇ ਪਿਤਾ ਉਪਰ ਨਾਜਾਇਜ਼ ਸ਼ਿਕੰਜਾ ਕਸ ਦਿੱਤਾ। ਕਾਰਲ ਦੇ ਧੁੰਦਲੇ ਖਿਆਲ ਕੁੱਝ ਕੁੱਝ ਸਾਫ ਹੋਣ ਲੱਗੇ। ਅਜੇ ਇਨਕਲਾਬੀਆਂ ਦਾ ਦੌਰ ਨਹੀਂ ਆਇਆ ਸੀ, ਇਹ ਸਾਰੇ ਮਾਮੂਲੀ ਸੁਧਾਰਵਾਦੀ ਲੋਕ ਸਨ। ਜਰਮਨ ਸੋਸ਼ਲਿਜ਼ਮ ਦੇ ਪਿਤਾਮਾ ਲੁਡਵਿਗ ਗਾਲ ਦਾ ਪੈਂਫਲਿਟ ਛਪਿਆ ਜਿਸ ਵਿਚ ਕਿਹਾ ਸੀ ਕਿ ਸਮਾਜ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ, ਇਕ ਮਜ਼ਦੂਰ ਹਨ ਜੋ ਧਨ ਉਤਪਨ ਕਰਦੇ

ਹਨ, ਦੂਜੇ ਧਨੀ ਜੋ ਮੁਨਾਫੇ ਦੀ ਫਸਲ ਵਢਦੇ ਹਨ। ਹੈਨਰਿਕ ਹੀਨ ਜਰਮਨੀ ਦਾ ਹਰਮਨ ਪਿਆਰਾ ਸ਼ਾਇਰ ਸੀ ਭਾਵੇਂ ਕਿ ਉਸਦੀਆਂ ਲਿਖਤਾਂ ਤੇ ਪਾਬੰਦੀ ਲੱਗੀ ਹੋਈ ਸੀ। ਉਸਦੀ ਗ੍ਰਿਫਤਾਰੀ ਦੇ ਵਾਰੰਟ ਜਾਰੀ ਹੋਏ ਤਾਂ ਉਹ ਪੈਰਿਸ ਚਲਾ ਗਿਆ ਕਿਉਂਕਿ ਇਕ ਮੰਤਰੀ ਨੇ ਕਿਹਾ ਸੀ ਉਸ ਨੂੰ ਫਾਂਸੀ ਲਾਉ। ਉਸਦੇ ਗੀਤਾਂ ਦੀਆਂ ਉਦਾਸ ਧੁਨਾਂ ਜਰਮਨੀ ਦੇ ਸਕੂਲਾਂ ਵਿਚ ਗੂੰਜੀਆਂ। ਮਾਰਕਸ ਦੇਖ ਰਿਹਾ ਸੀ ਖੇਤਾਂ ਦੇ ਕਿਸਾਨ ਅਤੇ ਛੋਟੇ ਕਾਰੀਗਰ ਆਪਣੇ ਕਿੱਤੇ ਛੱਡ ਛੱਡ ਫੈਕਟਰੀਆਂ ਵਲ ਰੁਖ ਕਰ ਰਹੇ ਸਨ। ਇਨ੍ਹਾਂ ਪਰਛਾਵਿਆਂ ਨੇ ਉਸ ਉਪਰ ਅਸਰ ਕਰਨਾ ਸੀ।

17 ਸਾਲ ਦੀ ਉਮਰੇ ਉਸਨੇ ਯੂਨੀਵਰਸਿਟੀ ਵਿਚ ਦਾਖਲਾ ਲਿਆ। ਵਿਦਿਆਰਥੀਆਂ ਨੇ ਲੇਖ ਲਿਖਣਾ ਸੀ, 'ਆਪਣਾ ਕੈਰੀਅਰ ਕਿਵੇਂ ਚੁਣੀਏ', ਉਸਨੇ ਲਿਖਿਆ, ''ਕਿੱਤਾ ਅਜਿਹਾ ਚੁਣੀਏ ਜਿਸ ਨਾਲ ਬਹੁਤਿਆਂ ਦਾ ਭਲਾ ਹੋਵੇ ਤੇ ਖੁਦ ਸੰਪੂਰਨ ਹੋ ਜਾਈਏ। ਸੰਪੂਰਨਤਾ ਉਸ ਨੂੰ ਨਸੀਬ ਹੋਏਗੀ ਜਿਹੜਾ ਦੂਜਿਆ ਦੀ ਸੰਪੂਰਨਤਾ ਲਈ ਕੰਮ ਕਰੇਗਾ। ਜਿਹੜਾ ਕੇਵਲ ਆਪਣੀਆਂ ਲੋੜਾਂ ਪੂਰੀਆਂ ਕਰਨ ਵੱਲ ਰੁਚਿਤ ਹੈ ਉਹ ਪ੍ਰਸਿੱਧ ਹੋ ਸਕਦੈ, ਸਾਧੂ ਅਖਵਾ ਸਕਦੈ, ਮਹਾਂਕਵੀ ਹੋ ਸਕਦੈ ਪਰ ਸੰਪੂਰਨ ਨਹੀਂ। ਜਿਹੜੇ ਲੋੜਵੰਦਾਂ ਲਈ ਸਹਾਈ ਹੋਣਗੇ, ਭਲੇ ਲੋਕ ਉਨ੍ਹਾਂ ਦੀਆਂ ਅਸਥੀਆਂ ਹੰਝੂਆਂ ਨਾਲ ਧੋਣਗੇ।''

ਜੈਨੀ ਦੇ ਪਿਤਾ ਨੇ ਆਪਣੀ ਧੀ ਨੂੰ ਗੇਟੇ, ਸ਼ਿੱਲਰ ਅਤੇ ਸ਼ੈਲੇ ਦੀਆਂ ਲਿਖਤਾਂ ਪੜ੍ਹਾਈਆਂ। ਕਾਰਲ ਵਿਚ ਉਸਨੂੰ ਇਨ੍ਹਾਂ ਲੇਖਕਾਂ ਦੇ ਨਾਇਕ ਦਾ ਚਿਹਰਾ ਦਿੱਸਿਆ। ਉਮਰ ਵਿਚ ਕਾਰਲ ਤੋਂ ਚਾਰ ਵਰ੍ਹੇ ਵੱਡੀ ਜੈਨੀ ਨੂੰ ਕਾਰਲ ਵਿਚਲੇ ਸੁਪਰਮੈਨ ਦੇ ਨੈਣ ਨਕਸ ਦਿੱਸੇ ਤੇ ਉਹ ਫਿਦਾ ਹੋ ਗਈ। ਆਪਣਾ ਕਸਬਾ ਤ੍ਰਾਇਰ ਛੱਡ ਕੇ ਉਹ ਬੋਨ ਯੂਨੀਵਰਸਿਟੀ ਵਿਚ ਬਰਲਿਨ ਗਿਆ। ਇਕ ਸਾਲ ਬਾਦ ਜੈਨੀ ਨੇ ਕਾਰਲ ਅਗੇ ਵਿਆਹ ਦੀ ਖਾਹਿਸ਼ ਜ਼ਾਹਰ ਕੀਤੀ। ਜੈਨੀ ਦੇ ਦਿਮਾਗ ਵਿਚ ਸ਼ਿੱਲਰ ਦਾ ਵਾਕ ਘੁੰਮਦਾ ਰਹਿੰਦਾ, ''ਮੇਰੇ ਵਰਗੇ ਕੁੱਝ ਬੰਦਿਆਂ ਦੀ ਸੈਨਾ ਮੇਰਾ ਸਾਥ ਦਏ ਤਾਂ ਮੈਂ ਜਰਮਨੀ ਵਿਚ ਉਹ ਗਣਤੰਤਰ ਕਾਇਮ ਕਰ ਦਿਆਂ ਜਿਸ ਅੱਗੇ ਰੋਮ ਅਤੇ ਸਪਾਰਟਾ ਦੀਆਂ ਸਭਿਅਤਾਵਾਂ ਇਉਂ ਦਿੱਸਣ ਜਿਵੇਂ ਅਜੇ ਪੰਘੂੜੇ ਵਿਚ ਲੇਟੀਆਂ ਹੋਣ।''

ਯੂਨੀਵਰਸਿਟੀ ਵਿਚ ਪਹਿਲਾ ਸਾਲ ਉਸਨੇ ਸ਼ਰਾਬ ਅਤੇ ਅੱਯਾਸ਼ੀਆਂ ਦੇ ਲੇਖੇ ਲਾਇਆ। ਦਾਹੜੀ ਰੱਖ ਲਈ, ਵਧੇ ਵਾਲ ਪਿੱਛੇ ਸੁੱਟ ਲਏ। ਸ਼ਰਾਬੀ ਹੋਕੇ ਖਰੂਦ ਕਰਨ ਦੇ ਦੋਸ਼ ਕਾਰਨ ਜੇਲ੍ਹ ਦੀ ਹਵਾ ਖਾਣੀ ਪਈ। ਤਲਵਾਰਬਾਜ਼ੀ(Duel) ਦਾ ਸ਼ੌਕੀਨ ਜਦੋਂ ਘਰ ਖਤ ਲਿਖਦਾ, ਹਰੇਕ ਖਤ ਵਿਚ ਪਿਤਾ ਤੋਂ ਪੈਸੇ ਮੰਗੇ ਹੁੰਦੇ, ਕਰਜ਼ਈ ਹੁੰਦਾ ਗਿਆ। ਪਿਤਾ ਨੇ ਆਪਣੇ ਘਰੋਂ ਪਹਿਲਾ ਬੱਚਾ ਯੂਨੀਵਰਸਿਟੀ ਤੋਰਿਆ ਸੀ, 15 ਅਕਤੂਬਰ 1835 ਨੂੰ ਸਵੇਰ ਦੇ ਚਾਰ ਵਜੇ ਸਾਰਾ ਪਰਿਵਾਰ ਉਸ ਨੂੰ ਰਿਵਰਬੋਟ ਤੇ ਚੜ੍ਹਾਉਣ ਵਾਸਤੇ ਚਾਈਂ ਚਾਈਂ ਆਇਆ ਸੀ। ਵਿਦਾਇਗੀ ਵਕਤ ਪਿਤਾ ਨੇ ਕਿਹਾ ਸੀ, ''ਮੇਰੇ ਕੋਲ ਜੇ ਇਹ ਸਮਰੱਥਾ ਬਚਪਨ ਵਿਚ ਹੁੰਦੀ ਜੋ ਅੱਜ ਹੈ ਤਾਂ ਜੋ ਮੈਂ ਬਣਨਾ ਸੀ, ਤੂੰ ਉਹ ਬਣੀਂ। ਮੇਰੇ ਸੁਫਨੇ ਸਾਕਾਰ ਕਰਨੇ ਹਨ ਜਾਂ ਮਿਟੀ ਵਿਚ ਮਿਲਾਣੇ ਹਨ, ਤੇਰੇ ਵਸ।''

ਮਾਰਕਸ ਨੇ ਸ਼ੁਰੂ ਵਿਚ ਕਾਨੂੰਨ ਪੜ੍ਹਿਆ, ਫਿਰ ਫਲਸਫੇ ਵਲ ਰੁਖ ਕੀਤਾ। ਪਿਤਾ ਪੁਛਦਾ ''ਤਲਵਾਰਬਾਜ਼ੀ ਦਾ ਫਲਸਫੇ ਨਾਲ ਕੋਈ ਸਬੰਧ ਹੋਵੇਗਾ ਹੀ। ਤੂੰ ਸਿਆਣੈ।'' ਇਕ ਵਾਰ ਤਾਂ ਤਲਵਾਰਬਾਜ਼ੀ ਦੌਰਾਨ ਉਸਦੇ ਭਰਵੱਟੇ ਉਪਰ ਡੂੰਘਾ ਜ਼ਖਮ ਹੋ ਗਿਆ ਜਿਸ ਨੂੰ ਕਾਰਲ ਨੇ ਫਖਰ ਨਾਲ ਤਮਗਾ ਕਿਹਾ, ਉਸ ਕੋਲੋਂ ਵਰਜਿਤ ਗ਼ੈਰਲਸੰਸੀ ਰਿਵਾਲਵਰ ਬਰਾਮਦ ਕੀਤਾ ਗਿਆ। ਪਿਤਾ ਨੇ ਬੋਨ ਯੂਨੀਵਰਸਿਟੀ ਵਿਚੋਂ ਹਟਾ ਕੇ ਵੱਡੀ, ਯੂਨੀਵਰਸਿਟੀ ਆਫ ਬਰਲਿਨ ਵਿਚ ਦਾਖਲ ਕਰਵਾ ਦਿੱਤਾ। ਜੈਨੀ ਅਤੇ ਕਾਰਲ ਵਿਚਕਾਰ ਖਤਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਕਾਰਲ ਨੇ ਤਾਂ ਆਪਣੇ ਘਰ ਇਸ ਦੀ ਜਾਣਕਾਰੀ ਦੇ ਦਿੱਤੀ ਪਰ ਜੈਨੀ ਨੇ ਆਪਣੇ ਮਾਪਿਆਂ ਕੋਲ ਗੱਲ ਨਾ ਕੀਤੀ। ਇਕ ਤਾਂ ਉਮਰਾਂ ਦਾ ਫਰਕ ਬਹੁਤਾ ਸੀ ਦੂਜੇ ਅਜੇ ਕਾਰਲ ਕੋਲ ਕੋਈ ਰੁਜ਼ਗਾਰ ਨਹੀਂ ਸੀ, ਮਾਪਿਆਂ ਨੂੰ ਪ੍ਰੇਸ਼ਾਨੀ ਹੋਣੀ ਸੀ। ਕਾਰਲ ਦੇ ਪਿਤਾ ਨੇ ਇਹ ਕਹਿਕੇ ਸਹਿਮਤੀ ਪ੍ਰਗਟਾਈ ਕਿ ਪੜ੍ਹ, ਰੁਜ਼ਗਾਰ ਤੇ ਲੱਗ, ਫਿਰ ਵਿਆਹ ਬਾਰੇ ਸੋਚੀਂ।

ਇਕ ਪਾਸੇ ਬੇਰਸ ਔਖੀ ਪੜ੍ਹਾਈ, ਦੂਜੇ ਪਾਸੇ ਜੈਨੀ ਦਾ ਰੁਮਾਂਸ, ਬਿਮਾਰ ਹੋ ਗਿਆ। ਡਾਕਟਰ ਨੇ ਕੁੱਝ ਹਫਤੇ ਕਿਸੇ ਪਿੰਡ ਵਿਚ ਬਿਤਾਉਣ ਲਈ ਕਿਹਾ। ਪਿੰਡ ਵਿਚ ਰਹਿੰਦਿਆਂ ਬਿਮਾਰੀ ਦੌਰਾਨ ਉਸਨੇ ਸਾਰਾ ਹੇਗਲ ਪੜ੍ਹ ਲਿਆ ਜਿਸਦੀ ਦੋ ਸਾਲ ਪਹਿਲਾਂ ਮੌਤ ਹੋ ਚੁੱਕੀ ਸੀ। ਹੇਗਲ ਇਸੇ ਯੂਨੀਵਰਸਿਟੀ ਦਾ ਪ੍ਰੋਫੈਸਰ ਰਿਹਾ ਸੀ ਜਿਥੇ ਕਾਰਲ ਪੜ੍ਹ ਰਿਹਾ ਸੀ। ਫਰਾਂਸ, ਬੈਲਜੀਅਮ ਅਤੇ ਇੰਗਲੈਂਡ ਦੇ ਜੁਆਨਾ ਵਿਚ ਹੇਗਲ ਜੜ੍ਹਾਂ ਫੜ ਰਿਹਾ ਸੀ। ਜੁਆਨ ਦੇਖ ਰਹੇ ਸਨ, ਢਲਿਆ ਲੋਹਾ ਰੇਲ ਲਾਇਨਾ ਦੀ ਸੂਰਤ ਲੈਕੇ ਪਿੰਡਾਂ ਤੱਕ ਪੁੱਜ ਗਿਆ ਸੀ, ਟ੍ਰੇਨ 60 ਕਿਲੋਮੀਟਰ ਦੀ ਰਫਤਾਰ ਨਾਲ ਦੌੜ ਪਈ ਸੀ, ਬਿਜਲੀ ਈਜਾਦ ਹੋ ਗਈ ਤੇ ਤਾਰ ਸੇਵਾ ਰਾਹੀਂ ਪਲਾਂ ਵਿਚ ਸੁਨੇਹੇ ਦੂਰ-ਦੁਰਾਡੇ ਪੁਜਦੇ। ਇਸ ਤਬਦੀਲੀ ਦਾ ਅਸਰ ਕਵਿਤਾ, ਸੰਗੀਤ, ਪੇਂਟਿੰਗ ਅਤੇ ਫਲਸਫੇ ਉਪਰ ਪਿਆ। ਸਿਆਸਤ ਉਪਰ ਅਸਰ ਹੋਣਾ ਹੀ ਹੋਣਾ ਸੀ, ਲੋਕ ਸੋਚਣ ਲੱਗੇ, ਸੁਧਾਰ ਨਹੀਂ, ਹੁਣ ਕ੍ਰਾਂਤੀ ਆਏਗੀ, ਹੇਗਲ ਦਾ ਕਿਹਾ ਸੱਚ ਹੋਵੇਗਾ। ਰਾਜ਼ੀ ਹੋਕੇ ਵਾਪਸ ਬਰਲਿਨ ਆਇਆ ਤਾਂ ਕਾਰਲ ਦੇ ਦੋ ਸ਼ੌਕ ਤੇਜ਼ੀ ਫੜ ਗਏ- ਇਕ ਦਾਰਸ਼ਨਿਕ ਸੰਵਾਦ, ਦੂਜਾ ਸ਼ਰਾਬ ਦੇ ਦੌਰ।

ਜੈਨੀ ਬਿਮਾਰ ਹੋ ਗਈ। ਮਾਪਿਆਂ ਨੇ ਸਮਝਿਆ, ਸਰੀਰਕ ਤਕਲੀਫ ਹੈ, ਠੀਕ ਹੋ ਜਾਵੇਗੀ। ਕਾਰਲ ਦਾ ਪਿਤਾ ਜਾਣਦਾ ਸੀ ਡਿਪਰੈਸ਼ਨ ਹੈ, ਉਹ ਖੁਦ ਡਿਪਰੈਸ਼ਨ ਦਾ ਸ਼ਿਕਾਰ ਸੀ। ਆਪਣੇ ਬੇਟੇ ਨੂੰ ਖਤ ਵਿਚ ਲਿਖਿਆ, ''ਤੈਨੂੰ ਮਿਹਨਤ ਕਰਨੀ ਚਾਹੀਦੀ ਹੈ। ਜੈਨੀ ਨੂੰ ਤੇਰੇ ਤੋਂ ਆਸਾਂ ਹਨ। ਉਸਨੂੰ ਉਸਦੀਆਂ ਅਤੇ ਸੰਸਾਰ ਦੀਆਂ ਨਜ਼ਰਾਂ ਵਿਚ ਡੇਗੀਂ ਨਾ। ਤੇਰੇ ਨਾਲ ਮੰਗਣਾ ਕਰਕੇ ਉਸਨੇ ਕਿਡੀ ਕੁਰਬਾਨੀ ਦਿੱਤੀ ਹੈ, ਇਸ ਨੂੰ ਯਾਦ ਰੱਖੀਂ।'' ਕਾਰਲ ਨੇ ਜੈਨੀ ਦੇ ਰੋਮਾਂਸ ਦੌਰਾਨ ਕਵਿਤਾਵਾਂ ਦੀਆਂ ਤਿੰਨ ਕਿਤਾਬਾਂ ਲਿਖੀਆਂ ਜਿਨ੍ਹਾਂ ਨੂੰ ਪਿਛਲੀ ਉਮਰੇ ਪੜ੍ਹਦਿਆਂ ਜੈਨੀ ਹੱਸ ਪਿਆ ਕਰਦੀ ਸੀ। ਪਿਤਾ ਨੂੰ ਜੈਨੀ ਉਪਰ ਤਰਸ ਆਉਂਦਾ, ਏਨੀ ਮਾਸੂਮ ਕਿ ਉਸਦੇ ਨਾਲਾਇਕ ਪੁੱਤਰ ਨਾਲ ਬੰਧਨ ਵਿਚ ਬਝ ਗਈ। ਜੈਨੀ ਦੀ ਦਸ਼ਾ ਪਿਤਾ ਦੇ ਡਿਪਰੈਸ਼ਨ ਦਾ ਅਕਸਰ ਕਾਰਨ ਬਣਦੀ।

ਪ੍ਰੋਫੈਸਰ ਅਤੇ ਵਿਦਿਆਰਥੀ ਹੇਗਲ ਉਪਰ ਵਿਚਾਰਾਂ ਕਰਦੇ ਇਸ ਨਤੀਜੇ ਤੇ ਪੁਜਦੇ ਕਿ ਇਹ ਤਾਂ ਠੀਕ ਹੈ ਤਬਦੀਲੀ ਯਕੀਨੀ ਹੈ ਪਰ ਤਬਦੀਲੀ ਪਿੱਛੇ ਕੋਈ ਦੈਵੀ ਸ਼ਕਤੀ ਨਹੀਂ ਹੈ ਜਿਵੇਂ ਹੀਗਲ ਦਾ ਖਿਆਲ ਹੈ। ਆਦਮੀ ਖੁਦ ਆਪਣੀ ਹੋਣੀ ਲਈ ਜ਼ਿਮੇਵਾਰ ਹੈ। ਜੇ ਰੱਬ ਤਬਦੀਲੀ ਦਾ ਧੁਰਾ ਹੈ ਤਾਂ ਰਾਜੇ ਕਿਉਂ ਸਥਿਰ ਹਨ? ਪਰਜਾ ਲਈ ਨਹੀਂ, ਰੱਬ ਰਾਜਿਆਂ ਲਈ ਫਾਇਦੇਮੰਦ ਹੈ ਕਿਉਂਕਿ ਉਹ ਰੱਬ ਦੇ ਏਲਚੀ ਹਨ। ਪ੍ਰੋਫੈਸਰਾਂ ਅਤੇ ਜਮਾਤੀਆਂ ਦੇ ਇਕੱਠ ਵਿਚ ਤਬਦੀਲੀ, ਜਿਸ ਲਈ ਡਾਇਲੈਕਟਿਕ ਸ਼ਬਦ ਵਰਤਿਆ ਜਾਂਦਾ, ਬਾਰੇ ਕਾਰਲ ਦਲੀਲਾਂ ਸੁਟਦਾ। ਜਮਾਤੀ ਤਾਂ ਕੀ ਉਸਦੇ ਅਧਿਆਪਕ ਉਸ ਅੱਗੇ ਹਥਿਆਰ ਸੁੱਟ ਦਿੰਦੇ। ਇਉਂ ਲਗਦਾ ਜਿਵੇਂ ਰੂਸੋ, ਵਾਲਟੇਅਰ, ਹੀਨ ਅਤੇ ਹੇਗਲ ਇਕੋ ਜੁਆਨ ਵਿਚ ਦਾਖਲ ਹੋ ਗਏ ਹੋਣ। ਉਸਦਾ ਛੋਟਾ ਨਾਮ ਮੂਹਰ ਪੈ ਗਿਆ। ਮੂਹਰ, ਸ਼ਿੱਲਰ ਦਾ ਹੀਰੋ ਹੈ ਜਿਹੜਾ ਰਾਬਿਨਹੁੱਡ ਵਾਂਗ ਭ੍ਰਿਸ਼ਟ ਹਕੂਮਤ ਉਲਟਾ ਦਿੰਦਾ ਹੈ। ਕਾਰਲ ਦੇ ਨਜ਼ਦੀਕੀ ਸਾਥੀ ਸਾਰੀ ਉਮਰ ਉਸਨੂੰ ਇਸੇ ਨਾਮ ਨਾਲ ਬੁਲਾਉਂਦੇ।

ਪਿਤਾ ਉਦਾਸ ਰਹਿੰਦਾ ਕਿ ਕਾਰਲ, ਪਰਿਵਾਰ ਅਤੇ ਜੈਨੀ ਵਲੋਂ ਲਾਪ੍ਰਵਾਹ ਹੈ। ਉਸ ਦਾ ਗਿਆਰਾਂ ਸਾਲ ਦਾ ਪੁੱਤਰ ਮਹੀਨੇ ਦੀ ਬਿਮਾਰੀ ਬਾਦ ਚੱਲ ਵਸਿਆ। ਪਿਤਾ ਨੇ ਖੁਦ ਮੰਜਾ ਫੜ ਲਿਆ ਤੇ ਅੱਠ ਮਹੀਨੇ ਤਪਦਿਕ ਨਾਲ ਘੁਲਣ ਪਿੱਛੋਂ ਦਮ ਤੋੜ ਗਿਆ। ਉਸਦੀ ਪੁੱਤਰ ਵੱਲ ਆਖਰੀ ਚਿੱਠੀ ਹੈ, ''ਬਿਨਾ ਸ਼ੱਕ ਯਕੀਨ ਕਰੀਂ ਤੂੰ ਮੇਰੇ ਦਿਲ ਦੀ ਤਹਿ ਵਿਚ ਬੈਠਾ ਹੈਂ, ਤੂੰ ਮੇਰੇ ਜੀਵਨ ਦਾ ਸਭ ਤੋਂ ਤਾਕਤਵਰ ਲੀਵਰ ਹੈਂ। ਥੱਕ ਗਿਆ ਹਾਂ ਹੁਣ। ਲਿਖਣਾ ਬੰਦ ਕਰਦਾ ਹਾਂ। ਦੁਖ ਹੈ, ਜੋ ਲਿਖਣਾ ਚਾਹੁੰਦਾ ਸਾਂ ਨਹੀਂ ਲਿਖ ਸਕਿਆ। ਤੈਨੂੰ ਗਲ ਲਾਕੇ ਮਿਲਣਾ ਚਾਹੁੰਦਾ ਹਾਂ।''

ਪਿਤਾ ਦੇ ਸਸਕਾਰ ਮੌਕੇ ਘਰ ਨਹੀਂ ਆਇਆ, ਕਿਹਾ, ''ਹੋਰ ਬਥੇਰੇ ਜਰੂਰੀ ਕੰਮ ਹਨ ਕਰਨ ਵਾਲੇ।'' ਜੈਨੀ ਆਪਣੇ ਮੰਗੇਤਰ ਦੇ ਭਵਿਖ ਲਈ ਦੁਆਵਾਂ ਕਰਦੀ। ਪਿਤਾ ਦੀ ਮੌਤ ਤੋਂ ਬਾਦ ਕਾਰਲ ਕਿਸੇ ਅੱਗੇ ਜਵਾਬਦੇਹ ਨਹੀਂ ਸੀ ਪਰ ਮਾਂ, ਪਿਤਾ ਜਿਨੀ ਉਦਾਰ ਦਿਲ ਨਹੀਂ ਸੀ, ਖਰਚੇ ਵਿਚ ਕਟੌਤੀ ਕਰ ਦਿੱਤੀ ਕਿਉਂਕਿ ਛੇ ਬੱਚੇ ਹੋਰ ਵੀ ਹਨ ਕਾਰਲ ਤੋਂ ਬਿਨਾ।

ਬਾਦਸ਼ਾਹ ਦੀ ਮੌਤ ਬਾਦ 1840 ਵਿਚ ਉਸਦਾ ਸ਼ਾਹਜ਼ਾਦਾ ਫਰੈਡਰਿਕ ਵਿਲਮ ਚੌਥਾ ਗੱਦੀ ਤੇ ਬੈਠਾ। ਲਗਦਾ ਸੀ ਉਹ ਉਦਾਰ ਬਿਰਤੀ ਵਾਲਾ ਹੈ। ਵਪਾਰੀਆਂ ਨੇ ਰਿਆਇਤਾਂ ਮੰਗੀਆਂ, ਵਿਧਾਨ ਬਣਾਉਣ ਲਈ ਕਿਹਾ ਤੇ ਅਸੈਂਬਲੀ ਸਥਾਪਤ ਕਰਨ ਲਈ ਕਿਹਾ ਤਾਂ ਕਿ ਪਰਜਾ ਦੀ ਆਵਾਜ਼ ਸਰਕਾਰ ਤੱਕ ਪੁੱਜੇ। ਮਹਾਰਾਜੇ ਨੇ ਅੱਖਾਂ ਪੂੰਝਣ ਵਾਂਗ ਕੁੱਝ ਥਾਵਾਂ ਤੇ ਨਾਮ ਨਿਹਾਦ ਅਸੈਂਬਲੀਆਂ ਬਣਾਈਆਂ ਜਿਨ੍ਹਾਂ ਪਾਸ ਕੋਈ ਅਧਿਕਾਰ ਨਹੀਂ ਸਨ। ਲਿਖਣ, ਬੋਲਣ ਦੀ ਆਜ਼ਾਦੀ ਮੰਗੀ ਪਰ ਪ੍ਰੈਸ ਤੇ ਹੋਰ ਸਖਤੀਆਂ ਲਾਗੂ ਹੋ ਗਈਆਂ। ਜੁਆਨ ਹੇਗਲਵਾਦੀਆਂ ਉਪਰ ਸ਼ਿਕੰਜਾ ਕਸ ਦਿੱਤਾ, ਫਲਸਰੂਪ ਯੂਨੀਵਰਸਿਟੀਆਂ ਫੌਜੀ ਛਾਉਣੀਆਂ ਬਣ ਗਈਆਂ। ਬਾਦਸ਼ਾਹ, ਪਰਜਾ ਨੂੰ ਇਸ ਕਰਕੇ ਕਮੀਨੀ ਆਖਦਾ ਸੀ ਕਿਉਂਕਿ ਨਾਸਤਕ ਹੁੰਦੀ ਜਾ ਰਹੀ ਸੀ ਤੇ ਐਲਾਨ ਕਰ ਰਹੀ ਸੀ ਕਿ ਰੱਬ ਨੇ ਰਾਜਾ ਨਹੀਂ ਥਾਪਿਆ।

15 ਅਪ੍ਰੈਲ 1841, ਕਾਰਲ ਨੂੰ ਪੀਐਚ.ਡੀ. ਦੀ ਡਿਗਰੀ ਮਿਲੀ। ਥੀਸਿਸ ਜੈਨੀ ਦੇ ਪਿਤਾ ਨੂੰ ਸਮਰਪਣ ਕੀਤਾ ਸੀ। ਧਰਮ ਅਤੇ ਵਿਦਿਆ ਦੇ ਮੰਤਰੀ ਨੇ ਕਾਰਲ ਵਿਰੁੱਧ ਫੈਸਲਾ ਸੁਣਾਇਆ ਕਿ ਉਹ ਨਾਸਤਕ ਹੈ ਜਿਸ ਦਾ ਭਾਵ ਹੋਇਆ ਕਿ ਦੇਸ ਵਿਚ ਨੌਕਰੀ ਨਹੀਂ ਮਿਲੇਗੀ। ਡਿਗਰੀ ਚੁਕੀ ਉਹ ਥਾਂ ਥਾਂ ਘੁੰਮਿਆਂ ਕਿ ਸਰਕਾਰੀ ਨਹੀਂ ਤਾਂ ਕਿਸੇ ਪ੍ਰਾਈਵੇਟ ਸੰਸਥਾ ਵਿਚ ਅਧਿਆਪਨ ਦਾ ਕੰਮ ਮਿਲ ਜਾਵੇ ਪਰ ਹਰ ਥਾਂ ਜਵਾਬ। ਜੈਨੀ ਨਾਲ ਮੰਗਣੀ ਨੂੰ ਪੰਜ ਸਾਲ ਹੋ ਚੱਲੇ ਸਨ। ਰੁਜ਼ਗਾਰ ਬਗੈਰ ਵਿਆਹ ਕਿਵੇਂ ਹੋਵੇ? ਸਭ ਤੋਂ ਘਟੀਆ ਕੰਮ ਪੱਤਰਕਾਰੀ ਦਾ ਸੀ ਜਿਸ ਵਿਚ ਨਾ ਪੈਸੇ ਸਨ ਨਾ ਸਥਿਰਤਾ। ਉਸਦਾ ਲਿਬਾਸ ਤੱਕ ਅੱਖਰਦਾ ਸੀ। ਮੋਟੇ ਨੈਣ ਨਕਸ਼, ਗੁਸੈਲਾ ਚਿਹਰਾ, ਲੰਮੀ ਦਾਹੜੀ, ਅਣਵਾਹੇ ਲੰਮੇ ਕੇਸ ਪਿੱਛੇ ਸੁਟੇ ਹੋਏ, ਕਾਲਾ ਚੋਗਾ ਜਿਸਦੇ ਬਟਨ ਗਲਤ ਮਲਤ ਹੁੰਦੇ ਤੇ ਸ਼ਰੇਆਮ ਸਿਗਾਰ ਦੇ ਸੂਟੇ। ਸਾਊ ਜੁਆਨ ਲੁਕ ਛੁਪ ਕੇ ਸਿਗਾਰ ਪੀਆ ਕਰਦੇ ਸਨ। ਲੋਕ ਤ੍ਰਿਸਕਾਰ ਨਾਲ ਦੇਖਦੇ। ਇਸ ਦੇ ਉਲਟ ਜੈਨੀ ਸੁਨੱਖੀ, ਵੱਡੇ ਖਾਨਦਾਨ ਦੀ ਸ਼ਾਨਮੱਤੀ ਨੱਢੀ, ਘੁੰਗਰਾਲੇ ਵਾਲ, ਮੋਤੀਆਂ ਦੀ ਲੜੀ ਗਰਦਨ ਵਿਚ, ਉਸਨੂੰ ਮਹਿੰਗੇ ਲਿਬਾਸ ਦੀ ਜ਼ਰੂਰਤ ਨਹੀਂ, ਇਸੇ ਤਰਾਂ, ਸਾਦੇ ਕੱਪੜਿਆਂ ਵਿਚ ਵੀ ਚੰਦ ਵਾਂਗ ਚਮਕਦੀ ਪਰ ਉਹ ਫੈਸ਼ਨਪ੍ਰਸਤ ਨਹੀਂ ਸੀ, ਮਾਪਿਆਂ ਦਾ ਵੱਡਾ ਖਾਨਦਾਨ ਇਸ ਗੱਲ ਦੀ ਆਗਿਆ ਨਹੀਂ ਦਿੰਦਾ ਸੀ ਕਿ ਪਹਿਰਾਵੇ ਵੱਲ ਲਾਪ੍ਰਵਾਹੀ ਦਿਖਾਏ। ਉਸਦੇ ਕਸਬੇ ਤ੍ਰਾਇਰ ਵਿਚ ਉਸ ਤੋਂ ਵੱਧ ਸੁਹਣੀ ਕੁੜੀ ਹੋਰ ਕੋਈ ਨਹੀਂ ਸੀ। ਉਸ

ਨੂੰ ਕਾਰਲ ਵਿਰੁੱਧ ਟਿੱਪਣੀਆਂ ਸੁਣਨ ਨੂੰ ਮਿਲਦੀਆਂ ਕਿ ਇਹ ਕੁਜੋੜ ਹੈ। ਹੱਸ ਪੈਂਦੀ। ਜਿਸ ਗੱਲ ਬਾਰੇ ਫਿਕਰਵੰਦ ਹੋ ਜਾਂਦੀ ਉਹ ਸੀ ਉਮਰਾਂ ਦਾ ਫਰਕ ਅਤੇ ਕਾਰਲ ਦੀ ਬੇਰੁਜ਼ਗਾਰੀ।

ਜੈਨੀ ਨੇ ਖਤ ਲਿਖਿਆ, ''ਮੈਨੂੰ ਪਤਾ ਲਗੈ ਕਾਰਲ ਕਿ ਪੜ੍ਹਨ ਲਿਖਣ ਤੋਂ ਇਲਾਵਾਂ ਤੂੰ ਰਾਜਨੀਤੀ ਵਿਚ ਦਿਲਚਸਪੀ ਲੈਣ ਲੱਗਾ ਹੈਂ। ਤੈਨੂੰ ਪਤਾ ਨਹੀਂ ਇਹ ਕਿਡੀ ਖਤਰਨਾਕ ਖੇਡ ਹੈ, ਤੈਨੂੰ ਪਤਾ ਨਹੀਂ ਕੋਈ ਤੇਰਾ ਫਿਕਰਵੰਦ ਵੀ ਹੈ।''

ਕੁੱਝ ਹਫਤਿਆਂ ਦੀ ਬਿਮਾਰੀ ਮਗਰੋਂ ਜੈਨੀ ਦੇ ਪਿਤਾ ਦਾ ਦੇਹਾਂਤ ਹੋ ਗਿਆ। ਕੇਵਲ ਉਹੀ ਘਰ ਵਿਚ ਇਕ ਮਰਦ ਸੀ ਜਿਹੜਾ ਜੈਨੀ ਅਤੇ ਕਾਰਲ ਦੇ ਵਿਆਹ ਲਈ ਰਜ਼ਾਮੰਦ ਸੀ। ਭਰਾ ਫਰਡੀਨੰਦ ਕਾਰਲ ਦੇ ਸਖਤ ਖਿਲਾਫ ਸੀ, ਉਸਨੇ ਜੈਨੀ ਨੂੰ ਰਿਸ਼ਤਾ ਤੋੜਨ ਲਈ ਕਿਹਾ। ਮਾਂ, ਪਹਿਲੋਂ ਦੁੱਚਿਤੀ ਵਿਚ ਸੀ ਪਰ ਫਰਡੀ ਦਾ ਵਿਹਾਰ ਦੇਖਕੇ ਜੈਨੀ ਦੇ ਹੱਕ ਵਿਚ ਹੋ ਗਈ।

24 ਸਾਲ ਦੀ ਉਮਰੇ 5 ਮਈ 1842 ਨੂੰ ਕਾਰਲ ਦਾ ਸ਼ਾਨਦਾਰ ਲੇਖ ਆਜ਼ਾਦੀ ਉਪਰ ਛਪਿਆ, ਲਿਖਿਆ, ''ਕੋਈ ਬੰਦਾ ਆਜ਼ਾਦੀ ਦੇ ਖਿਲਾਫ ਨਹੀਂ, ਹਾਂ ਇਹ ਹੋ ਸਕਦਾ ਹੈ ਕੋਈ ਹੋਰਾਂ ਦੀ ਆਜ਼ਾਦੀ ਦੇ ਖਿਲਾਫ ਹੋਵੇ। ਸਭ ਸਮਿਆਂ ਵਿਚ ਆਜ਼ਾਦੀ ਕਾਇਮ ਰਹੀ, ਕਦੀ ਕਦੀ ਖਾਸ ਰਿਆਇਤ ਦੇ ਰੂਪ ਵਿਚ, ਕਦੀ ਵਿਆਪਕ ਅਧਿਕਾਰ ਵਜੋਂ। ਜਿਵੇਂ ਗੁਰੂਤਾ ਖਿਚ ਦਾ ਨਿਯਮ ਗਤੀ ਵਾਸਤੇ ਰੋਕ ਬਣਦਾ ਹੈ, ਇਉਂ ਕਾਨੂੰਨ ਆਜ਼ਾਦੀ ਦੇ ਵਿਰੁੱਧ ਨਹੀਂ ਹੁੰਦੇ। ਸੰਵਿਧਾਨ ਆਮ ਪਰਜਾ ਦੀ ਬਾਈਬਲ ਹੁੰਦਾ ਹੈ ਇਸ ਕਰਕੇ ਪ੍ਰੈਸ ਦੀ ਆਜ਼ਾਦੀ ਵਾਸਤੇ ਵੱਖਰਾ ਪ੍ਰੈਸ ਲਾਅ ਘੜਨਾ ਜਰੂਰੀ ਹੈ।'' ਜੁੰਗ ਨੇ ਇਸ ਲਿਖਤ ਨੂੰ ਲਾਜਵਾਬ ਕਿਹਾ। ਪ੍ਰੈਸ ਤੇ ਪਾਬੰਦੀਆਂ ਕਾਰਨ ਇਹ ਲੇਖ ਕਲਪਿਤ ਨਾਮ ਹੇਠ ਛਪਿਆ ਪਰ ਕਾਰਲ ਦੀ ਲਿਖਤ ਵਿਲੱਖਣ ਹੋਣ ਕਾਰਨ ਦੋਸਤਾਂ ਨੇ ਪਛਾਣ ਲਈ।

ਧਰਮ ਬਾਰੇ ਉਸਦੀ ਚੜ੍ਹਦੀ ਉਮਰੇ ਟਿੱਪਣੀ ਹੈ, ''ਮੁਸੀਬਤ ਵਿਚ ਘਿਰੇ ਮਨੁਖ ਨੇ ਜਦੋਂ ਦੇਖਿਆ ਉਹ ਸੰਸਾਰ ਨੂੰ ਬਦਲ ਨਹੀਂ ਸਕਦਾ, ਦੁਖ ਤੋਂ ਰਾਹਤ ਪਾਉਣ ਲਈ ਉਸਨੇ ਧਰਮ ਦੀ ਕਾਢ ਕੱਢੀ। ਧਰਮ, ਦਰੜੇ ਹੋਏ ਮਨੁਖ ਦਾ ਹਉਕਾ ਹੈ, ਦਬੇ ਲੋਕਾਂ ਵਾਸਤੇ ਅਫੀਮ ਹੈ।''

ਮਾਰਕਸ ਦੀ ਇਹ ਪੰਕਤੀ ਕਮਿਊਨਿਸਟ ਦੋਸਤਾਂ ਨੂੰ ਸੁਣਾ ਕੇ ਅਸੀਂ ਛੇੜਿਆ ਕਰਦੇ ਸਾਂ, ''ਜੇ ਧਰਮ ਅਫੀਮ ਹੈ ਤਾਂ ਸਭ ਕਾਮਰੇਡ ਧਰਮੀ ਹਨ ਕਿਉਂਕਿ ਸਾਰੇ ਭੁੱਕੀ ਅਫੀਮ ਦੇ ਮੁਰੀਦ ਹਨ।''

ਕਾਰਲ ਨੇ ਲਿਖਿਆ, ''ਫਿਲਾਸਫੀ ਕ੍ਰਾਂਤੀ ਦਾ ਦਿਮਾਗ ਹੈ ਅਤੇ ਮਜ਼ਦੂਰ ਉਸਦਾ ਦਿਲ। ਦੋਵੇਂ ਮਿਲਕੇ ਆਪਣੀ ਹੋਣੀ ਨੂੰ ਸੁਧਾਰਨਗੇ।''

19 ਜੂਨ 1843, ਕਾਰਲ ਅਤੇ ਜੈਨੀ ਦਾ ਵਿਆਹ ਹੋਇਆ। ਕਾਰਲ ਦੇ ਪਰਿਵਾਰ ਦਾ ਕੋਈ ਜੀਅ ਨਹੀਂ ਆਇਆ, ਜੈਨੀ ਦੀ ਮਾਂ ਅਤੇ ਭਰਾ ਐਡਗਰ, ਚਰਚ ਵਿਚ ਹਾਜ਼ਰ ਹੋਏ। ਕਾਰਲ 25 ਅਤੇ ਜੈਨੀ 29 ਸਾਲ ਦੀ ਸੀ। ਦੋਵਾਂ ਨੇ ਪੈਰਿਸ ਕਿਰਾਏ ਦੇ ਮਕਾਨ ਵਿਚ ਰਹਿਣਾ ਸ਼ੁਰੂ ਕਰ ਦਿੱਤਾ।

ਪੈਰਿਸ ਅਕਸਰ ਅਕਾਦਮਿਕ ਗਤੀਵਿਧੀਆਂ ਦਾ ਕੇਂਦਰ ਬਣਦਾ, ਸਾਲ 1843 ਵੀ ਅਜਿਹਾ ਦੌਰ ਸੀ। ਹਰੇਕ ਚਿੰਤਕ ਰਾਜਨੀਤੀ ਨਾਲ ਵਾਬਸਤਾ ਸੀ। ਫਰਾਂਸੀਸੀ, ਜਰਮਨ, ਰੂਸੀ, ਪੋਲਿਸ਼, ਇਤਾਲਵੀ, ਹੰਗੇਰੀਅਨ ਸੁਧਾਰਕ, ਕਲਾਕਾਰਾਂ, ਕਵੀਆਂ, ਨਾਵਲਕਾਰਾਂ ਅਤੇ ਫਿਲਾਸਫਰਾਂ ਨਾਲ ਮਿਲਦੇ ਤੇ ਉਸ ਸਮਾਜ ਬਾਰੇ ਗੱਲਾਂ ਕਰਦੇ ਜੋ ਹੈ, ਜੋ ਹੋਣਾ ਚਾਹੀਦਾ ਹੈ, ਉਸ ਬਾਰੇ ਨਹੀਂ। ਕਾਫੀ ਹਾਊਸਾਂ ਵਿਚ ਗੰਭੀਰ ਸੰਵਾਦ ਹੁੰਦੇ ਜਿਨ੍ਹਾਂ ਵਿਚੋਂ ਛੱਪਣ ਸਮੱਗਰੀ ਨਿਕਲਦੀ। ਪੈਰਿਸ ਵਿਕਸਿਤ ਯੋਰਪੀ ਸਭਿਅਤਾ ਦਾ ਕੇਂਦਰ ਸੀ। ਕਾਰਲ ਅਤੇ ਜੈਨੀ ਨੇ ਕੇਵਲ ਸੁਣਿਆ ਸੀ ਕਿ ਨਾਗਰਿਕਾਂ ਦੀ ਆਜ਼ਾਦੀ ਕਿਹੋ ਜਿਹੀ ਹੈ, ਪੈਰਿਸ ਵਿਚ ਦੇਖਣ ਨੂੰ ਮਿਲੀ। ਜੱਦੀ ਘਰ ਤੋਂ ਦੂਰ, ਪੈਰਿਸ ਸ਼ਹਿਰ ਦੋਵਾਂ ਨੂੰ ਵਧੀਆ ਲੱਗਾ।

ਕਾਰਲ ਨੇ ਅਖਬਾਰ ਕੱਢਿਆ ਤੇ ਕਿਤਾਬਾਂ ਦੇ ਢੇਰ ਵਿਚ ਘਿਰਿਆ ਰਹਿੰਦਾ। ਬੇਲਿਹਾਜ਼ ਸੁਭਾਅ ਵਾਲਾ ਇਹ ਬੰਦਾ ਹਰੇਕ ਨੂੰ ਸੰਵਾਦ ਵਿਚ ਹਰਾ ਕੇ ਉਸਨੂੰ ਆਪਣਾ ਵਿਰੋਧੀ ਬਣਾ ਲੈਂਦਾ। ਐਨਕੋਵ ਨੇ ਉਸਨੂੰ ਲੋਕਤੰਤਰ ਦਾ ਤਾਨਾਸ਼ਾਹ ਕਿਹਾ।

ਜਰਮਨ ਸ਼ਾਇਰ ਹਰਵੇ ਵੀ ਇਥੇ ਸ਼ਰਨਾਰਥੀ ਸੀ ਜਿਸ ਦੀ ਕਿਤਾਬ ਉਪਰ ਪਾਬੰਦੀ ਲੱਗੀ ਹੋਈ ਸੀ। ਹਰਵੇ ਨੂੰ ਪਰੱਸ਼ੀਆ, ਸੈਕਸਨੀ ਅਤੇ ਸਵਿਟਜਰਲੈਂਡ ਵਿਚੋਂ ਦੇਸ ਨਿਕਾਲਾ ਮਿਲਿਆ ਹੋਇਆ ਸੀ, ਹਰ ਦੇਸ ਨਿਕਾਲੇ ਬਾਦ ਉਸਦੀ ਸ਼ੁਹਰਤ ਵੱਧ ਜਾਂਦੀ। ਬਾਦਸ਼ਾਹ ਫਰੈਡਰਿਕ ਵਿਲਮ ਚੌਥੇ ਨੇ ਉਸ ਨੂੰ ਮਹਿਲ ਵਿਚ ਸਦਿਆ ਤੇ ਕਿਹਾ– ਮੈਂ ਪਰੱਸ਼ੀਆ ਵਿਚ ਕਲਚਰਲ ਪੁਨਰਜਾਗਰਣ ਦਾ ਇਛੁੱਕ ਹਾਂ, ਆਓ ਆਪਾਂ ਦੋਵੇਂ ਰਲ ਕੇ ਕੰਮ ਕਰੀਏ। ਹਰਵੇ ਦਾ ਇਹ ਉਤਰ ਯੋਰਪ ਦੇ ਘਰ ਘਰ ਪੁੱਜਾ, ''ਮੈਂ ਆਜ਼ਾਦ ਜੰਮਿਆਂ ਹਾਂ ਹਜੂਰ, ਬਾਦਸ਼ਾਹ ਦੀ ਗੁਲਾਮੀ ਨਹੀਂ ਕਰ ਸਕਦਾ।'' ਇਥੇ ਹੀ ਪ੍ਰਸਿਧ ਕਵੀ ਹੀਨ ਮਿਲਿਆ ਪਰ ਇਸ ਵੇਲੇ ਤੱਕ ਉਹ ਲਕਵੇ ਦਾ ਮਰੀਜ਼ ਹੋ ਚੁਕਾ ਸੀ, ਇਕ ਪਾਸਾ ਮਾਰਿਆ ਗਿਆ ਸੀ ਤੇ ਉਸ ਨੂੰ ਲਗਦਾ ਕਿ

ਅੰਨ੍ਹਾ ਹੋਵਾਂਗਾ। ਕਾਰਲ ਜੋੜੀ ਜਦੋਂ ਆਰਥਿਕ ਸੰਕਟ ਵਿਚ ਘਿਰ ਜਾਂਦੀ, ਹੀਨ ਵਲੋਂ ਸਹਾਇਤਾ ਮਿਲਦੀ। ਕਾਰਲ ਨੇ ਹੀਨ ਦੀ ਦਿਲਚਸਪੀ ਰਾਜਨੀਤੀ ਵਿਚ ਕਰਵਾਈ ਤੇ ਹੀਨ ਤੋਂ ਉਸ ਨੇ ਜ਼ਬਾਨ ਦੀ ਖੂਬਸੂਰਤੀ ਸਿੱਖੀ। ਉਮਰੋਂ 15 ਸਾਲ ਛੋਟੀ ਜਿਸ ਕੁੜੀ ਨਾਲ ਹੀਨ ਨੇ ਵਿਆਹ ਕਰਵਾਇਆ ਉਸਨੂੰ ਕਵਿਤਾ ਨਾਲ ਕੋਈ ਸਰੋਕਾਰ ਨਹੀਂ ਸੀ, ਨਾ ਉਸ ਨੂੰ ਪਤਾ ਸੀ ਉਹ ਕਿੰਨਾ ਪ੍ਰਸਿਧ ਸੀ। ਕਾਰਲ ਕਿਹਾ ਕਰਦਾ- ਇਸ ਹਰਾਮਜ਼ਾਦੀ ਦੀ ਨਿਗਾਹ ਬਸ ਹੀਨ ਦੇ ਪੈਸਿਆ ਤੇ ਹੈ।

ਇਥੇ ਹੀ ਰੂਸੀ ਕ੍ਰਾਂਤੀਕਾਰੀ ਬਾਕੂਨਿਨ ਮਿਲਿਆ। ਉਹ ਅਮੀਰ ਪਿਉ ਦਾ ਪੁੱਤਰ ਸੀ, ਜਜ਼ਬਾਤੀ ਸੀ, ਕਾਰਲ ਤੋਂ ਪੰਜ ਸਾਲ ਵੱਡਾ ਪਰ ਕਾਰਲ ਨੂੰ ਸੁਣਨ ਆਉਂਦਾ। ਉਸਦੀਆਂ ਲਿਖਤਾਂ ਪੜ੍ਹਦਾ ਤੇ ਮੰਨਦਾ ਕਿ ਕਾਰਲ ਬੌਧਿਕਤਾ ਵਿਚ ਵੱਡਾ ਸੀ। ਦੋਵਾਂ ਦੀ ਦੋਸਤੀ ਨਹੀਂ ਹੋਈ ਕਿਉਂਕਿ ਸੁਭਾਅ ਇਕ ਦਮ ਵਖਰੇ ਸਨ। ਬਾਕੂਨਿਨ ਨੇ ਲਿਖਿਆ, ''ਉਹ ਮੈਨੂੰ ਭਾਵਕ ਆਦਰਸ਼ਵਾਦੀ ਕਿਹਾ ਕਰਦਾ, ਠੀਕ ਸੀ ਉਹ, ਮੈਂ ਉਸਨੂੰ ਬੌਧਿਕ ਫੋਰਮੈਨ ਕਿਹਾ ਕਰਦਾ, ਮੈਂ ਵੀ ਠੀਕ ਸਾਂ।''

ਉਸਨੇ ਉਜਰਤ, ਕਿਰਾਇਆ, ਉਧਾਰ, ਮੁਨਾਫਾ, ਨਿਜੀ ਸੰਪਤੀ ਬਨਾਮ ਕਮਿਊਨਿਜ਼ਮ ਵਿਸ਼ਿਆਂ ਉਪਰ ਲਿਖਣਾ ਸ਼ੁਰੂ ਕੀਤਾ। ਇਕ ਵੰਨਗੀ ਦੇਖੋ, ''ਮੈਂ ਬਦਸੂਰਤ ਹਾਂ ਪਰ ਜੇ ਮੇਰੇ ਕੋਲ ਪੈਸਾ ਹੈ, ਸਭ ਤੋਂ ਸੁਹਣੀ ਔਰਤ ਖਰੀਦ ਸਕਦਾ ਹਾਂ। ਸੋ ਮੈਂ ਬਦਸੂਰਤ ਨਹੀਂ, ਯਾਨੀ ਕਿ ਪੈਸਾ ਮੇਰੀ ਬਦਸੂਰਤੀ ਨੂੰ ਲੁਕਾ ਲਏਗਾ। ਮੈਂ ਬੁਰਾ ਹਾਂ, ਬੇਈਮਾਨ ਹਾਂ, ਬੇਵਫਾ ਹਾਂ, ਮੂਰਖ ਹਾਂ ਤਾਂ ਕੀ, ਪੂੰਜੀ ਸਨਮਾਨ ਯੋਗ ਹੈ, ਪੂੰਜੀਪਤੀ ਵੀ। ਮੇਰਾ ਦਿਮਾਗ ਕੰਮ ਨਹੀਂ ਕਰਦਾ ਤਾਂ ਕੀ, ਪੈਸੇ ਨਾਲ ਅਕਲ ਖਰੀਦੀ ਜਾ ਸਕਦੀ ਹੈ। ਧਨ ਨਾਲ ਕੀ ਨਹੀਂ ਖਰੀਦਿਆ ਜਾ ਸਕਦਾ? ਮਜਦੂਰ ਨਾਲਾਇਕ ਹੈ, ਮੂਰਖ ਹੈ, ਕਮਜ਼ੋਰ ਹੈ ਕਿਉਂਕਿ ਉਸ ਕੋਲ ਪੈਸਾ ਨਹੀਂ। ਮਜ਼ਦੂਰੀ ਰਾਹੀਂ ਮਹਿਲ ਉਸਰਦੇ ਹਨ ਤੇ ਮਜ਼ਦੂਰ ਝੌਂਪੜੀਆਂ ਤੋਂ ਖੱਡਾਂ ਵੱਲ ਧੱਕੇ ਜਾਂਦੇ ਹਨ।''

ਹੀਨ ਨੇ ਲਿਖਿਆ - ਮੈਨੂੰ ਡਰ ਹੈ ਕਿ ਕਮਿਊਨਿਜ਼ਮ ਆਰਟ ਤੇ ਸ਼ਾਇਰੀ ਦਾ ਗਲ ਘੋਟ ਦਏਗਾ ਪਰ ਕਾਰਲ ਜਦੋਂ ਕਹਿੰਦਾ ਹੈ- ਰੋਟੀ ਹਰੇਕ ਭੁਖੇ ਢਿਡ ਵਿਚ ਜਾਣੀ ਚਾਹੀਦੀ ਹੈ ਤਾਂ ਮੈਂ ਉਸਦਾ ਵਿਰੋਧ ਕੀ ਕਹਿ ਕੇ ਕਰਾਂ?

ਪਰੱਸ਼ੀਆ ਸਲਤਨਤ ਦੇ ਸਿਲੇਸੀਆ ਇਲਾਕੇ ਵਿਚ ਧਾਗਾ ਮਿੱਲ ਦੇ ਕਾਮਿਆਂ ਨੇ ਭੁਖਮਰੀ ਖਿਲਾਫ ਜਲੂਸ ਕੱਢਿਆ। ਮਿਲ ਮਾਲਕ ਦੀ ਕੋਠੀ ਘੇਰ ਲਈ। ਮਾਲਕਾਂ ਨੂੰ ਕੁੱਝ ਨਹੀਂ ਕਿਹਾ। ਉਹ ਭੱਜ ਗਏ ਤਾਂ ਅੱਗ ਲਾ ਦਿੱਤੀ। ਅਗਲੇ ਦਿਨ ਪੰਜ ਹਜ਼ਾਰ ਕਾਰਿੰਦਿਆਂ ਨੇ ਫੈਕਟਰੀ ਘੇਰ ਲਈ। ਮਸ਼ੀਨਾਂ ਭੰਨ ਦਿੱਤੀਆਂ, ਇਟ ਇਟ ਖਲਾਰ ਦਿੱਤੀ, ਲੁਟਣ ਯੋਗ ਸਾਮਾਨ ਲੁੱਟ ਲਿਆ। ਮਾਲਕ ਨੇ ਫੌਜ ਬੁਲਾ ਲਈ। ਮਜ਼ਦੂਰਾਂ ਨੇ ਹਰ ਸੰਭਵ ਤਰੀਕੇ ਨਾਲ ਫੌਜ ਵਿਰੁੱਧ ਲੜਾਈ ਲੜੀ। ਫਾਇਰਿੰਗ ਵਿਚ 35 ਮਾਰੇ ਗਏ ਬਾਕੀ ਕੈਦ ਕਰ ਲਏ। ਇਹ ਆਪਣੀ ਕਿਸਮ ਦੀ ਪਹਿਲੀ ਮਿਸਾਲ ਸੀ ਜਿਸਨੇ ਕ੍ਰਾਂਤੀ ਦੇ ਸੰਕੇਤ ਦਿੱਤੇ। ਕਾਰਲ ਨੇ ਐਲਾਨ ਕੀਤਾ, ''ਪੂੰਜੀਵਾਦ ਇਕ ਫਲਸਫਾ ਹੈ, ਨਵਾਂ ਫਲਸਫਾ ਇਸ ਦੀ ਥਾਂ ਲਵੇਗਾ, ਮੇਰੇ ਕੋਲ ਨਵਾਂ ਫਲਸਫਾ ਹੈ- ਕਮਿਊਨਿਜ਼ਮ।''

ਕਦੀ ਅਖਬਾਰ ਧਨ ਦੀ ਕਮੀ ਕਰਕੇ ਬੰਦ ਹੋ ਜਾਂਦਾ ਕਦੀ ਸਰਕਾਰ ਬੈਨ ਕਰ ਦਿੰਦੀ। ਨਤੀਜਾ, ਤੰਗੀਆਂ ਤੁਰਸ਼ੀਆਂ। ਜੈਨੀ ਫਿਕਰਮੰਦ ਰਹਿਣ ਲੱਗ ਪਈ, ਕਾਰਲ ਦਾ ਕੋਈ ਥਿਰ ਭਵਿਖ ਨਹੀਂ ਸੀ। ਘਰ ਬੇਟੀ ਨੇ ਜਨਮ ਲਿਆ।

ਏਂਗਲਜ਼ ਅਤੇ ਕਾਰਲ ਲਿਖਤਾਂ ਰਾਹੀਂ ਇਕ ਦੂਜੇ ਤੋਂ ਵਾਕਫ ਸਨ ਪਰ ਏਂਗਲਜ਼ ਨੇ ਮਿਲਣ ਦਾ ਫੈਸਲਾ ਕੀਤਾ। ਅਗਸਤ 28, 1844 ਨੂੰ ਮਿਲੇ, ਦਸ ਦਿਨ ਇੱਕਠੇ ਰਹੇ, ਦਸ ਰਾਤਾਂ ਦੇਰ ਤੱਕ ਗੱਲਾਂ ਹੋਈਆਂ। ਇਹ ਮੁਲਾਕਾਤ ਇਤਿਹਾਸਕ ਹੋ ਗਈ। ਏਂਗਲਜ਼ ਨੇ ਉਹ ਕੰਮ ਕਰਨਾ ਸੀ ਜੋ ਪਲੈਟੋ ਨੇ ਸੁਕਰਾਤ ਲਈ ਕੀਤਾ। ਦੂਜੇ, ਨਿਰਧਨ ਕਾਰਲ ਵਾਸਤੇ ਇਸ ਧਨਵਾਨ ਜੁਆਨ ਨੇ ਉਮਰ ਭਰ ਲਈ ਮਾਇਕ ਸਹਾਇਤਾ ਕਰਨੀ ਸੀ। ਏਂਗਲਜ਼ ਲੰਮਾ, ਸੁਹਣਾ, ਗੁੰਦਵੇਂ ਜਿਸਮ ਦਾ ਕਾਰਖਾਨੇਦਾਰ ਪਿਤਾ ਦਾ ਬੇਟਾ, ਔਰਤਾਂ ਅਤੇ ਘੋੜੀਆਂ ਦਾ ਸ਼ੁਕੀਨ ਸੀ। ਕਾਰਲ ਕੋਲ ਥਿਉਰੀ ਸੀ, ਏਂਗਲਜ਼ ਕੋਲ ਪੂੰਜੀ ਉਤਪਾਦ ਦਾ ਤਜਰਬਾ ਸੀ। ਦੋਵੇਂ ਇਕ ਦੂਜੇ ਬਗੈਰ ਅਧੂਰੇ ਸਨ। ਅਠਾਰਾਂ ਸਾਲ ਦੀ ਉਮਰੇ ਏਂਗਲਜ਼ ਨੇ ਅਖਬਾਰਾਂ ਵਿਚ ਲੇਖ ਭੇਜਣੇ ਸ਼ੁਰੂ ਕਰ ਦਿੱਤੇ ਜਿਨ੍ਹਾਂ ਵਿਚ ਮਿਲ ਮਜ਼ਦੂਰਾਂ ਦੀ ਤ੍ਰਾਸਦਿਕ ਹੋਣੀ ਦਾ ਬ੍ਰਿਤਾਂਤ ਹੁੰਦਾ। ਇਨ੍ਹਾਂ ਲੇਖਾਂ ਨੇ ਤਹਿਲਕਾ ਮਚਾ ਦਿੱਤਾ ਕਿਉਂਕਿ ਘਟਨਾਵਾਂ ਕਲਪਿਤ ਨਹੀਂ ਸਨ। ਪਿਤਾ ਅਕਸਰ ਦੋਸਤਾਂ ਕੋਲ ਰਿਹਾ ਕਰਦਾ- ਮੇਰੇ ਹੋਣਹਾਰ ਅਤੇ ਅਕਲਮੰਦ ਪੁੱਤ ਦੀ ਮੱਤ ਮਾਰੀ ਗਈ ਹੈ। ਕੰਪਨੀ ਦਾ ਇਕ ਕਾਊਂਟਰ ਇੰਡੀਆ ਵਿਚ ਸਥਾਪਤ ਕਰਕੇ ਵਪਾਰ ਲਈ ਇਹ ਨੂੰ ਉਥੇ ਭੇਜਾਂਗਾ, ਇਥੇ ਇਹਦੀ ਸੁਹਬਤ ਗਲਤ ਲੋਕਾਂ ਨਾਲ ਹੈ।

ਏਂਗਲਜ਼ ਦੇ ਮੁਕਾਬਲੇ ਕਾਰਲ, ਲਿਖਣ ਵਿਚ ਲੇਟ ਹੋ ਜਾਂਦਾ ਸੀ, ਏਂਗਲਜ਼ ਆਖਿਆ ਕਰਦਾ, ''ਜਦੋਂ ਲੋਹਾ ਠੰਢਾ ਹੋਵੇ ਫੇਰ ਸੱਟਾਂ ਮਾਰ ਕੇ ਕੀ ਕਰਾਂਗੇ। ਸਹੀ ਗੱਲ ਸਹੀ ਸਮੇਂ ਹੋਣੀ ਚਾਹੀਦੀ ਹੈ।'' 20 ਜਨਵਰੀ 1845 ਨੂੰ ਕਾਰਲ, ਹੀਨ ਅਤੇ ਬਾਕੂਨਿਨ ਸਮੇਤ ਕੋਈ ਦਰਜਣ ਦੇ ਕਰੀਬ ਲੇਖਕਾਂ ਨੂੰ ਫਰਾਂਸ ਵਿਚੋਂ ਨਿਕਲ ਜਾਣ ਦੇ ਹੁਕਮ ਹੋਏ ਕਿਉਂਕਿ ਦੇਸ ਨੂੰ ਨਾਸਤਿਕਾਂ ਤੇ ਕ੍ਰਾਂਤੀਕਾਰੀਆਂ ਦੀ ਕੋਈ ਲੋੜ ਨਹੀਂ। ਚੌਵੀ ਘੰਟਿਆਂ ਵਿਚ ਨਿਕਲਣਾ ਸੀ। ਪੈਰਿਸ ਉਹ ਸ਼ਹਿਰ ਸੀ ਜਿਥੇ ਉਸਨੇ ਜੈਨੀ ਨਾਲ ਜੀਵਨ ਸ਼ੁਰੂ ਕੀਤਾ, ਜਿਥੇ ਉਸਦੇ ਘਰ ਧੀ ਆਈ, ਜਿਥੇ ਉਸਦੇ ਹਮਖਿਆਲ, ਹਮਪਿਆਲਾ ਦੋਸਤ ਰਹਿੰਦੇ

ਸਨ। ਦੋਵਾਂ ਦਾ ਦਿਲ ਨਹੀਂ ਕਰਦਾ ਸੀ ਜਾਣ ਨੂੰ। ਕਾਰਲ ਨੇ ਸਰਕਾਰ ਨੂੰ ਇਹ ਵੀ ਕਿਹਾ ਕਿ ਮੈਂ ਲਿਖਤੀ ਭਰੋਸਾ ਦੇਣ ਲਈ ਤਿਆਰ ਹਾਂ, ਸਿਆਸੀ ਹਰਕਤ ਨਹੀਂ ਕਰਾਂਗਾ ਤਾਂ ਵੀ ਸਰਕਾਰ ਨਹੀਂ ਮੰਨੀ। ਥੋੜੇ ਥੋੜੇ ਦਿਨਾਂ ਦੀਆਂ ਮੁਹਲਤਾਂ ਮਗਰੋਂ ਆਖਰ 5 ਫਰਵਰੀ 1845 ਨੂੰ ਘੋੜਾ ਗੱਡੀ ਵਿਚ ਬਰੱਸਲਜ਼ ਪੁੱਜ ਗਏ। ਇਹ ਇਸ ਪਰਿਵਾਰ ਦੇ ਉਜਾੜਿਆਂ ਦੀ ਸ਼ੁਰੂਆਤ ਸੀ। ਇਹ ਬੈਲਜੀਅਮ ਰਿਆਸਤ ਦਾ ਸ਼ਹਿਰ ਸੀ। ਕਾਰਲ ਨੇ ਪਨਾਹ ਮੰਗਣ ਵੇਲੇ ਲਿਖਕੇ ਦਿੱਤਾ ਕਿ ਮੈਂ ਸਿਆਸੀ ਹਰਕਤ ਨਹੀਂ ਕਰਾਂਗਾ। ਕੌਣ ਜਾਣਦਾ ਸੀ ਇਸੇ ਧਰਤੀ ਤੇ ਕਮਿਊਨਿਸਟ ਮੈਨੀਫੈਸਟੋ ਲਿਖਿਆ ਜਾਣਾ ਸੀ।

ਏਂਗਲਜ਼ ਨੇ ਆਪਣੇ ਘਰ ਬਿਨਾ ਵਿਆਹ ਕੀਤਿਆ ਸੁਹਣੀ ਕੁੜੀ ਮੇਰੀ ਰੱਖ ਲਈ ਜੋ ਉਸਦੀ ਫੈਕਟਰੀ ਵਿਚ ਮੁਲਾਜ਼ਮ ਸੀ। ਆਮ ਆਦਮੀ ਅਜਿਹਾ ਕਰਦਾ, ਚਰਚਾ ਹੁੰਦੀ ਪਰ ਇਸ ਅਮੀਰਜ਼ਾਦੇ ਵਿਰੁੱਧ ਕੋਈ ਨਾ ਕੁਸਕਿਆ।

1845 ਦਾ ਸਾਲ ਭਿਆਨਕ ਸੀ। ਕਾਲ ਪੈਣ ਕਾਰਨ ਭੁਖਮਰੀ ਫੈਲੀ ਤੇ ਉਜਾੜੇ ਸ਼ੁਰੂ ਹੋ ਗਏ। ਇਕ ਲੱਖ ਦੇ ਕਰੀਬ ਯੋਰਪੀਨ ਅਮਰੀਕਾ ਗਏ ਤੇ ਇਕ ਲੱਖ ਦੇ ਕਰੀਬ ਜਿਧਰ ਮੂੰਹ ਹੋਇਆ ਉਧਰ ਤੁਰ ਪਏ। ਚੋਰੀ, ਕਤਲ, ਠੱਗੀ ਆਦਿਕ ਅਪਰਾਧਾਂ ਵਿਚ ਵਾਧਾ ਹੋਇਆ। ਉਜੜਦੇ ਲੋਕਾਂ ਦੀਆਂ ਮੀਲਾਂ ਲੰਮੀਆਂ ਕਤਾਰਾਂ ਸਾਰਾ ਦਿਨ ਤੁਰਦੀਆਂ ਰਹਿੰਦੀਆਂ। ਫੈਕਟਰੀਆਂ ਅਤੇ ਖਾਣਾਂ ਵਿਚ ਔਰਤਾਂ ਅਤੇ ਬੱਚਿਆਂ ਨੂੰ ਕੰਮ ਦਿੱਤਾ ਜਾਂਦਾ ਕਿਉਂਕਿ ਬਹੁਤ ਥੋੜੇ ਪੈਸਿਆਂ ਨਾਲ ਹਾਂ ਕਰ ਦਿੰਦੇ ਸਨ। ਮਾਲਕਾਂ ਦੇ ਮੁਕਾਬਲੇ ਮਜ਼ਦੂਰਾਂ ਦੀ ਗਿਣਤੀ ਬਹੁਤ ਵੱਧ ਸੀ ਪਰ ਉਹ ਅਨਪੜ੍ਹ ਸਨ, ਬੇਜ਼ੁਬਾਨ ਸਨ, ਉਨਾਂ ਦਾ ਕੋਈ ਲੀਡਰ ਨਹੀਂ ਸੀ ਇਸ ਕਰਕੇ ਉਨਾਂ ਵੱਲ ਕਿਸੇ ਦਾ ਧਿਆਨ ਹੀ ਨਹੀਂ ਸੀ। ਇਸ ਸਮੇਂ ਬਾਲਜ਼ਾਕ, ਵਿਕਟਰ ਹਿਊਗੋ ਅਤੇ ਡਿਕਨਜ਼ ਵਰਗੇ ਨਾਵਲਕਾਰ ਪੈਦਾ ਹੋਏ ਜਿਨ੍ਹਾਂ ਨੇ ਇਸ ਦੁਰਦਸ਼ਾ ਦੀ ਆਵਾਜ਼ ਦੂਰ ਤੱਕ ਪੁਚਾਈ। ਅਖਬਾਰਾਂ ਅਤੇ ਉਜੜੇ ਹੋਏ ਬੰਦਿਆਂ ਕਾਰਨ ਮੰਦਹਾਲੀ ਅੰਤਰਰਾਸ਼ਟਰੀ ਮੁੱਦਾ ਬਣ ਗਿਆ।

ਬਾਦਸ਼ਾਹਾਂ ਵਿਚ ਬੇਚੈਨੀ ਸ਼ੁਰੂ ਹੋਈ। ਹੁਣ ਗਵਾਂਢੀ ਰਾਜੇ ਤੋਂ ਖਤਰਾ ਏਨਾ ਨਹੀਂ ਸੀ ਜਿੰਨਾ ਆਪਣੀ ਪਰਜਾ ਤੋਂ। ਲੋਕਾਂ ਦੀਆਂ ਅੱਖਾਂ ਖੁੱਲ੍ਹਣ ਲੱਗ ਪਈਆਂ ਸਨ। ਫਰਾਂਸ ਅਤੇ ਅਮਰੀਕਾ ਵਿਚ ਆਈ ਕ੍ਰਾਂਤੀ ਕਿਤੇ ਵੀ ਦੁਹਰਾਈ ਜਾ ਸਕਦੀ ਸੀ।

ਕਾਰਲ ਅਤੇ ਏਂਗਲਜ਼ ਨੇ ਇੰਗਲੈਂਡ ਰਹਿਣ ਦਾ ਫੈਸਲਾ ਕੀਤਾ, ਇਕ ਤਾਂ ਇਥੇ ਦਾ ਉਦਯੋਗ ਯੋਰਪ ਵਿਚ ਸਭ ਤੋਂ ਵੱਡਾ ਸੀ ਦੂਜਾ ਇਥੇ ਲਿਖਣ ਬੋਲਣ ਦੀ ਆਜ਼ਾਦੀ ਵਧੀਕ ਸੀ। ਦੋਵੇਂ ਮਾਨਚੈਸਟਰ ਆ ਗਏ, ਜੈਨੀ ਪੇਕੇ ਮਾਂ ਕੋਲ ਚਲੀ ਗਈ ਜਿਥੇ ਦੂਜੇ ਬੱਚੇ ਨੂੰ ਜਨਮ ਦੇਣਾ ਸੀ। ਮਾਨਚੈਸਟਰ ਵਿਚ ਬਹੁਤ ਵੱਡੇ ਵੱਡੇ ਕਾਰਖਾਨੇ ਸਨ। ਸ਼ਨੀਵਾਰ ਤਨਖਾਹ ਵੰਡਣ ਵਕਤ ਕਤਾਰਾਂ ਲੱਗ ਜਾਂਦੀਆਂ। ਤਨਖਾਹ ਸ਼ਰਾਬ ਦੇ ਠੇਕੇ ਵਿਚੋਂ ਮਿਲਦੀ ਤਾਂ ਕਿ ਜਿਹੜੇ ਸਿੱਕੇ ਮਜ਼ਦੂਰਾਂ ਨੂੰ ਮਿਲਣ ਉਹ ਫਿਰ ਵਾਪਸ ਆ ਜਾਣ। ਜਿਹੜੇ ਸ਼ਰਾਬ ਨਾ ਪੀਂਦੇ, ਵਰਤੋਂ ਦੀਆਂ ਚੀਜ਼ਾਂ ਖਰੀਦਣ ਜਾਂਦੇ, ਦੇਖਦੇ ਬਾਜ਼ਾਰ ਇਸ ਦਿਨ ਸਾਰੀ ਰਾਤ ਖੁਲ੍ਹਦੇ ਪਰ ਖਾਣ ਪੀਣ ਦਾ ਉਹ ਸਮਾਨ ਮਿਲਦਾ ਜਿਹੜਾ ਖਰਾਬ ਹੋਣ ਕਰਕੇ ਚੰਗੀਆਂ ਦੁਕਾਨਾ ਵਾਲੇ ਇਧਰ ਵੇਚਦੇ।

ਮਾਵਾਂ ਨੂੰ ਕੰਮ ਕਰਨਾ ਪੈਂਦਾ, ਬੱਚੇ ਕੌਣ ਸਾਂਭੇ? ਬੱਚਿਆਂ ਨੂੰ ਅਫੀਮ ਨਾਲ ਸੁਲਾ ਕੇ ਕੰਮ ਤੇ ਚਲੀਆਂ ਜਾਂਦੀਆ। ਬਾਰਾਂ ਸਾਲ ਦੀ ਕੁੜੀ ਦਾ ਵਿਆਹ ਕਰ ਦਿੰਦੇ ਤਾਂ ਕਿ ਭਾਰ ਘਟੇ। ਛੇ ਸਾਲ ਦੇ ਬੱਚੇ ਕੰਮ ਕਰਨ ਲੱਗ ਜਾਂਦੇ। ਦਿਹਾੜੀ ਲਈ ਪਿਉ ਪੁੱਤਰ ਵਿਚਕਾਰ ਮੁਕਾਬਲਾ ਹੋ ਜਾਂਦਾ। ਬਿਮਾਰੀ ਵਰਗੀ ਅੱਯਾਸ਼ੀ ਗਰੀਬਾਂ ਨੂੰ ਪੁਗਦੀ ਨਹੀਂ ਸੀ। ਬਿਮਾਰ ਜਾਂ ਜ਼ਖਮੀ ਬੰਦਾ ਚਾਹੁੰਦਾ ਕਿ ਮੌਤ ਆ ਜਾਵੇ ਬਿਹਤਰ ਹੋਏ। ਕੱਫਨ ਜੋਗੇ ਪੈਸੇ ਨਹੀਂ ਹੁੰਦੇ ਸਨ। ਜਦੋਂ ਦਾਅ ਲਗਦਾ ਗਰੀਬ, ਅਮੀਰਾਂ ਦੇ ਘਰੋਂ ਚੋਰੀ ਕਰਦੇ। ਅਮੀਰਾਂ ਵਲੋਂ ਗਰੀਬਾਂ ਦੀ ਲੁੱਟ ਉਦਯੋਗ ਕਹਾਉਂਦੀ, ਗਰੀਬਾਂ ਵਲੋਂ ਕੀਤੀ ਚੋਰੀ ਦਾ ਨਾਮ ਅਪਰਾਧ ਹੁੰਦਾ। ਕਾਰਲ ਅਤੇ ਜੈਨੀ ਚੰਗੇ ਘਰਾਂ ਦੇ ਜੰਮ ਪਲ ਸਨ। ਹੁਣ ਤਕ ਉਨ੍ਹਾਂ ਨੇ ਗਰੀਬਾਂ ਬਾਰੇ ਕੇਵਲ ਸੁਣਿਆਂ ਸੀ, ਗਰੀਬੀ ਕੀ ਹੁੰਦੀ ਹੈ, ਇਥੇ ਮਾਨਚੈਸਟਰ ਅਤੇ ਲੰਡਨ ਵਿਚ ਦੇਖੀ।

1792 ਦੇ ਸਾਲ ਲੰਡਨ ਦੇ ਮੋਚੀਆਂ ਨੇ ਵੋਟ ਦਾ ਹੱਕ ਹਾਸਲ ਕਰਨ ਲਈ ਯੂਨੀਅਨ ਬਣਾਈ। ਇਸ ਬਾਗੀ ਕਰਤੂਤ ਦੀ ਜ਼ਿਮੇਵਾਰੀ ਟੱਮਸ ਹਾਰਡੀ ਉਪਰ ਸੁੱਟੀ ਗਈ। ਉਸਦਾ ਪੇਟ ਚਾਕ ਕਰਕੇ ਫਾਂਸੀ ਤੇ ਲਟਕਾ ਦਿੱਤਾ। ਪਾਰਲੀਮੈਂਟ ਅਮੀਰ ਕਾਰਖਾਨੇਦਾਰਾਂ ਅਤੇ ਜ਼ਿਮੀਦਾਰਾਂ ਦੀ ਸੀ। ਜਦੋਂ ਮਜ਼ਦੂਰਾਂ ਨੇ ਵੋਟ ਅਤੇ ਚੋਣ ਦਾ ਹੱਕ ਮੰਗਿਆ ਤਾਂ ਪਾਰਲੀਮੈਂਟ ਨੇ ਰਿਫਾਰਮ ਐਕਟ ਪਾਸ ਕੀਤਾ ਜਿਹੜਾ ਮਜ਼ਦੂਰਾਂ ਲਈ ਹੋਰ ਵੀ ਮਾੜਾ ਸੀ। ਇਸ ਦਾ ਵਿਰੋਧ ਕਰਨ ਵਾਲੀ ਯੂਨੀਅਨ ਵਿਚ ਪੰਜ ਲੱਖ ਵਰਕਰ ਭਰਤੀ ਹੋ ਗਏ ਤਾਂ ਬਰੋਂਟਿਰ ਓਬਰੀਨ ਨੇ ਐਲਾਨ ਕੀਤਾ- ਥੋੜੇ ਜਿਹੇ ਲੋਕਾਂ ਦੇ ਕਾਨੂੰਨ ਨੇ ਜੀਵਨ ਦੁਸ਼ਵਾਰ ਕਰ ਦਿੱਤਾ ਹੈ, ਹੁਣ ਵੱਡੀ ਗਿਣਤੀ ਦੇ ਲੋਕਾਂ ਦਾ ਕਾਨੂੰਨ ਇਨ੍ਹਾਂ ਮੁੱਠੀ ਭਰ ਲੋਕਾਂ ਨੂੰ ਖਤਮ ਕਰੇਗਾ।

ਕਾਰਲ ਨੇ ਗਰੀਬਾਂ ਬਾਰੇ ਜਿਹੜੇ ਬੋਲ ਸੁਣੇ ਸਨ ਉਹ ਬੋਲ ਚਿਹਰਿਆਂ ਵਿਚ ਬਦਲ ਗਏ। ਸਤੰਬਰ 1846 ਵਿਚ ਦੂਜੀ ਧੀ ਲਾਰਾ ਨੇ ਜਨਮ ਲਿਆ। ਕਾਰਲ ਨੇ ਪੁਲਿਟਿਕਲ ਇਕਾਨਮੀ ਤੇ ਕਿਤਾਬ ਲਿਖਣੀ ਸ਼ੁਰੂ ਕੀਤੀ। ਜੈਨੀ ਚਾਹੁੰਦੀ ਸੀ ਕਿਤਾਬ ਛੇਤੀ ਪੂਰੀ ਹੋਵੇ ਤੇ ਬਹੁਤ ਸਾਰੀ ਰਾਇਲਟੀ ਮਿਲੇ। ਹਮਦਰਦਾਂ ਤੋਂ ਮਿਲੀ ਮਾੜੀ ਮੋਟੀ ਸਹਾਇਤਾ ਨਾਲ ਗੁਜ਼ਾਰਾ

ਚਲਦਾ ਸੀ ਪਰ ਕੀ ਪਤਾ ਕਿੰਨੀ ਕੁ ਦੇਰ। ਜੈਨੀ ਨੂੰ ਕੀ ਪਤਾ ਕਿ ਵਰ੍ਹਿਆਂ ਦੀ ਮਿਹਨਤ ਬਾਦ ਲਿਖੀ ਕਿਤਾਬ ਨੂੰ ਕੋਈ ਛਾਪਣ ਲਈ ਤਿਆਰ ਨਹੀਂ ਹੋਵੇਗਾ।

ਹੇਗਲ ਦਰਸ਼ਨ ਅਨੁਸਾਰ ਇਤਿਹਾਸ ਦੀ ਸੰਚਾਲਕ ਸ਼ਕਤੀ ਨਿਰਪੇਖ ਵਿਚਾਰ ਦੇ ਉਚੇਰੇ ਪੜਾਵਾਂ ਵੱਲ ਵਧਣ ਲਈ ਇਸਦੇ ਆਪਣੇ ਅੰਦਰਲੀ ਗਤੀਸ਼ੀਲਤਾ ਵਿਚ ਮੌਜੂਦ ਹੈ ਅਤੇ ਹੱਡ ਮਾਸ ਦੇ ਜਿਉਂਦੇ ਜਾਗਦੇ ਇਨਸਾਨਾ ਦੀ ਔਕਾਤ ਮਹਿਜ਼ ਮੁਹਰਿਆਂ ਤੋਂ ਵੱਧ ਕੁੱਝ ਨਹੀਂ। ਕਾਰਲ ਨੇ ਇਸ ਚਿੰਤਨਧਾਰਾ ਨੂੰ ਗਲਤ ਸਾਬਤ ਕੀਤਾ। ਕੋਈ ਨਿਰਪੇਖ ਵਿਚਾਰ ਨਹੀਂ ਹੁੰਦੇ, ਇਨਸਾਨ ਦਾ ਪਦਾਰਥਕ ਜੀਵਨ ਅਤੇ ਉਸ ਦੇ ਅੰਦਰਲੀਆਂ ਵਿਰੋਧਤਾਈਆਂ ਦੀ ਥਾਹ ਪਾ ਕੇ ਮੁਕਤੀ ਦੇ ਕਿਸੇ ਅਗਲੇ ਪੜਾਅ ਵੱਲ ਵਧਣਾ ਇਨਸਾਨੀ ਖਾਹਸ਼ ਹੈ। ਇਸੇ ਖਾਹਸ਼ ਵਿਚੋਂ ਨਵਾਂ ਵਿਚਾਰ ਜਨਮਦਾ ਹੈ ਤੇ ਸਾਰਥਕ ਸਰਗਰਮੀ ਲਈ ਪ੍ਰੇਰਣਾ ਸ੍ਰੋਤ ਬਣਦਾ ਹੈ। ਮਾਰਕਸ ਨੇ ਆਪਣੀ ਮੁਢਲੀਆਂ ਲਿਖਤਾਂ ਵਿਚ ਅਣਲੋੜੀਦੀਆਂ ਹਵਾਈ ਚਿੰਤਨ ਦੀਆਂ ਸੀਮਾਵਾਂ ਨੂੰ ਬੇਪਰਦ ਕੀਤਾ, ਖਿਆਲੀ ਪੁਲਾਅ ਦਾ ਰਸਤਾ ਤਿਆਗ ਕੇ ਠੋਸ ਅਧਿਐਨ ਵੱਲ ਪਰਤਣ ਦੀ ਜ਼ਰੂਰਤ ਦੱਸੀ। ਉੱਨੀਵੀਂ ਸਦੀ ਵਿਚ ਉਸਦਾ ਫਲਸਫਾ ਇਨਸਾਨਾਂ ਲਈ ਉਸੇ ਤਰ੍ਹਾਂ ਲਾਭਦਾਇਕ ਹੋਇਆ ਜਿਵੇਂ ਦੇਵਤਿਆਂ ਦਾ ਕ੍ਰੋਪ ਸਹੇੜ ਕੇ ਪ੍ਰੋਮੀਥਿਅਸ ਨੇ ਅਸਮਾਨ ਵਿਚੋਂ ਅੱਗ ਲਿਆ ਕੇ ਧਰਤੀ ਉਪਰ ਮਨੁੱਖ ਨੂੰ ਦਿੱਤੀ।

ਹੇਗਲ ਦੀ ਥਿਊਰੀ ਸੀ ਕਿ ਇਤਿਹਾਸ ਆਦਮੀ ਦੀ ਹੋਣੀ ਘੜਦਾ ਹੈ ਪਰ ਕਾਰਲ ਅਤੇ ਏਂਗਲਜ਼ ਦਾ ਮੱਤ ਸੀ ਕਿ ਕੋਈ ਲਹਿਰ, ਰੱਬ ਜਾਂ ਬਾਦਸ਼ਾਹ ਇਤਿਹਾਸ ਨਹੀਂ ਸਿਰਜਦੇ, ਆਦਮੀ ਕਠਪੁਤਲੀ ਨਹੀਂ ਹੈ, ਇਤਿਹਾਸ ਦਾ ਵਿਧਾਤਾ ਹੈ। ਮਨੁਖਤਾ ਆਪਣੇ ਸਵਾਲਾਂ ਦੇ ਜਵਾਬ ਆਪ ਦਏਗੀ, ਕਿਸੇ ਰਹੱਸਮਈ ਸ਼ਕਤੀ ਦੀ ਉਡੀਕਵਾਨ ਨਹੀਂ ਹੋਏਗੀ। ਆਦਮੀ ਉਦੋਂ ਪਸ਼ੂਆਂ ਤੋਂ ਵੱਖਰਾ ਹੋ ਗਿਆ ਸੀ ਜਦੋਂ ਉਹ ਆਪਣੀ ਲੋੜ ਦੀਆਂ ਵਸਤਾਂ ਦਾ ਉਤਪਾਦ ਕਰਨ ਲੱਗਾ। ਔਰਤ ਬੱਚੇ ਦੀ ਪਰਵਰਿਸ਼ ਕਰੇ ਤੇ ਆਦਮੀ ਖੇਤਾਂ ਵਿਚ ਕੰਮ ਕਰੇ, ਇਹ ਕਿਰਤ ਦੀ ਪਹਿਲੀ ਵੰਡ ਸੀ। ਇਥੇ ਤੱਕ ਸਭ ਠੀਕ ਸੀ, ਗੜਬੜ ਉਦੋਂ ਹੋਈ ਜਦੋਂ ਉਤਪਾਦਨ ਮਸ਼ੀਨਾ ਰਾਹੀਂ ਵੱਡੇ ਪੱਧਰ ਤੇ ਹੋਣ ਲੱਗਾ ਤੇ ਮਸ਼ੀਨਾ ਦੇ ਮਾਲਕ ਥੋੜੇ ਜਿਹੇ ਸਨ, ਮਜ਼ਦੂਰਾਂ ਦੀ ਬਹੁਤ ਵੱਡੀ ਗਿਣਤੀ ਹੋ ਗਈ। ਇਥੋਂ ਸ਼ੋਸ਼ਣ ਸ਼ੁਰੂ ਹੋਇਆ। ਮਜ਼ਦੂਰ 12 ਘੰਟੇ ਕੰਮ ਕਰਦਾ ਹੈ। ਉਸਨੇ ਆਪਣੀ ਮਜ਼ਦੂਰੀ ਦਾ ਕੰਮ 6 ਘੰਟਿਆਂ ਵਿਚ ਕਰ ਲਿਆ ਤਾਂ ਅਗਲੇ 6 ਘੰਟੇ ਦਾ ਮੁਨਾਫਾ ਮਿਲ ਮਾਲਕ ਦੇ ਖਾਤੇ ਵਿਚ ਚਲਾ ਜਾਏਗਾ। ਕਾਰਖਾਨੇਦਾਰ ਕੋਲ ਧਨ ਹੈ, ਵਿਦਿਆ ਹੈ ਤੇ ਸਰਕਾਰ ਹੈ। ਮਜ਼ਦੂਰ ਨੂੰ ਇਹ ਸਿਲਸਿਲਾ ਬਦਲਣਾ ਪਏਗਾ, ਮਜ਼ਦੂਰ ਕੋਲ ਸੱਤਾ ਹੋਣੀ ਜ਼ਰੂਰੀ ਹੈ। ਸੱਤਾ ਵਾਸਤੇ ਯੂਨੀਅਨ ਚਾਹੀਦੀ ਹੈ, ਨਵਾਂ ਦਰਸ਼ਨ ਵਿਕਸਿਤ ਹੋਣਾ ਜ਼ਰੂਰੀ ਹੈ। ਮਜ਼ਦੂਰ ਦੇ ਹੱਕ ਵਿਚ ਸਿਰਜਿਆ ਗਿਆ ਫਲਸਫਾ ਪੁਰਾਣੇ ਫਲਸਫੇ ਦੀ ਥਾਂ ਲਵੇਗਾ। ਮਜ਼ਦੂਰਾਂ ਦੀ ਅੰਤਰਰਾਸ਼ਟਰੀ ਜਥੇਬੰਦੀ ਦੀ ਲੋੜ ਪਏਗੀ ਤਾਂ ਕਿ ਇਕ ਦੇਸ ਦੇ ਮਜ਼ਦੂਰ ਹੜਤਾਲ ਕਰ ਦੇਣ ਤਾਂ ਉਨ੍ਹਾਂ ਦੀ ਥਾਂ ਵਿਦੇਸ਼ੀ ਮਜ਼ਦੂਰ ਨਾ ਆ ਸਕਣ।

ਪੈਰਿਸ ਵਿਚ ਵਿਲਹਮ ਵੀਟਲਿੰਗ ਨਾਮ ਦੇ ਦਰਜੀ ਨੇ ਇਕ ਸਭਾ ਖੜੀ ਕੀਤੀ ਜਿਸ ਦਾ ਨਾਮ ਸੀ *ਲੀਗ ਆਫ ਦ ਜਸਟ* । ਇਹ ਦਰਜੀ ਇਕ ਧੋਬਣ ਦੀ ਨਾਜਾਇਜ਼ ਔਲਾਦ ਸੀ। ਇਸ ਨੇ *ਗਾਸਪਲ ਆਫ ਦ ਪੂਅਰ* ਨਾਂ ਦੀ ਕਿਤਾਬ ਲਿਖੀ। ਇਸ ਕਿਤਾਬ ਵਿਚ ਉਸਨੇ ਯਸੂ ਨੂੰ ਗਰੀਬ ਕੁੜੀ ਦੀ ਨਾਜਾਇਜ਼ ਔਲਾਦ ਕਿਹਾ ਜਿਸ ਕਾਰਨ ਜੇਲ੍ਹ ਦੀ ਹਵਾ ਖਾਧੀ। ਇਹ ਖੁਦ ਨੂੰ ਮਜ਼ਦੂਰਾਂ ਦਾ ਮਸੀਹਾ ਕਿਹਾ ਕਰਦਾ ਸੀ- ਮੇਰੀ ਜੇਬ ਵਿਚ ਸੁਰਗ ਹੈ। ਇਹ ਵੀ ਕਿਹਾ ਕਰਦਾ ਸੀ ਕਿ ਚੋਰਾਂ, ਡਾਕੂਆਂ, ਅਪਰਾਧੀਆਂ ਨੂੰ ਇਕੱਠੇ ਕਰਕੇ ਚਾਲੀ ਹਜ਼ਾਰ ਸਿਪਾਹੀਆਂ ਦੀ ਸੈਨਾ ਨਾਲ ਹਕੂਮਤ ਉਲਟਾ ਦਿਆਂਗਾ।

ਕਾਰਲ ਨੇ ਉਸ ਨੂੰ ਪੁੱਛਿਆ- ਤੇਰੀ ਯੋਜਨਾ ਕੀ ਹੈ? ਵੀਟਲਿੰਗ ਨੇ ਕਿਹਾ- ਭਾਸ਼ਣ। ਮੈਂ ਲੈਕਚਰਾਂ ਸਦਕਾ ਮਜ਼ਦੂਰਾਂ ਨੂੰ ਇਕੱਠੇ ਕਰ ਦਿਆਂਗਾ। ਕਾਰਲ ਨੇ ਕਿਹਾ- ਇਕ ਪਾਸੇ ਉਚੀ ਥਾਂ ਕੋਈ ਵਿਦਵਾਨ ਭਾਸ਼ਣ ਦੇ ਰਿਹਾ ਹੋਵੇ, ਸਾਹਮਣੇ ਖੋਤੇ ਸੁਣ ਰਹੇ ਹੋਣ, ਇਸ ਨਾਲ ਕ੍ਰਾਂਤੀ ਕਿਵੇਂ ਆਏਗੀ? ਅਗਿਆਨਤਾ ਕਦੀ ਲਾਭਦਾਇਕ ਨਹੀਂ ਹੋਈ।

ਪੋਲੈਂਡ ਵਿਚ ਬਗਾਵਤ ਹੋਈ, ਕਿਸਾਨਾਂ ਨੇ ਸੈਂਕੜੇ ਜਗੀਰਦਾਰ ਕਤਲ ਕਰ ਦਿੱਤੇ ਪਰ ਆਖਰ ਦਸ ਦਿਨ ਬਾਦ ਬਗਾਵਤ ਦਬ ਗਈ ਕਿਉਂਕਿ ਕਿਸਾਨਾ ਦੀ ਨਾ ਕੋਈ ਯੂਨੀਅਨ ਸੀ ਨਾ ਲੀਡਰਸ਼ਿਪ। ਮਾਰਕਸ ਨੇ ਕਿਹਾ- ਇਹ ਬਗਾਵਤਾਂ ਇਸ ਗੱਲ ਦਾ ਸੰਕੇਤ ਹਨ ਕਿ ਸਭ ਕੁੱਝ ਠੀਕ ਠਾਕ ਨਹੀਂ, ਇਹ ਕ੍ਰਾਂਤੀ ਦੇ ਇਸ਼ਾਰੇ ਹਨ। ਕ੍ਰਾਂਤੀ ਦੀ ਕੀ ਵਿਧੀ ਹੋਵੇ ਤੇ ਕੀ ਭਵਿੱਖ, ਪਹਿਲੋਂ ਇਹ ਬਲੂਪ੍ਰਿੰਟ ਤਿਆਰ ਕਰਨਾ ਪਵੇਗਾ।

ਕਾਰਲ ਦਾ ਸੁਭਾਅ ਅੱਖੜ ਸੀ, ਵਿਰੋਧੀ ਨੂੰ ਉਚੇ ਸੁਰ ਵਿਚ ਦਲੀਲਾਂ ਨਾਲ ਚਿੱਤ ਕਰ ਦਿੰਦਾ। ਵਿਰੋਧੀ ਕੋਈ ਬੇਗਾਨੇ ਨਹੀਂ, ਉਸਦੇ ਦੋਸਤ ਹੁੰਦੇ। ਇਕ ਇਕ ਕਰਕੇ ਸਭ ਰੁਸ ਗਏ। ਇਕ ਵਾਰ ਤਾਂ ਏਂਗਲਜ਼ ਵੀ ਰੁੱਸ ਗਿਆ ਕਿਉਂਕਿ ਉਸਦੀ ਦੋਸਤ ਮੇਰੀ ਨਾਲ ਜੈਨੀ ਦੀ ਬਣਦੀ ਨਹੀਂ ਸੀ। ਪਰੂਧੋਂ ਨੇ ਕਿਤਾਬ ਲਿਖੀ *ਫਿਲਾਸਫੀ ਆਫ ਪਾਵਰਟੀ,* ਕਾਰਲ ਨੂੰ ਕਿਤਾਬ ਫਜ਼ੂਲ ਲੱਗੀ, ਉਸਨੇ ਇਸ ਦਾ ਜਵਾਬ *ਪਾਵਰਟੀ ਆਫ ਫਿਲਾਸਫੀ* ਰਾਹੀਂ ਦੇਕੇ ਦੋਸਤ ਨੂੰ ਦੁਸ਼ਮਣ ਬਣਾ ਲਿਆ। ਕੂਟਨੀਤਕ ਸੁਭਾਅ ਨਾ ਹੋਣ ਕਾਰਨ ਕਿਸੇ ਜਥੇਬੰਦੀ ਦੇ ਅਨੁਸ਼ਾਸਨ ਵਿਚ ਨਹੀਂ ਬੱਝ ਸਕਿਆ। ਉਹ ਕੇਵਲ ਫਿਲਾਸਫਰ ਸੀ, ਕੇਵਲ ਲੇਖਕ।

3 ਫਰਵਰੀ 1847 ਨੂੰ ਪਹਿਲੇ ਬੇਟੇ ਨੇ ਜਨਮ ਲਿਆ, ਨਾਮ ਰੱਖਿਆ- ਐਡਗਰ। ਜਿਸ ਪ੍ਰਕਾਸ਼ਕ ਨੇ *ਪੁਲਿਟਿਕਲ ਇਕਾਨਮੀ* ਛਾਪਣੀ ਸੀ, ਉਸਦਾ ਖਤ ਆਇਆ- ਕਿਤਾਬ ਛਪਵਾਉਣ ਲਈ ਕੋਈ ਪ੍ਰਕਾਸ਼ਕ ਲੱਭ ਕੇ ਮੇਰੇ ਵਲੋਂ ਦਿੱਤੇ ਗਏ ਐਂਡਵਾਸ ਦੀ ਰਕਮ ਵਾਪਸ ਭੇਜੋ। ਏਂਗਲਜ਼ ਨੇ ਖਤ ਰਾਹੀਂ ਕਿਹਾ- ਅਪ੍ਰੈਲ ਵਿਚ ਮੇਰੇ ਕੋਲ ਪੈਸੇ ਆਉਣੇ ਨੇ, ਮੈਂ ਸਹਾਇਤਾ ਕਰਾਂਗਾ। ਜਿਸ ਜਰਮਨ ਪ੍ਰਕਾਸ਼ਕ ਨੇ ਕਾਰਲ ਦੀ *ਪਾਵਰਟੀ ਆਫ ਫਿਲਾਸਫੀ* ਛਾਪੀ ਸੀ, ਉਸਨੂੰ ਗ੍ਰਿਫਤਾਰ ਕਰ ਲਿਆ।

ਕਾਰਲ ਆਪਣੀ ਜਾਇਦਾਦ ਦੀ ਵਰਾਸਤ ਦਾ ਹਿਸਾਬ ਕਿਤਾਬ ਕਰਨ ਆਪਣੇ ਚਾਚੇ ਕੋਲ ਗਿਆ। ਕੁਝ ਰਕਮ ਮਿਲੀ। ਦੋਸਤ ਪਾਵੇਲ ਨੂੰ ਪੈਰਿਸ ਖਤ ਲਿਖਿਆ- ਮਾਲਕ ਮਕਾਨ ਕਿਰਾਏ ਲਈ ਤੇ ਦੁਕਾਨਦਾਰ ਕਰਜ਼ਾ ਵਾਪਸੀ ਲਈ ਗੇੜੇ ਤੇ ਗੇੜੇ ਮਾਰ ਰਹੇ ਹਨ। ਸੌ ਦੋ ਸੌ ਫਰਾਂਕ ਭੇਜ ਦੇਹ। ਇਹ ਵੀ ਦਸ ਦਿਆਂ ਕਿ ਪਤਾ ਨਹੀਂ ਪੈਸੇ ਤੈਨੂੰ ਵਾਪਸ ਕਰ ਸਕਾਂ ਕਿ ਨਾ।

ਕਾਰਲ ਅਤੇ ਏਂਗਲਜ਼ ਨੇ ਕਮਿਊਨਿਸਟ ਮੈਨੀਫੋਸਟੋ ਲਿਖਣ ਦਾ ਇਤਿਹਾਸਕ ਫੈਸਲਾ ਕੀਤਾ ਜਿਸ ਦਾ ਮੂਲ ਮੰਤਰ ਹੋਵੇਗਾ - ਦੁਨੀਆਂ ਦੇ ਮਿਹਨਤਕਸ਼ੋ, ਇਕ ਹੋ ਜਾਓ।

31 ਦਸੰਬਰ 1847 ਦੀ ਰਾਤ, ਵੱਡੇ ਹੋਟਲ ਵਿਚ ਦੋਸਤਾਂ ਨਾਲ ਬਿਤਾਉਣ ਦਾ ਫੈਂਸਲਾ ਹੋਇਆ। ਔਰਤਾਂ ਨੇ ਸ਼ਾਨਦਾਰ ਲਿਬਾਸ ਪਹਿਨੇ। ਕੁੱਝ ਮਜ਼ਦੂਰਾਂ ਦੇ ਪਰਿਵਾਰ ਵੀ ਆਏ ਜਿਨ੍ਹਾਂ ਨੇ ਚੰਗਾ ਲਿਬਾਸ ਤਾਂ ਕੀ ਪਹਿਨਣਾ, ਟੋਪੀਆਂ ਜੇਬਾਂ ਵਿਚ ਪਾ ਰੱਖੀਆਂ ਸਨ। ਇਸ ਤਰਾਂ ਦੇ ਲਿਬਾਸ ਸਦਕਾ ਗਾਹਕ ਨੂੰ ਹੋਟਲ ਵਿਚੋਂ ਕੱਢਿਆ ਜਾ ਸਕਦਾ ਸੀ ਪਰ ਏਂਗਲਜ਼ ਅਤੇ ਕਾਰਲ ਦੀ ਹਾਜ਼ਰੀ ਰਸੂਖਭਰੀ ਸੀ। ਗੀਤ ਗਾਏ, ਨਾਚ ਹੋਏ, ਜੈਨੀ ਨੇ ਡਰਾਮਾ ਖੇਡਿਆ। ਏਂਗਲਜ਼ ਮੇਰੀ ਨੂੰ ਨਾਲ ਲਿਆਇਆ ਸੀ। ਜੈਨੀ ਨੇ ਏਂਗਲਜ਼ ਨੂੰ ਕਿਹਾ- ਮੈਂ ਤੇਰੇ ਜਾਂ ਮੇਰੀ ਦੇ ਖਿਲਾਫ ਨਹੀਂ। ਗੱਲ ਇਹ ਹੈ ਕਿ ਇਹ ਮਜ਼ਦੂਰ ਦੀ ਧੀ ਹੈ ਜਿਸ ਨਾਲ ਤੂੰ ਵਿਆਹ ਵੀ ਨਹੀਂ ਕਰਵਾਇਆ। ਇਨ੍ਹਾਂ ਮਜ਼ਦੂਰਾਂ ਵਾਸਤੇ ਤੂੰ ਕਮਿਊਨਿਸਟ ਨਹੀਂ, ਸਰਮਾਏਦਾਰ ਹੈਂ ਜੋ ਮਜ਼ਦੂਰ ਛੋਕਰੀ ਨਾਲ ਮਨੋਰੰਜਨ ਕਰ ਰਿਹਾ ਹੈਂ।

ਦੁਨੀਆਂ ਆਜ਼ਾਦ ਵਪਾਰ ਵਲ ਵਧ ਰਹੀ ਸੀ। ਬੇਸ਼ਕ ਇਸ ਨਾਲ ਮਜ਼ਦੂਰ ਦਾ ਹੋਰ ਘਾਣ ਹੋਵੇਗਾ ਪਰ ਮਜ਼ਦੂਰ ਜਮਾਤ ਅੰਤਰਰਾਸ਼ਟਰੀ ਭਾਈਚਾਰੇ ਵਿਚ ਤਬਦੀਲ ਹੋਏਗੀ। ਇਸ ਨਾਲ ਦੋ ਜਮਾਤਾਂ ਹੋਣਗੀਆਂ- ਇਕ ਧਨੀਆਂ ਦੀ ਦੂਜੀ ਨਿਰਧਨਾਂ ਦੀ। ਏਂਗਲਜ਼ ਨੇ ਦਰੁਸਤ ਕਰਦਿਆ ਕਿਹਾ- ਇਕ ਖਾਨਦਾਨੀ ਅਮੀਰੀ ਦੀ, ਦੂਜੀ ਖਾਨਦਾਨੀ ਕੰਗਾਲੀ ਦੀ ਜਮਾਤ।

ਫਰਵਰੀ 1848 ਵਿਚ ਲੰਡਨ ਤੋਂ ਕਮਿਊਨਿਸਟ ਮੈਨੀਫੈਸਟੋ ਪ੍ਰਕਾਸ਼ਿਤ ਹੋਇਆ। ਤੇਈ ਪੰਨਿਆ ਦੇ ਇਸ ਦਸਤਾਵੇਜ਼ ਦੀਆਂ 800 ਕਾਪੀਆਂ ਛਪੀਆਂ। ਜੂਲੀਅਨ ਹਾਰਨੇ ਨੇ ਕਿਹਾ- ਨਿਕੇ ਜਿਹੇ ਘਰ ਵਿਚ ਬੈਠਿਆਂ ਮਾਰਕਸ ਵਲੋਂ ਖਾਣੇ ਦੀ ਮੇਜ਼ ਉਤੇ ਲਿਖਿਆ ਤੇ ਜੈਨੀ ਵਲੋਂ ਉਤਾਰਾ ਕੀਤਾ ਇਹ ਅਜਿਹਾ ਕ੍ਰਾਂਤੀਕਾਰੀ ਪੱਤਰ ਹੈ ਜਿਸ ਵਰਗਾ ਦੁਨੀਆਂ ਨੇ ਅੱਜ ਤੱਕ ਦੇਖਿਆ ਨਹੀਂ।

ਕਾਰਲ ਨੇ ਲਿਖਿਆ- ਆਦਮੀ ਦਾ ਆਦਮੀ ਨਾਲ ਸਵਾਰਥੀ ਪੈਸੇ ਤੋਂ ਇਲਾਵਾ ਹੋਰ ਕੋਈ ਰਿਸ਼ਤਾ ਨਹੀਂ ਰਿਹਾ। ਡਾਕਟਰਾਂ, ਵਕੀਲਾਂ, ਪੁਜਾਰੀਆਂ, ਕਵੀਆਂ ਅਤੇ ਵਿਗਿਆਨੀਆਂ ਦੇ ਸਨਮਾਨ ਯੋਗ ਕਿੱਤੇ ਹੁਣ ਤਨਖਾਹਦਾਰ ਮੁਲਾਜ਼ਮਾ ਵਿਚ ਬਦਲ ਗਏ ਹਨ। ਪੈਸਾ ਕਮਾਉਣ ਦੀ ਹੋੜ ਲੱਗ ਗਈ ਹੈ। ਨਫੇ ਦੀ ਕੋਈ ਹੱਦ ਨਹੀਂ ਮਿਥੀ ਗਈ। ਇਸ ਨਵੇਂ ਤਾਣੇ ਪੇਟੇ ਵਿਚ ਪੁਰਾਣੇ ਉਦਯੋਗ, ਪੁਰਾਣੀਆਂ ਸਭਿਆਤਾਵਾਂ ਉਲਝ ਗਈਆਂ ਹਨ। ਪੂੰਜੀ, ਸੰਸਾਰ ਨੂੰ ਮਨਚਾਹਿਆ ਰੰਗ ਰੂਪ ਦੇ ਸਕਦੀ ਹੈ। ਇਹ ਸਿਸਟਮ ਆਪਣੀ ਤਬਾਹੀ ਵੀ ਆਪਣੇ ਨਾਲ ਲੈ ਆਇਆ ਹੈ ਜਿਵੇਂ ਜਾਦੂਗਰ ਸਿਵਾ ਜਗਾ ਲਵੇ ਤੇ ਪ੍ਰੇਤ ਉਪਰ ਵਸੀਕਰਣ ਦਾ ਮੰਤਰ ਚੱਲੇ ਨਾ। ਪੂੰਜੀਪਤੀ ਨੇ ਆਪੇ ਕਬਰ ਖੋਦ ਲਈ ਹੈ। ਇਸ ਪਿੱਛੇ ਮਜ਼ਦੂਰ ਦੀ ਫਤਿਹ ਯਕੀਨੀ ਹੈ। ਨੱਬੇ ਪ੍ਰਤੀਸ਼ਤ ਲੋਕਾਂ ਕੋਲ ਪ੍ਰਾਈਵੇਟ ਸੰਪਤੀ ਨਹੀਂ ਤੇ ਦਸ ਪ੍ਰਤੀਸ਼ਤਾਂ ਕੋਲ ਕ੍ਰਾਂਤੀ ਤੋਂ ਬਾਦ ਰਹੇਗੀ ਨਹੀਂ, ਸੰਸਾਰ ਵਿਚੋਂ ਨਿਜੀ ਜਾਇਦਾਦ ਦਾ ਸੰਪੂਰਨ ਸਫਾਇਆ ਹੋਵੇਗਾ। ਦਸ ਪ੍ਰਤੀਸ਼ਤ ਪੂੰਜੀਪਤੀਆਂ ਦੀ ਇਹ ਕਿਹੜਾ ਆਪਣੀ ਪੂੰਜੀ ਹੈ? ਇਹ ਉਨ੍ਹਾਂ ਨੇ ਭ੍ਰਿਸ਼ਟ ਤਰੀਕਿਆਂ ਰਾਹੀਂ ਇਕੱਠੀ ਕਰ ਲਈ ਜਿਹੜੀ ਕਦੀ ਸਭ ਦੀ ਸਾਂਝੀ ਹੁੰਦੀ ਸੀ।

ਕਾਰਲ ਉਤੇ ਦੋਸ਼ ਲੱਗਾ- ਇਸਦਾ ਕਮਿਊਨਿਜ਼ਮ ਪਰਿਵਾਰਕ ਬੰਧਨ ਤੋੜੇਗਾ। ਕਾਰਲ ਨੇ ਜਵਾਬ ਦਿੱਤਾ- ਪੂੰਜੀਵਾਦ ਵਿਚ ਪਰਿਵਾਰ ਰਹਿ ਕਿਥੇ ਗਿਐ? ਪਰਿਵਾਰ ਦੇ ਸਾਰੇ ਜੀਅ ਤਾਂ ਮਸ਼ੀਨ ਦੇ ਪੁਰਜ਼ੇ ਬਣ ਚੁਕੇ ਹਨ। ਪੂੰਜੀ, ਗਰੀਬ ਔਰਤਾਂ ਨੂੰ ਵੇਸਵਾਗਾਮਨੀ ਵੱਲ ਧੱਕ ਰਹੀ ਹੈ। ਗਰੀਬ ਕੋਲ ਹੈ ਕੀ ਗੁਆਉਣ ਲਈ? ਜੇ ਹੁਕਮਰਾਨਾ ਨੂੰ ਕਾਂਬਾ ਛਿੜਦਾ ਹੈ ਛਿੜਨ ਦਿਉ। ਦੁਨੀਆਂ ਭਰ ਦੇ ਮਿਹਨਤਕਸ਼ੋ, ਇਕ ਹੋ ਜਾਓ।

ਫੇਲਿਸ ਲਿਚਨੋਵਸਕੀ ਨੇ ਲਿਖਿਆ, ''ਮਜ਼ਦੂਰ ਆਪਣੇ ਆਪ ਤੋਂ, ਆਪਣੀ ਹੋਣੀ ਤੋਂ ਨਿਰਾਸ ਨਹੀਂ ਸਨ, ਨਾ ਉਨਾਂ ਨੂੰ ਬਾਦਸ਼ਾਹ ਵਿਰੁੱਧ ਗੁੱਸਾ ਸੀ ਨਾ ਰੱਬ ਨਾਲ ਨਾਰਾਜ਼ਗੀ। ਪਰ ਆਖਰ ਜਦੋਂ ਉਨ੍ਹਾਂ ਦੇ ਪੇਟ ਵਿਚ ਭੁੱਖ ਜਾਗੀ ਤਦ ਕ੍ਰੋਧ ਆ ਗਿਆ।''

ਫਰਵਰੀ 1848, ਪੈਰਿਸ ਵਿਚ ਬਗਾਵਤ ਫੈਲ ਗਈ। ਇਸ ਪਿਛੋਂ ਸਵਿਟਜ਼ਰਲੈਂਡ ਵਿਚ ਬਾਗੀ ਸੜਕਾਂ ਤੇ ਆ ਗਏ। ਯੋਰਪ ਵਿਚ ਥਾਂ ਥਾਂ ਗਣਤੰਤਰ ਦੀ ਮੰਗ ਉਠੀ। ਬਾਦਸ਼ਾਹਾਂ ਨੇ ਇਕ ਜੁਟ ਹੋਕੇ ਗਰਮ ਨਾਸਤਿਕਾਂ ਦਾ ਸਫਾਇਆ ਕਰਨ ਦੀ ਵਿਉਂਤ ਬਣਾਈ। ਵੱਡੀ ਗਿਣਤੀ ਵਿਚ ਲੋਕਾਂ ਦਾ ਕਾਰਵਾਂ ਮਹਿਲ ਵੱਲ ਤੁਰ ਪਿਆ। ਉਹ ਜ਼ਾਲਮ ਪ੍ਰਧਾਨ ਮੰਤਰੀ ਗੀਜ਼ੋ ਵਿਰੁੱਧ ਮੁਰਦਾਬਾਦ ਦੇ ਨਾਅਰੇ ਲਾ ਰਹੇ ਸਨ। ਗੀਜ਼ੋ ਨੇ ਅੱਸੀ ਹਜ਼ਾਰ ਸੈਨਿਕ ਇਸ ਭੀੜ ਨੂੰ ਤਿੱਤਰ ਬਿੱਤਰ ਕਰਨ ਲਈ ਤੈਨਾਤ ਕਰ ਦਿੱਤੇ। ਸਰਦੀ ਦੀ ਰੁੱਤ, ਬਾਰਸ਼ ਸ਼ੁਰੂ ਹੋ ਗਈ, ਬਰਫੀਲੀਆਂ ਕਣੀਆਂ ਸੂਲਾਂ ਵਾਂਗ ਵਜਦੀਆਂ ਪਰ ਭੀੜ ਘਟੀ ਨਹੀਂ। ਸੈਨਾ ਨੂੰ ਪਰਜਾ ਨਾਲ ਹਮਦਰਦੀ ਹੋ ਗਈ। ਸਿਪਾਹੀਆਂ ਨੇ ਨਾਲੀਆਂ ਜ਼ਮੀਨ ਵੱਲ ਤੇ ਬੰਦੂਕਾਂ ਦੇ ਬੱਟ ਅਸਮਾਨ ਵੱਲ ਕਰਕੇ ਦੱਸ ਦਿੱਤਾ ਕਿ ਉਹ ਪਰਜਾ ਨਾਲ ਹਨ। ਵਿਆਪਕ ਜੋਸ਼ ਫੈਲ ਗਿਆ।

ਬੁੱਢੇ ਰਾਜੇ ਲੂਈ ਫਿਲਿਪੀ ਨੇ ਗੀਜ਼ੋ ਨੂੰ ਡਿਸਮਿਸ ਕਰ ਦਿੱਤਾ ਪਰ ਭੀੜ ਮਹਿਲ ਵਲ ਵਧਣੋ ਨਾ ਹਟੀ। ਖਤਰਾ ਭਾਂਪਦਿਆਂ ਬਾਦਸ਼ਾਹ ਭੇਸ ਵਟਾ ਕੇ ਇੰਗਲੈਂਡ ਵਿਚ ਭੱਜ ਗਿਆ। ਜਾਣ ਤੋਂ ਪਹਿਲੋਂ ਨੌ ਸਾਲ ਦੇ ਪੋਤੇ ਨੂੰ ਆਪਣਾ ਉਤਰਾਧਿਕਾਰੀ ਥਾਪ ਗਿਆ, ਬਾਲਗ ਹੋਣ ਤੱਕ ਉਸਦੀ ਮਾਂ ਸਰਪ੍ਰਸਤ ਰਹੇਗੀ। ਪਰ ਥੋੜੀ ਦੇਰ ਬਾਦ ਇਹ ਮਾਂ ਪੁੱਤ ਵੀ ਭੱਜ ਗਏ। ਆਰਜ਼ੀ ਸਰਕਾਰ ਬਣ ਗਈ ਜਿਸ ਨੂੰ ਸਭ ਤੋਂ ਪਹਿਲਾਂ ਅਮਰੀਕਾ ਨੇ ਮਾਨਤਾ ਦਿੱਤੀ। ਕਾਰਲ 4 ਮਾਰਚ ਨੂੰ ਪੈਰਿਸ ਵਾਸਤੇ ਪਰਿਵਾਰ ਸਮੇਤ ਰਵਾਨਾ ਹੋ ਗਿਆ।

ਪੈਰਿਸ ਦੇ ਚਿਹਰੇ ਤੇ ਜ਼ਖਮਾਂ ਦੇ ਨਿਸ਼ਾਨ ਸਨ। ਪਥਰਾਉ ਕਾਰਨ ਮਕਾਨਾ ਦੇ ਸ਼ੀਸ਼ੇ ਟੁੱਟੇ ਹੋਏ, ਸੜਕਾਂ ਤੇ ਥਾਂ ਥਾ ਪੱਥਰ, ਮਹਿਲ ਦੇ ਸ਼ੀਸ਼ੇ ਖਤਮ, ਗਾਰਡਰੂਮ ਅਗਜ਼ਨੀ ਦੀ ਲਪੇਟ ਵਿਚ ਤੇ ਗਾਰਡਾਂ ਦੇ ਪਿੰਜਰ, ਬੱਸਾਂ ਟਰੱਕ ਉਲਟਾਏ ਹੋਏ। ਮਹਿਲ ਅੰਦਰਲੇ ਪਰਦੇ ਟੁੱਟੇ ਸ਼ੀਸ਼ਿਆਂ ਵਿਚੋਂ ਦੀ ਬਾਹਰ ਹਵਾ ਨਾਲ ਝੂਲ ਰਹੇ- ਹਾਰ ਦਾ ਮਾਤਮ। ਸ਼ਾਨਦਾਰ ਸ਼ਹਿਰ ਟੁੱਟ ਭੱਜ ਦਾ ਸ਼ਿਕਾਰ ਹੋ ਚੁੱਕਾ ਸੀ। ਫਲਾਬੇਅਰ, ਬਗਾਵਤ ਦੇਖਣ ਵਾਸਤੇ ਪੈਰਿਸ ਆ ਗਿਆ।

ਪੈਰਿਸ ਤੋਂ ਪਿਛੋਂ ਆਸਟਰੀਆ ਵਿਚ ਬਗਾਵਤ ਹੋ ਗਈ, ਕੇਵਲ ਹਫਤੇ ਦੇ ਸੰਘਰਸ਼ ਉਪਰੰਤ ਬਾਗੀਆਂ ਨੇ ਰਾਜਧਾਨੀ ਸੰਭਾਲ ਲਈ। ਇਸ ਪਿਛੋਂ ਜਰਮਨੀ ਦੀ ਵਾਰੀ ਸੀ। ਲੋਕ 16 ਮਾਰਚ ਨੂੰ ਕਾਫਲੇ ਦੀ ਸ਼ਕਲ ਵਿਚ ਬਾਦਸ਼ਾਹ ਫਰੈਡਰਿਕ ਵਿਲਮ ਦੇ ਮਹਲ ਵਲ ਤੁਰ ਪਏ। ਨੇੜੇ ਗਏ ਤਾਂ ਫੌਜ ਨੂੰ ਫਾਇਰ ਕਰਨ ਦਾ ਹੁਕਮ ਮਿਲਿਆ। ਜਿਸ ਨੂੰ ਗੋਲੀ ਲਗਦੀ, ਚੀਕ ਮਾਰਕੇ ਡਿਗ ਪੈਂਦਾ, ਪਰ ਬਾਕੀ ਅੱਗੇ ਵਧਣੋ ਨਾ ਹਟੇ, ਡਿਗੀਆਂ ਲਾਸ਼ਾਂ ਮਹਿਲ ਸਾਹਮਣੇ ਚਿਣ ਦਿੱਤੀਆਂ ਤੇ ਭੀੜ ਨੇ ਚੀਕ ਕੇ ਬਾਦਸ਼ਾਹ ਨੂੰ ਬਾਹਰ ਆਉਣ ਲਈ ਕਿਹਾ। ਬਾਦਸ਼ਾਹ ਖਿੜਕੀ ਵਿਚੋਂ ਦੀ ਹੇਠਾਂ ਝਾਕਿਆ। ਲਾਸ਼ਾਂ ਵੱਲ ਉਂਗਲ ਕਰਦਿਆਂ ਭੀੜ ਨੇ ਹੁਕਮ ਦਿੱਤਾ- ਟੋਪ ਉਤਾਰ ਕੇ ਸ਼ਹੀਦਾਂ ਦਾ ਸਤਿਕਾਰ ਕਰ ! ਬਾਦਸ਼ਾਹ, ਜਿਸਦਾ ਸਿਰ ਕਿਸੇ ਅੱਗੇ ਅਜ ਤੱਕ ਝੁਕਿਆ ਨਹੀਂ ਸੀ, ਨੇ ਹੈਟ ਉਤਾਰ ਦਿੱਤਾ। ਫੌਜਾਂ ਨੂੰ ਬਰਲਿਨ ਵਿਚੋਂ ਚਲੇ ਜਾਣ ਦਾ ਹੁਕਮ ਦੇ ਦਿੱਤਾ। ਬੰਦ ਘਰਾਂ ਦੀਆਂ ਤਾਕੀਆਂ ਵਿਚੋਂ ਲੋਕ ਫੌਜ ਨੂੰ ਬਰਲਿਨ ਵਿਚੋਂ ਬਾਹਰ ਨਿਕਲਦੀ ਦੇਖਦੇ ਰਹੇ। ਸੰਵਿਧਾਨ ਬਣਾਉਣ ਦਾ ਐਲਾਨ ਹੋ ਗਿਆ। ਸਰਕਾਰੀ ਇਮਾਰਤਾਂ ਉਪਰ ਨਾਗਰਿਕਾਂ ਨੇ ਲਿਖ ਦਿੱਤਾ - ਲੋਕਾਂ ਦੀ ਜਾਇਦਾਦ।

ਕਾਰਲ ਨੂੰ ਪੈਰਿਸ ਛੱਡਣ ਦਾ ਹੁਕਮ ਹੋ ਗਿਆ ਕਿਉਂਕਿ ਉਸਦਾ ਅਖਬਾਰ ਸਰਕਾਰ ਦੀ ਅੱਖ ਵਿਚ ਰੜਕਦਾ ਸੀ। ਉਸਨੇ ਲੰਡਨ ਦਾ ਰਸਤਾ ਫੜਿਆ। ਜੈਨੀ ਦੋ ਹਫਤਿਆਂ ਬਾਦ ਆਪਣਾ ਨਿਕਸੁਕ ਵੇਚ ਕੇ ਪੈਸੇ ਇੱਕਠੇ ਕਰਕੇ ਬੱਚਿਆਂ ਸਮੇਤ ਆਏਗੀ। ਸਲ੍ਹਾਬੇ, ਠੰਢੇ, ਉਦਾਸੇ ਲੰਡਨ ਅਤੇ ਇਥੋਂ ਦੀ ਗਰੀਬੀ ਨਾਲ ਵਾਹ ਪੈਣਾ ਸੀ। ਦੁਨੀਆਂ ਭਰ ਦੀਆਂ ਸਰਕਾਰਾਂ ਵਲੋਂ ਜਲਾਵਤਨ ਕੀਤੇ ਲੋਕ ਇਥੇ ਪਨਾਹਗੀਰ ਸਨ। ਸਵੇਰ ਵੇਲੇ ਇਨ੍ਹਾਂ ਨੂੰ ਪਤਾ ਨਹੀਂ ਹੁੰਦਾ ਸੀ ਰਾਤ ਕਿਥੇ ਕੱਟਣਗੇ, ਜਿਥੇ ਰਾਤ ਕਟਦੇ ਪਤਾ ਨਹੀਂ ਸੀ ਸਵੇਰੇ ਖਾਣ ਨੂੰ ਮਿਲੇਗਾ ਕੁੱਝ ਕਿ ਨਹੀਂ। ਚੀਥੜੇ ਪਹਿਨੀ ਇਹ ਵਿਦੇਸੀ ਲੋਕ ਪੈਸੇ ਧੇਲੀ ਵਾਸਤੇ ਹੱਥ ਅੱਡੀ ਰਖਦੇ। ਵਧੇਰੇ ਗਿਣਤੀ ਜਰਮਨਾ ਦੀ ਸੀ। ਮਾਰਕਸ ਨੇ ਜਰਮਨੀ ਵਿਚ ਇਸ਼ਤਿਹਾਰ ਛਪਵਾ ਕੇ ਸਹਾਇਤਾ ਮੰਗਦਿਆਂ ਲਿਖਿਆ, ''ਇਨ੍ਹਾਂ ਨੂੰ ਅੰਗਰੇਜ਼ੀ ਨਹੀਂ ਆਉਂਦੀ, ਆਪਣੀ ਜਰਮਨ ਜ਼ਬਾਨ ਵਿਚ ਅੰਗਰੇਜ਼ਾਂ ਅੱਗੇ ਹੱਥ ਅੱਡ ਰਹੇ ਹਨ।'' ਸਹਾਇਤਾ ਆਉਣੀ ਸ਼ੁਰੂ ਹੋ ਗਈ।

ਕਾਰਲ ਲੰਡਨ ਤੋਂ ਅਖਬਾਰ ਕੱਢਣਾ ਚਾਹੁੰਦਾ ਸੀ ਜਿਸ ਲਈ ਘੱਟੋ ਘੱਟ ਪੰਜ ਸੋ ਪੌਂਡ ਚਾਹੀਦੇ ਸਨ। ਜਿਨ੍ਹਾਂ ਨੂੰ ਨਫਰਤ ਕਰਦਾ ਸੀ, ਉਨਾਂ ਸ਼ਾਹੂਕਾਰਾਂ ਪਾਸੋਂ ਪੈਸੇ ਮੰਗਣ ਗਿਆ। ਦੋਸਤਾਂ ਵਿਚ ਅਕਸਰ ਕਿਹਾ ਕਰਦਾ- ਸਿਆਸਤ ਵਿਚ ਜੇ ਸ਼ੈਤਾਨ ਨਾਲ ਰਲ ਕੇ ਚੱਲਣਾ ਪਵੇ ਤਾਂ ਵੀ ਹਰਜ ਨਹੀਂ, ਬਸ ਏਨਾ ਧਿਆਨ ਰੱਖਣਾ ਪਏਗਾ ਕਿ ਅਖੀਰ ਵਿਚ ਸ਼ੈਤਾਨ ਲੁਟਿਆ ਗਿਆ ਹੋਵੇ।

ਜੈਨੀ ਨੇ ਚੌਥੇ ਬੱਚੇ ਨੂੰ ਜਨਮ ਦਿੱਤਾ, ਬੇਟੇ ਦਾ ਨਾਮ ਫਾਸਕੀ ਰੱਖਿਆ। ਜਨਮ ਤੋਂ ਹੀ ਬਿਮਾਰ ਸੀ, ਕਮਜੋਰ ਸੀ। ਭੁੱਖ ਲੱਗਣ ਤੇ ਏਨੇ ਜੋਰ ਨਾਲ ਦੁੱਧ ਚੁੰਘਦਾ ਕਿ ਜੈਨੀ ਦੀ ਛਾਤੀ ਤੇ ਜਖਮ ਹੋ ਗਏ। ਮਕਾਨ ਮਾਲਕਣ ਗੁਸੇ ਨਾਲ ਅੰਦਰ ਆਈ ਤੇ ਜੈਨੀ ਨੂੰ ਕਿਹਾ- ਹੁਣੇ ਇਸੇ ਵਕਤ ਮੇਰਾ ਬਕਾਇਆ ਪੰਜ ਪੌਂਡ ਦੇਹ ਤੇ ਘਰ ਖਾਲੀ ਕਰ। ਪੈਸੇ ਨਹੀਂ ਸਨ, ਮਨ ਪਸੰਦ ਵਸਤਾਂ, ਬੱਚੇ ਦਾ ਸੁਹਣਾ ਪੰਘੂੜਾ, ਲਾਰਾ ਦੇ ਖਿਡੌਣੇ ਚੁਕ ਲਏ। ਬੱਚੇ ਰੋਂਦੇ ਰਹੇ। ਰੇਹੜੇ ਵਿਚ ਸਮਾਨ ਲੱਦ ਲਿਆ

ਤਾਂ ਕਿ ਕਿਸੇ ਦੋਸਤ ਕੋਲ ਰਾਤ ਕੱਟ ਸਕਣ। ਇਨੇ ਨੂੰ ਦਿਨ ਛਿਪ ਗਿਆ। ਸੂਰਜ ਛਿਪਣ ਤੋਂ ਬਾਦ ਇੰਗਲੈਂਡ ਦੇ ਕਾਨੂੰਨ ਮੁਤਾਬਕ ਸਾਮਾਨ ਨਾਲ ਸਫਰ ਨਹੀਂ ਕਰਨਾ। ਦੋ ਢਾਈ ਸੌ ਲੋਕਾਂ ਦੇ ਇੱਕਠ ਨੇ ਇਹ ਤਮਾਸ਼ਾ ਦੇਖਿਆ।

ਕਵੀ, ਪੱਤਰਕਾਰ ਤੇ ਲੇਖਕ ਵਜੋਂ ਏਂਗਲਜ਼, ਕਾਰਲ ਤੋਂ ਪਹਿਲਾਂ ਸਥਾਪਤ ਹੋ ਚੁੱਕਾ ਸੀ, ਪਰ ਉਹ ਸਮਝ ਚੁੱਕਾ ਸੀ ਕਿ ਕਾਰਲ ਵਧੀਕ ਡੂੰਘਾ ਅਤੇ ਦੂਰੰਦੇਸ਼ ਹੈ। ਫਲਸਰੂਪ ਆਪਣਾ ਲੇਖਣ ਕਾਰਜ ਪਿੱਛੇ ਪਾਕੇ ਉਸਨੇ ਕਾਰਲ ਦੀ ਮਾਇਕ ਸਹਾਇਤਾ ਜਾਰੀ ਰੱਖੀ। ਮਾਰਕਸ ਪਰਿਵਾਰ ਉਤੇ ਸਾਰੀ ਉਮਰ ਮੁਸੀਬਤਾਂ ਤੇ ਪ੍ਰੇਸ਼ਾਨੀਆਂ ਦੇ ਭਾਰ ਟੁੱਟਦੇ ਰਹੇ ਪਰ ਇਹ ਉਹ ਦੌਰ ਸੀ ਜਦੋਂ ਉਹ ਕਿਸੇ ਗਹਿਰੇ ਮਾਨਸਿਕ ਸੰਕਟ ਵਿਚੋਂ ਦੀ ਗੁਜ਼ਰ ਰਿਹਾ ਸੀ। ਜੈਨੀ ਨੇ ਆਪਣੇ ਪੇਕੇ ਪਰਿਵਾਰ ਕੋਲ ਸਹਾਇਤਾ ਲਈ ਕਦੇ ਹੱਥ ਨਹੀਂ ਅੱਡਿਆ ਸੀ ਪਰ ਹਾਲਾਤ ਅਜਿਹੇ ਬਣੇ ਕਿ ਉਸ ਨੂੰ ਆਪਣੀ ਮਾਂ ਕੋਲੋਂ ਸਹਾਇਤਾ ਵਜੋਂ ਪੈਸੇ ਲੈਣ ਜਾਣਾ ਪਿਆ। ਜੈਨੀ ਦੀ ਮਾਂ ਨੇ ਆਪਣੀ ਸ਼ਹਿਜ਼ਾਦੀ ਵਰਗੀ ਪਿਆਰੀ ਧੀ ਦੇ ਸਹਿਯੋਗ ਲਈ ਲਿੰਚਨ ਨਾ ਦੀ ਬਹੁਤ ਸੂਝਵਾਨ ਅਤੇ ਸੰਵੇਦਨਸ਼ੀਲ ਲੜਕੀ ਉਸ ਕੋਲ ਭੇਜੀ ਹੋਈ ਸੀ। ਜੈਨੀ ਦੀ ਗੈਰ ਹਾਜ਼ਰੀ ਵਿਚ ਲਿੰਚਨ, ਮਾਰਕਸ ਦੀ ਮਨੋਦਸ਼ਾ ਨੂੰ ਭਾਵਨਾਤਮਿਕ ਤਰੀਕੇ ਨਾਲ ਦੇਖ ਰਹੀ ਸੀ। ਦਰਅਸਲ ਉਹ ਘਰ ਦੀ ਮਹਿਜ਼ ਨੌਕਰਾਣੀ ਨਹੀਂ ਸੀ, ਬੇਹੱਦ ਹਸੀਨ ਦਿਲ ਦਿਮਾਗ ਵਾਲੀ ਇਹ ਔਰਤ ਮਾਰਕਸ ਪਰਿਵਾਰ ਦੀ ਮਾਨੋ ਰੂਹ ਸੀ। ਜੈਨੀ ਦੀ ਗੈਰ ਹਾਜ਼ਰੀ ਵਿਚ ਮਾਰਕਸ ਤੋਂ ਗਰਭਵਤੀ ਹੋ ਗਈ, ਇਕ ਪੁੱਤਰ ਨੂੰ ਜਨਮ ਦਿੱਤਾ ਜੋ ਕਿ ਰਿਸ਼ਤਿਆਂ ਵਿਚ ਤਕਰਾਰ ਦਾ ਕਾਰਣ ਬਣਿਆ। ਉਂਝ ਉਸ ਔਰਤ ਨੇ ਸਾਰੀ ਉਮਰ ਪਰਿਵਾਰ ਦੀ ਜ਼ਿਮੇਵਾਰੀ ਆਪਣੇ ਸਿਰ ਲੈਂਦਿਆਂ ਜ਼ਿੰਦਗੀ ਲੇਖੇ ਲਾ ਦਿੱਤੀ। ਮਾਰਕਸ ਅਤੇ ਲਿੰਚਨ ਵੱਲੋਂ ਪੈਦਾ ਕੀਤੇ ਬੱਚੇ ਦੀ ਸਮੱਸਿਆ ਏਂਗਲਜ਼ ਨੇ ਉਸਨੂੰ ਆਪਣਾ ਪੁੱਤਰ ਸਵੀਕਾਰ ਕੇ ਨਜਿੱਠੀ।

ਕਾਰਲ ਦੇਖ ਰਿਹਾ ਸੀ ਕਿ ਜਗੀਰਦਾਰ ਜਮਾਤ ਵਪਾਰ ਰਾਹੀਂ ਪੂੰਜੀਪਤੀ ਕਲਾਸ ਵਿਚ ਬਦਲ ਰਹੀ ਸੀ। ਕੱਚਾ ਮਾਲ ਖਰੀਦੋ, ਮਜ਼ਦੂਰੀ ਖਰੀਦੋ, ਖਰੀਦ ਸਸਤੀ ਤੋਂ ਸਸਤੀ ਹੋਵੇ, ਬਣਿਆ ਮਾਲ ਮਹਿੰਗੇ ਤੋਂ ਮਹਿੰਗਾ ਖੁੱਲ੍ਹੀ ਮੰਡੀ ਵਿਚ ਵਿਕੇ। ਇਹ ਰਸਤਾ ਕ੍ਰਾਂਤੀ ਵਲ ਜਾਂਦਾ ਰਾਹ ਸੀ। ਦੋਸਤ ਜਦੋਂ ਉਸਨੂੰ ਇਨਕਲਾਬ ਦਾ ਸੱਦਾ ਦੇਣ ਲਈ ਆਖਦੇ ਤਾਂ ਉੱਤਰ ਹੁੰਦਾ- ਛੋਟੀ ਬੁਰਜੁਆ ਸ਼੍ਰੇਣੀ ਪੈਦਾ ਹੋਣ ਦਿਉ, ਮਜ਼ਦੂਰ ਸੰਗਠਨ ਮਜ਼ਬੂਤ ਹੋਣ, ਮਜ਼ਦੂਰਾਂ ਦੀ ਸੂਝ ਠੀਕ ਹੋਵੇ, ਫਿਰ ਕ੍ਰਾਂਤੀ ਆਏਗੀ। πλο πλΙ ΔρθΙ θψ σϖργ αυθωρν λεΙ ΑρωφκθωϖωδΙ σωΘΙΑΩ νψ ਉਸਨੂੰ ਨਿਕੰਮਾ, ਡਰਪੋਕ ਅਤੇ ਸੋਧਵਾਦੀ ਆਦਿਕ ਕਿਹਾ, ਉਸਨੂੰ ਮਾਰਨ ਦੇ ਯਤਨ ਵੀ ਹੋਏ ਪਰ ਉਹ ਆਪਣੇ ਕੰਮ ਲੱਗਾ ਰਿਹਾ।

ਕਾਰਲ ਦੇ ਘਰ ਨੂੰ ਕਬੂਤਰਖਾਨਾ ਕਿਹਾ ਜਾਂਦਾ ਕਿਉਂਕਿ ਹਰੇਕ ਪ੍ਰਦੇਸੀ ਸ਼ਰਣਾਰਥੀ ਨੂੰ ਇਥੇ ਪਨਾਹ ਮਿਲਦੀ। ਪਨਾਹ ਵਾਸਤੇ ਕੇਵਲ ਦੋ ਥਾਵਾਂ ਸਨ – ਕਾਰਲ ਦਾ ਘਰ ਜਾਂ ਕਬਰਿਸਤਾਨ। ਅਮੀਰ ਘਰ ਵਿਚ ਜੰਮੀ ਪਲੀ ਜੈਨੀ ਗੰਵਾਰ, ਕੁਰੱਖਤ, ਦੁਖੀ ਮਹਿਮਾਨਾ ਨਾਲ ਨਿਮਰਤਾ, ਹਮਦਰਦੀ ਨਾਲ ਪੇਸ਼ ਆਉਂਦੀ। ਬਹੁਤਿਆਂ ਵਾਸਤੇ ਕਾਰਲ ਨਾਲੋਂ ਜੈਨੀ ਵਧੀਕ ਚੰਗੀ ਸੀ ਜਿਸ ਨੂੰ ਖਾਨਾਬਦੋਸ਼ੀ ਦੀ ਹਾਲਤ ਵਿਚ ਰਹਿਣਾ ਆ ਗਿਆ ਸੀ। ਬੱਚੇ ਹਰ ਗਤੀਵਿਧੀ ਵਿਚ ਸ਼ਾਮਲ ਹੁੰਦੇ, ਇਸ ਲਈ ਨਹੀਂ ਕਿ ਵੱਡਿਆਂ ਤੋਂ ਕੁੱਝ ਸਿੱਖਣਗੇ, ਕਾਰਲ ਕਿਹਾ ਕਰਦਾ ਸੀ, ਵੱਡੇ ਇਨ੍ਹਾਂ ਤੋਂ ਅਕਲ ਲੈਣ। ਬੱਚਿਆਂ ਨੂੰ ਚਾਹੀਦੈ ਉਹ ਵੱਡਿਆ ਦੀ ਪਰਿਵਰਸ਼ ਕਰਨ।

ਕਾਰਲ ਦੇ ਵਿਰੋਧੀਆਂ ਨੇ ਇਹ ਖਬਰ ਦੂਰ ਦੂਰ ਤੱਕ ਚਟਖਾਰੇ ਲਾ ਲਾ ਫੈਲਾਈ ਕਿ ਕਾਰਲ ਦੀਆਂ ਦੋ ਔਰਤਾਂ ਹਨ ਤੇ ਦੋਵਾਂ ਦੇ ਬੱਚੇ ਹੋਏ ਹਨ। ਉਨ੍ਹਾਂ ਨੂੰ ਇਹ ਕਹਿਣ ਦਾ ਮੌਕਾ ਮਿਲਿਆ ਕਿ ਇਨ੍ਹਾਂ ਨਾਸਤਿਕਾਂ ਦਾ ਸਮਾਜ ਦੁਰਾਚਾਰੀ ਹੋਵੇਗਾ। ਅਫਵਾਹ ਉਡਾਈ ਗਈ ਕਿ ਮਾਰਕਸ ਦੀ ਪਾਰਟੀ ਦੁਰਾਚਾਰੀਆਂ ਨੂੰ ਇਨਾਮ ਦੇ ਕੇ ਉਤਸ਼ਾਹਿਤ ਕਰਦੀ ਹੈ ਤੇ ਨੇਕੀ ਕਰਨ ਵਾਲਿਆਂ ਦਾ ਮਜ਼ਾਕ ਉਡਾਇਆ ਜਾਂਦਾ ਹੈ।

23 ਜੂਨ ਲਿੰਚਨ ਦੇ ਜਦੋਂ ਬੇਟਾ ਪੈਦਾ ਹੋਇਆ, ਫਰੈਡਰਿਕ ਏਂਗਲਜ਼ ਦੇ ਨਾਮ ਤੇ ਉਸਦਾ ਨਾਮ ਹੈਨਰੀ ਫਰੈਡਰਿਕ ਰੱਖਿਆ, ਫਰੈਡੀ ਕਿਹਾ ਜਾਂਦਾ। ਜਿਸ ਔਰਤ ਨੂੰ ਬੱਚੇ ਦੀ ਪਰਿਵਰਸ਼ ਸੌਂਪੀ, ਉਹ ਗਰੀਬ ਸੀ, ਸੋ ਏਂਗਲਜ਼ ਨੇ ਵਜ਼ੀਫਾ ਦੇਣਾ ਸ਼ੁਰੂ ਕਰ ਦਿੱਤਾ। ਨਿਊਯਾਰਕ ਡੇਲੀ ਟ੍ਰਿਬਿਊਨ ਦੋ ਲੱਖ ਦੀ ਗਿਣਤੀ ਵਿਚ ਛਾਪਦਾ ਸੀ, ਉਸਦੇ ਸੰਪਾਦਕ ਨੇ ਕਾਰਲ ਨੂੰ ਲਿਖਤਾਂ ਭੇਜਣ ਲਈ ਕਿਹਾ। ਕਾਰਲ ਦੀ ਅੰਗਰੇਜ਼ੀ ਸਹੀ ਨਹੀਂ ਸੀ। ਉਸਦੇ ਲੇਖ ਏਂਗਲਜ਼ ਨੂੰ ਟ੍ਰਾਂਸਲੇਟ ਕਰਨੇ ਪੈਂਦੇ। ਇਸ ਨਾਲ ਕੁੱਝ ਆਮਦਨ ਹੋ ਜਾਂਦੀ। ਹੋਰ ਕੋਈ ਹੀਲਾ ਵਸੀਲਾ ਨਹੀਂ ਸੀ।

ਜੈਨੀ ਦੀ ਸਭ ਤੋਂ ਛੋਟੀ ਧੀ ਅਜੇ ਸਾਲ ਦੀ ਨਹੀਂ ਹੋਈ ਸੀ ਕਿ ਦਮੇ ਸਦਕਾ ਮੌਤ ਹੋ ਗਈ। ਮੌਤ ਦਾ ਦੁੱਖ ਤਾਂ ਹੈ ਈ ਸੀ ਦੂਜਾ ਦੁੱਖ ਕੱਫਣ ਖਰੀਦਣ ਲਈ ਪੈਸੇ ਨਹੀਂ। ਲਾਸ਼ ਉਦੋਂ ਤੱਕ ਪਿਛਲੇ ਕਮਰੇ ਵਿਚ ਰੱਖ ਦਿੱਤੀ ਜਦੋਂ ਤੱਕ ਕੱਫਣ ਦਾ ਇੰਤਜ਼ਾਮ ਨਹੀਂ ਹੁੰਦਾ। ਤਰਸ ਖਾ ਕੇ ਇਕ ਫਰਾਂਸੀਸੀ ਗਵਾਂਢੀ ਨੇ ਦੋ ਪੌਂਡ ਦਿੱਤੇ। ਜੈਨੀ ਲਿਖਦੀ ਹੈ, ''ਜਨਮ ਸਮੇਂ ਮੇਰੀ ਇਸ ਧੀ ਨੂੰ ਪੰਘੂੜਾ ਨਹੀਂ ਮਿਲਿਆ, ਮੌਤ ਵਕਤ ਕੱਫਣ ਨਹੀਂ।''

ਕਾਰਲ ਨੇ ਏਂਗਲਜ਼ ਨੂੰ ਲਿਖਿਆ- ਅਠ ਦਿਨਾਂ ਤੋਂ ਬਰੈਡ ਅਤੇ ਆਲੂ ਖਾ ਰਹੇ ਹਾਂ। ਕੱਲ੍ਹ ਨੂੰ ਇਹ ਵੀ ਨਹੀਂ ਹੋਣਗੇ। ਘਰ ਨਹੀਂ, ਇਹ ਹਸਪਤਾਲ ਲਗਦੈ।

ਜੈਨੀ ਦਾ ਨੈਕਲੇਸ ਵੇਚਣ ਗਏ ਕਾਰਲ ਨੂੰ ਚੋਰ ਸਮਝਕੇ ਦੁਕਾਨਦਾਰ ਨੇ ਪੁਲਸ ਨੂੰ ਫੜਵਾ ਦਿੱਤਾ, ਮੁਸ਼ਕਲ ਨਾਲ ਛੁਡਵਾ ਕੇ ਲਿਆਈ। ਸੀ.ਆਈ.ਡੀ. ਦੀ ਫਾਈਲ ਵਿਚ ਉਸ ਬਾਰੇ ਲਿਖਿਆ ਹੈ, ''ਸਭ ਤੋਂ ਗੰਦੇ ਅਤੇ ਸਸਤੇ ਇਲਾਕੇ ਵਿਚ ਰਹਿ ਰਿਹਾ ਹੈ। ਦੋ ਕਮਰੇ ਹਨ, ਸ਼ੈਲਫਾਂ ਉਤੇ ਗਰਦ ਚੜ੍ਹੀ ਪਈ ਹੈ। ਇਕ ਮੇਜ਼ ਉਪਰ ਥਿੰਧਾ ਕੱਪੜਾ ਵਿਛਾਇਆ ਹੋਇਆ ਹੈ। ਹਰ ਚੀਜ਼ ਟੁੱਟੀ ਭੱਜੀ ਤੇ ਖਿੰਡੀ ਪੁੰਡੀ। ਮੇਜ਼ ਉਪਰ ਉਸਦੀਆਂ ਲਿਖਤਾਂ ਅਤੇ ਅਖਬਾਰ ਪਏ ਹਨ, ਕੁੱਝ ਖਿਡੌਣੇ ਹਨ, ਪਿਆਲੀਆਂ ਦੇ ਕੁੰਡੇ ਟੁੱਟੇ ਹੋਏ, ਲੈਂਪ, ਕਲਮ ਦਵਾਤ, ਗਲਾਸ ਪਏ ਹਨ। ਬੈਠਣਾ ਖਤਰਨਾਕ ਹੈ ਕਿਉਂਕਿ ਕੁਰਸੀ ਦੀ ਲੱਤ ਟੁੱਟੀ ਹੋਈ ਹੈ। ਜਿਹੜੀ ਕੁਰਸੀ ਦੀਆਂ ਚਾਰੇ ਲੱਤਾਂ ਠੀਕ ਹਨ, ਬੱਚੇ ਉਸ ਉਪਰ ਖਾਣਾ ਬਣਾਉਣ ਦੀ ਖੇਡ ਖੇਡ ਰਹੇ ਹਨ। ਮਹਿਮਾਨ ਲਈ ਇਹੋ ਕੁਰਸੀ ਹੈ, ਪਰ ਜੇ ਮਹਿਮਾਨ ਦੇ ਆਏ ਤੋਂ ਬੱਚੇ ਆਪਣੀ ਖੇਡ ਬੰਦ ਨਾ ਕਰਨ ਫੇਰ? ਜੇ ਖੇਡ ਬੰਦ ਕਰਕੇ ਬੈਠਣ ਲਈ ਕਹਿ ਦੇਣ ਤਾਂ ਪੈਂਟ ਗੰਦੀ ਹੋ ਜਾਏਗੀ।''

ਕਾਰਲ ਪਰਿਵਾਰ ਵਿਚ ਕ੍ਰਿਸਮਿਸ ਮਨਾਉਣ ਦਾ ਕੋਈ ਖਾਸ ਮਤਲਬ ਨਹੀਂ। ਬੱਚੇ ਯਸੂ ਮਸੀਹ ਬਾਰੇ ਪੁੱਛਦੇ ਤਾਂ ਪਿਤਾ ਦਸਦਾ, ''ਇਕ ਗਰੀਬ ਤਰਖਾਣ ਨੂੰ ਅਮੀਰਾਂ ਨੇ ਮਾਰ ਦਿੱਤਾ ਸੀ।'' ਫਿਰ ਕਹਿ ਦਿੰਦਾ- ਈਸਾਈ ਧਰਮ ਨੂੰ ਇਸ ਗੱਲ ਕਰਕੇ ਮਾਫ ਕੀਤਾ ਜਾ ਸਕਦੈ ਕਿ ਉਸਨੇ ਇਕ ਬੱਚੇ ਦੀ ਪੂਜਾ ਕਰਨ ਦਾ ਰਿਵਾਜ ਪਇਆ। ਏਂਗਲਜ਼ ਬੱਚਿਆ ਲਈ ਖਿਡੌਣੇ ਲਿਆਉਣੇ ਕਦੀ ਨਾ ਭੁਲਦਾ।

ਲੰਡਨ ਹੈਜ਼ੇ ਦੀ ਲਪੇਟ ਵਿਚ ਆ ਗਿਆ, ਗਿਆਰਾਂ ਹਜ਼ਾਰ ਮੌਤਾਂ ਹੋਈਆਂ। ਸੀਵਰੇਜ ਦਾ ਪਾਣੀ ਲੀਕ ਹੋ ਕੇ ਉਨ੍ਹਾਂ ਖੂਹਾਂ ਵਿਚ ਚਲਾ ਗਿਆ ਸੀ ਜਿਥੋਂ ਲੋਕ ਪੀਣ ਲਈ ਪਾਣੀ ਭਰਦੇ ਸਨ।

ਕਾਰਲ ਲਿਖਦਾ ਹੈ- ਬੇਕਨ ਨੇ ਕਿਹਾ ਸੀ ਮਹਾਨ ਆਦਮੀ ਵੱਡੇ ਤੋਂ ਵੱਡਾ ਘਾਟਾ ਵੀ ਛੇਤੀ ਭੁੱਲ ਜਾਂਦਾ ਹੈ, ਪਰ ਮੈਂ ਮਹਾਨ ਆਦਮੀ ਨਹੀਂ।

17 ਜਨਵਰੀ 1855 ਨੂੰ ਧੀ ਏਲੀਨਰ ਦਾ ਜਨਮ ਹੋਇਆ। ਅੱਠ ਸਾਲ ਦਾ ਬੇਟਾ ਬਿਮਾਰ ਹੋ ਗਿਆ, ਏਨਾ ਬਿਮਾਰ ਕਿ ਹਿੱਲਣ ਜੋਗਾ ਨਾ ਰਿਹਾ। ਭੈਣਾ ਅਤੇ ਪਿਤਾ ਉਸਦਾ ਖਿਆਲ ਰਖਦੇ, ਜੈਨੀ ਇਸ ਕਮਰੇ ਵਿਚ ਨਾ ਆਉਂਦੀ ਕਿਉਂਕਿ ਉਸ ਤੋਂ ਰੋਣ ਨਾ ਥਮਦਾ। ਬੇਟਾ ਏਨਾ ਸਿਆਣਾ, ਭੈਣਾ ਨੂੰ ਆਖ ਦਿੰਦਾ- ਇਸ ਕਮਰੇ ਵਿਚ ਮੰਮੀ ਆਵੇ ਤਾਂ ਮੇਰੀਆਂ ਲੱਤਾਂ ਬਾਹਾਂ ਕੱਪੜੇ ਨਾਲ ਢਕ ਦਿਆ ਕਰੋ, ਏਨੇ ਪਤਲੇ ਅੰਗ ਦੇਖਕੇ ਦੁਖੀ ਹੋਵੇਗੀ।

6 ਅਪ੍ਰੈਲ ਦੀ ਰਾਤ ਨੂੰ ਕਾਰਲ ਦੀ ਗੋਦ ਵਿਚ ਦਮ ਤੋੜ ਗਿਆ। ਰੋਂਦੀ ਜੈਨੀ ਨੇ ਆਪਣੀਆਂ ਧੀਆਂ ਇਉਂ ਕਸਕੇ ਛਾਤੀ ਨਾਲ ਲਈਆਂ ਹੋਈਆਂ ਸਨ ਜਿਵੇਂ ਲਗਦਾ ਹੋਵੇ ਮੌਤ ਇਨ੍ਹਾਂ ਨੂੰ ਵੀ ਖੋਹਣ ਆਈ ਹੈ। ਕਾਰਲ ਨੇ ਕਿਹਾ- ਘਾਟਾ ਨਹੀਂ ਪਿਆ, ਡਾਕਾ ਪਿਐ। ਨਾ ਚੰਗੀ ਖੁਰਾਕ, ਨਾ ਦਵਾਈ, ਸੁੰਦਰ ਸਮਾਜ ਦੀ ਸਿਰਜਣਾ ਦਾ ਸੁਪਨਾ ਲੈਣ ਕਾਰਨ ਕੁਦਰਤ ਨੇ ਮੈਨੂੰ ਭਿਆਨਕ ਸਦਮਾ ਦਿੱਤਾ ਹੈ। ਟੁੱਟ ਚੁਕੇ ਕਾਰਲ ਨੂੰ ਦੋਸਤ ਨੇ ਧਰਵਾਸ ਦੇਣਾ ਚਾਹਿਆ ਤਾਂ ਚੀਕਿਆ, ''ਮੇਰੇ ਬੇਟੇ ਨੂੰ ਵਾਪਸ ਨਹੀਂ ਲਿਆ ਸਕਦਾ, ਚੁੱਪ ਤਾਂ ਕਰ।'' ਇਸ ਦੋਸਤ ਨੇ ਲਿਖਿਆ, ''ਕਬਰ ਵਿਚ ਉਤਾਰਨ ਲਈ ਜਦੋਂ ਬੱਚੇ ਦਾ ਤਾਬੂਤ ਚੁਕਿਆ ਗਿਆ, ਮੈਂ ਡਰ ਗਿਆ ਸਾਂ ਕਿਤੇ ਕਾਰਲ ਟੋਏ ਵਿਚ ਨਾ ਕੁੱਦ ਪਵੇ।''

ਏਂਗਲਜ਼ ਨੂੰ ਲਿਖਿਆ- ਉਸ ਸ਼ਾਮ ਏਨਾ ਸਿਰ ਦਰਦ ਹੋਇਆ ਕਿ ਮੈਨੂੰ ਦਿੱਸਣੋ ਤੇ ਸੁਣਨੋ ਹਟ ਗਿਆ। ਸਾਰੀ ਰਾਤ ਬੇਹੋਸ਼ੀ ਵਿਚ ਲੰਘੀ।

ਸ਼ੇਕਸਪੀਅਰ ਦਾ ਵਾਕ- ਮੇਰੀ ਵਿਛੜੀ ਨਨ੍ਹੀ ਜਾਨ, ਜੇ ਤੂੰ ਸਵਰਗ ਵਿਚ ਅਜੇ ਨਹੀਂ ਗਈ ਤਾਂ ਨਿਕੇ ਨਿਕੇ ਖੰਭਾਂ ਨਾਲ ਆਪਣੀ ਮਾਂ ਦੁਆਲੇ ਕੁੱਝ ਚਿਰ ਉਡਕੇ ਉਸਦਾ ਰੁਦਨ ਤਾਂ ਸੁਣ।

ਜੈਨੀ ਨੇ ਲਿਖਿਆ- ਇਕ ਪੈਸੇ ਦੀ ਪਤਲੀ ਮੋਮਬਤੀ ਵਰਗੀ ਹੋ ਗਈ ਹਾਂ। ਇਸ ਘਰ ਵਿਚ ਬੇਟੇ ਦੀਆਂ ਯਾਦਾਂ ਤੋਂ ਖਹਿੜਾ ਛਡਾਉਣ ਲਈ ਜੱਦੀ ਘਰ ਚਲੇ ਗਏ। ਜਾਂਦਿਆਂ ਚਾਚੇ ਦੀ ਮੌਤ ਹੋ ਗਈ ਤੇ ਉਸਦੀ ਵਰਾਸਤ ਵਿਚੋਂ ਕਾਫੀ ਪੌਂਡ ਮਿਲੇ। ਸਾਡੇ ਕੋਲ ਇਹ ਪੈਸੇ ਪਹਿਲਾਂ ਆ ਜਾਂਦੇ, ਇਲਾਜ ਹੋ ਜਾਂਦਾ। ਕਾਰਲ ਨੇ ਏਂਗਲਜ਼ ਨੂੰ ਲਿਖਿਆ- ਮੇਰੀਆਂ ਧੀਆਂ ਮੈਨੂੰ ਪੁਛਦੀਆਂ ਨੇ, ਖੇਡਾਂ ਵਿਚ ਜਿਹੜਾ ਰੋਲ ਸਾਡਾ ਭਰਾ ਕਰਿਆ ਕਰਦਾ, ਉਹ ਹੁਣ ਕੌਣ ਕਰੇਗਾ? ਅਸੀਂ ਖੇਡੀਏ ਕਿਵੇਂ?

ਖਬਰ ਮਿਲੀ, ਮਾਂ ਦੀ ਤਬੀਅਤ ਠੀਕ ਨਹੀਂ, ਜੈਨੀ ਪੇਕੇ ਚਲੀ ਗਈ। ਗਿਆਰਾਂ ਦਿਨ ਸੇਵਾ ਕਰਾਉਣ ਬਾਦ ਅਲਵਿਦਾ ਆਖ ਗਈ। ਲਿੰਚਨ ਦੀ ਭੈਣ ਮੇਰੀਆਨੀ, ਮਾਂ ਦੀ ਨੌਕਰਾਣੀ ਸੀ, ਉਸਨੂੰ ਆਪਣੇ ਨਾਲ ਲੈ ਆਈ ਕਿਉਂਕਿ ਇਸ ਦਾ ਕੋਈ ਹੋਰ ਸਹਾਰਾ ਨਹੀਂ ਸੀ।

ਵਰਾਸਤੀ ਪੈਸੇ ਮੁੱਕ ਗਏ। ਵੱਖ ਵੱਖ ਤਰਾਂ ਦੀਆਂ ਮੁਸੀਬਤਾਂ ਘੇਰਦੀਆਂ। ਜੈਨੀ ਨੇ ਲਿਖਿਆ, ''ਅਸੀਂ ਅਮੀਰ ਹੋਣ ਦਾ ਦਿਖਾਵਾ ਕਰ ਰਹੇ ਹਾਂ। ਘਰ ਪਈਆਂ ਚੀਜ਼ਾਂ ਫੇਰ ਵਿਕਣ ਲੱਗੀਆਂ ਨੇ। ਹਾਸਾ ਮਜ਼ਾਕ ਮਨਫੀ ਹੋ ਗਿਐ। ਤਾਂ ਵੀ, ਸਿਰ ਉਚਾ ਕਰਕੇ ਤੁਰਨਾ ਪਵੇਗਾ ਕਿਉਂਕਿ ਦੁਨੀਆਂ ਕੇਵਲ ਬਹਾਦਰਾਂ ਨੂੰ ਜਿਉਣ ਦਾ ਹੱਕ ਦਿੰਦੀ ਐ।''

ਏਂਗਲਜ਼ ਨੂੰ ਕਾਰਲ ਪਰਿਵਾਰ ਦੀ ਦਸ਼ਾ ਦਾ ਪਤਾ ਲੱਗਾ ਤਾਂ ਲਿਖਿਆ– ਮੇਰਾ ਖਿਆਲ ਸੀ ਠੀਕ ਚੱਲ ਰਿਹੈ ਸਭ। ਮੇਰੇ ਪਾਪਾ ਨੇ ਬਿਜਨਸ ਵੱਲ ਮੇਰੀ ਰੁਚੀ ਦੇਖਕੇ ਪੈਸੇ ਦਿੱਤੇ, ਮੇਰੀ ਘੋੜਾ ਖਰੀਦਣ ਦੀ ਇੱਛਾ ਪੂਰਤੀ ਵਾਸਤੇ ਇਨਾਮ ਵਜੋਂ। ਮੈਂ ਵਧੀਆ ਘੋੜਾ ਖਰੀਦ ਲਿਆ। ਹੁਣ ਕੀ ਕਰਾਂ? ਇਹ ਪੈਸੇ ਤੇਰੇ ਕੰਮ ਆਉਂਦੇ, ਅਫਸੋਸ ! ਤਾਂ ਵੀ ਪੰਜ ਪੌਂਡ ਹਰ ਮਹੀਨੇ ਭੇਜਦਾ ਰਹਾਂਗਾ।

ਪਹਿਲਾਂ ਬੱਚਿਆਂ ਨੂੰ ਅਮੀਰੀ ਗਰੀਬੀ ਦਾ ਕੁੱਝ ਪਤਾ ਨਹੀਂ ਸੀ, ਹੁਣ ਉਹ ਆਪਣੇ ਹਾਣੀਆਂ ਦਾ ਰਹਿਣ ਸਹਿਣ, ਖਾਣ ਖਰਚਣ ਦੇਖ ਸਮਝਣ ਲੱਗ ਗਏ ਕਿ ਉਨ੍ਹਾਂ ਦਾ ਦਰਜਾ ਕੀ ਹੈ। ਧੀਆਂ ਪੜ੍ਹਨ ਵਿਚ ਚੰਗੀਆਂ ਨਿਕਲੀਆ। ਚਿਨ ਫਸਟ ਆਈ ਤੇ ਲਾਰਾ ਕਲਾਸ ਵਿਚ ਸੈਕੰਡ। ਅੰਗਰੇਜ਼ੀ ਤੋਂ ਇਲਾਵਾ ਉਨ੍ਹਾਂ ਨੇ ਜਰਮਨ, ਫਰੈਂਚ, ਇਤਾਲਵੀ ਅਤੇ ਸਪੇਨੀ ਜ਼ਬਾਨਾ ਸੌਖ ਨਾਲ ਸਿਖ ਲਈਆਂ।

ਚਾਰਲਸ ਡਾਰਵਿਨ ਦੀ ਕਿਤਾਬ *ਉਰਿਜਿਨ ਆਫ ਦ ਸਪੀਸ਼ੀਜ਼* ਛਪੀ ਤਾਂ ਤਹਿਲਕਾ ਮਚ ਗਿਆ। ਇਕ ਦਿਨ ਵਿਚ ਪਹਿਲੀ ਐਡੀਸ਼ਨ ਵਿਕ ਗਈ, ਰਾਤੋ ਰਾਤ ਰਾਇਲਟੀ ਸਦਕਾ ਮਾਲਾਮਾਲ ਹੋ ਗਿਆ। ਕਾਰਲ ਨੇ ਇਹ ਕਿਤਾਬ ਪੜ੍ਹੀ ਤਾਂ ਕਿਹਾ– ਗਜ਼ਬ ! ਸ਼ਾਨਦਾਰ ਵਿਗਿਆਨਕ ਵਿਕਾਸਵਾਦ। ਡਾਰਵਿਨ ਨੇ ਉਹੀ ਕੰਮ ਕੀਤਾ ਜੋ ਮੈਂ ਕਰ ਰਿਹਾ ਹਾਂ ਬਸ ਅਸੀਂ ਆਪੋ ਆਪਣੇ ਲੀਵਰ ਵੱਖ ਵੱਖ ਥਾਂਵਾਂ ਤੇ ਟਿਕਾਏ ਹੋਏ ਹਨ। ਜੈਨੀ ਖਬਰਾਂ ਸੁਣ ਸੁਣ ਇਸ ਲਈ ਖੁਸ਼ ਹੋ ਰਹੀ ਸੀ ਕਿ ਇਸੇ ਤਰ੍ਹਾਂ ਕਾਰਲ ਦੀ ਕਿਤਾਬ ਸਦਕਾ ਉਹ ਅਮੀਰ ਹੋ ਜਾਏਗੀ।

ਵੋਗ ਨਾਮ ਦੇ ਲਿਖਾਰੀ ਨੇ *ਮਾਈ ਐਕਸ਼ਨ* ਨਾਂ ਦੀ ਕਿਤਾਬ ਛਪਵਾਈ, ਤਿੰਨ ਹਜ਼ਾਰ ਦੀ ਗਿਣਤੀ ਹਥੋ ਹੱਥ ਵਿਕ ਗਈ। ਇਸ ਕਿਤਾਬ ਵਿਚ ਕਾਰਲ ਖਿਲਾਫ ਖੂਬ ਮਸਾਲਾ ਸੀ, ਲਿਖਿਆ ਸੀ– ਕਾਰਲ ਦੇ ਕਾਮਰੇਡ ਸਾਥੀ, ਗੁੰਡਿਆਂ ਦਾ ਗਰੋਹ ਹੈ, ਇਹ ਬਲੈਕਮੇਲ ਕਰਦੇ ਹਨ, ਜਬਰਦਸਤੀ ਪੈਸੇ ਉਗਰਾਹੁੰਦੇ ਹਨ, ਹਿੰਸਕ ਹਨ ਤੇ ਕਹਿੰਦੇ ਹਨ ਅਸੀਂ ਮਜ਼ਦੂਰਾਂ ਦੇ ਭਲੇ ਲਈ ਕਰਦੇ ਹਾਂ। ਇਸ ਦਾ ਸਾਲਾ ਫਰਡੀਨੰਦ ਸਰਕਾਰ ਦਾ ਵੱਡਾ ਅਫਸਰ ਹੈ, ਕਾਰਲ ਉਸ ਵਾਸਤੇ ਜਸੂਸੀ ਦਾ ਕੰਮ ਕਰਕੇ ਚੰਗੀ ਕਮਾਈ ਕਰਦਾ ਹੈ।

ਜੈਨੀ ਕਈ ਦਿਨ ਬੁਖਾਰ ਵਿਚ ਪਈ ਰਹੀ। ਡਾਕਟਰ ਨੇ ਟੈਸਟ ਕੀਤੇ ਤਾਂ ਪਤਾ ਲੱਗਾ ਚੇਚਕ ਦਾ ਹਮਲਾ ਹੈ। ਗ਼ੈਬੀ ਕਹਿਰ। ਇਸ ਨਾਲ ਤਾਂ ਮੌਤ ਹੋ ਜਾਂਦੀ, ਅੱਖਾਂ ਦੀ ਰੌਸ਼ਨੀ ਚਲੀ ਜਾਂਦੀ, ਚਿਹਰਾ ਕਰੂਪ ਹੋ ਜਾਂਦਾ ਸੀ, ਪਰਿਵਾਰ ਦੇ ਬਾਕੀ ਜੀਆਂ ਨੂੰ ਲਾਗ ਹੋ ਸਕਦੀ ਸੀ, ਕੁੜੀਆਂ ਕਿਸੇ ਵਾਕਫ ਦੇ ਘਰ ਭੇਜ ਦਿੱਤੀਆਂ। ਲਿੰਚਨ ਅਤੇ ਕਾਰਲ ਨੂੰ ਵੈਕਸੀਨ ਦੇ ਟੀਕੇ ਲਾ ਦਿੱਤੇ।

ਦੋ ਮਹੀਨਿਆਂ ਦੇ ਸੰਘਰਸ਼ ਤੋਂ ਬਾਦ ਜੈਨੀ ਰਾਜ਼ੀ ਤਾਂ ਹੋ ਗਈ, ਰੰਗ ਕਾਲਾ ਹੋ ਗਿਆ, ਚਿਹਰਾ ਦਾਗਾਂ ਨਾਲ ਭਰ ਗਿਆ ਤੇ ਇਕ ਪਾਸਾ ਕਮਜ਼ੋਰ ਪੈ ਗਿਆ। ਕ੍ਰਿਸਮਿਸ ਦੀ ਸ਼ਾਮ ਨੂੰ ਕੁੜੀਆਂ ਆਪਣੇ ਘਰ ਆਈਆਂ, ਮਾਂ ਨੂੰ ਮਿਲਣ ਲਈ ਛਾਲਾਂ ਮਾਰਦੀਆਂ ਉਸ ਦੇ ਕਮਰੇ ਵਿਚ ਗਈਆਂ, ਦੇਖਦਿਆਂ ਹੀ ਉਚੀ ਉਚੀ ਰੋਣ ਲੱਗ ਪਈਆਂ। ਉਨ੍ਹਾਂ ਦੀ ਮੰਮੀ ਦੇ ਬਿਸਤਰ ਉਤੇ ਤਾਂ ਕੋਈ ਹੋਰ ਹੀ ਬੇਪਛਾਣ ਔਰਤ ਪਈ ਸੀ।

ਕਾਰਲ ਆਪਣੇ ਚਾਚੇ ਫਿਲਿਪ ਤੋਂ ਪੈਸਿਆਂ ਦੀ ਮਦਦ ਲੈਣ ਹਾਲੈਂਡ ਗਿਆ। ਪੈਸਾ ਤਾਂ ਕੋਈ ਨਾ ਮਿਲਿਆ, ਪਰੰਤੂ ਬਚਪਨ ਤੋਂ ਹੀ ਮੂਲ ਰੂਪ ਵਿਚ ਰੁਮਾਂਟਿਕ ਸੁਭਾਅ ਦਾ ਹੋਣ ਕਰਕੇ ਸੁਹਣੀ ਤੇ ਦਿਮਾਗੀ ਤੌਰ ਤੇ ਤੇਜ਼ ਤਰਾਰ ਕੁੜੀ ਆਪਣੀ ਕਜ਼ਿਨ, ਨਾਨੇਟੀ ਦੀ ਸਖਸ਼ੀਅਤ ਦੇ ਜਾਦੂ ਦਾ ਸ਼ਿਕਾਰ ਹੋ ਗਿਆ। ਇਸ ਰੋਮਾਂਸ ਵਿਚ ਏਨਾ ਉਲਝਿਆ ਕਿ ਨਾ ਜੈਨੀ ਨੂੰ ਨਾ ਏਂਗਲਜ਼ ਨੂੰ ਪੱਤਰ ਲਿਖਿਆ। ਸਾਰੇ ਭੈਭੀਤ ਸਨ ਕਿ ਪੁਲਸ ਨੇ ਨਾ ਕਿਤੇ ਫੜ ਲਿਆ ਹੋਵੇ ਕਿਉਂਕਿ ਸਫਰ ਵਾਲੇ ਕਾਗਜ਼ ਸਭ ਜਾਹਲੀ ਸਨ। ਇਥੋਂ ਬਰਲਿਨ ਚਲਾ ਗਿਆ ਜਿਥੇ ਉਸ ਦੇ ਦੋਸਤ ਲੈਸਲੀ ਨੇ ਇਕ ਅਮੀਰ ਜਗੀਰਦਾਰਨੀ ਨਾਲ ਮਿਲਵਾਇਆ। ਇਹ ਮੇਲ ਵੀ ਰੋਮਾਂਸ ਵਿਚ ਬਦਲ ਗਿਆ। ਇਸ ਕਾਊਂਟੈਸ ਦੀ ਅਕਲ ਅਤੇ ਖੂਬਸੂਰਤੀ ਬਾਰੇ ਖਤਾਂ ਵਿਚ ਆਪਣੀਆਂ ਧੀਆਂ ਨੂੰ ਦੱਸਿਆ। ਰੂਸੀ ਇਨਕਲਾਬ ਪਿਛੋਂ ਜਦੋਂ ਸਟਾਲਿਨ ਦੇ ਹੱਥ ਸੱਤਾ ਆਈ, ਕਾਰਲ ਦੀਆਂ ਜੀਵਨੀਆਂ

ਛਪਣੀਆਂ ਸ਼ੁਰੂ ਹੋਈਆਂ, ਸਟਾਲਿਨ ਨੇ ਇਨ੍ਹਾਂ ਜੀਵਨੀਆਂ ਵਿਚ ਉਸਦੀਆਂ ਕਮਜ਼ੋਰੀਆਂ ਛਪਣ ਨਹੀਂ ਦਿੱਤੀਆਂ। ਵਾਪਸ ਆਕੇ ਆਪਣੇ ਤੋਂ ਅੱਧੀ ਉਮਰ ਦੀ ਕਜ਼ਿਨ ਨੂੰ ਲੰਮਾ ਖਤ ਲਿਖਿਆ ਜਿਸ ਵਿਚ ਉਸ ਦੀ ਹਰ ਪੱਖੋਂ ਤਾਰੀਫ ਹੀ ਤਾਰੀਫ ਸੀ। ਰੋਮਾਂਸ ਨੂੰ ਜਾਰੀ ਰੱਖਣਾ ਚਾਹੁੰਦਾ ਸੀ। ਬਰਲਿਨ ਤੋਂ ਇੰਗਲੈਂਡ ਵੱਲ ਚੱਲਿਆ ਤਾ ਰਾਹ ਵਿਚ ਫਿਰ ਚਾਚੇ ਕੋਲ ਰੁਕਿਆ। ਚਾਚੇ ਤੋਂ 160 ਪੌਂਡ ਲੈਣ ਵਿਚ ਸਫਲ ਹੋ ਗਿਆ ਤੇ ਨਾਨੇਟੀ ਨੂੰ ਮਿਲਿਆ। ਇਹ ਉਹੀ ਫਿਲਿਪ ਹੈ ਜਿਸ ਦੀ ਬਿਜਲੀ ਦੀ ਕੰਪਨੀ ਫਿਲਿਪਸ ਹੁਣ ਤੱਕ ਦੁਨੀਆਂ ਵਿਚ ਫੈਲੀ ਹੋਈ ਹੈ। ਕਾਰਲ ਨੇ ਲਿਖਿਆ– ਥਿਊਰੀ ਉਜਾੜਾ ਹੈ ਅਤੇ ਵਪਾਰ ਹਰਿਆਵਲ। ਇਸ ਗੱਲ ਦਾ ਮੈਨੂੰ ਬਹੁਤ ਲੇਟ ਪਤਾ ਲੱਗਾ ਦੋਸਤ।

ਅਬਰਾਹਮ ਲਿੰਕਨ ਨੇ ਗੁਲਾਮ ਪ੍ਰਥਾ ਖਤਮ ਕਰਨ ਦੀ ਖਤਰਨਾਕ ਲੜਾਈ ਲੜੀ। ਇੰਗਲੈਂਡ ਦੇ ਵਪਾਰੀ ਫਿਕਰਮੰਦ ਹੋ ਗਏ ਕਿ ਇਸ ਨਾਲ ਉਨ੍ਹਾਂ ਦੇ ਵਪਾਰ ਨੂੰ ਸੱਟ ਵੱਜੀ ਹੈ। ਸਰਕਾਰ ਵਿਚ ਸਲਾਹਾਂ ਹੋਣ ਲੱਗੀਆਂ ਕਿ ਅਮਰੀਕਾ ਉਪਰ ਸੈਨਾ ਚਾੜ੍ਹੀ ਜਾਵੇ। ਮਜ਼ਦੂਰ ਜਮਾਤ ਅਤੇ ਕਿਸਾਨੀ, ਲਿੰਕਨ ਦੀ ਪ੍ਰਸ਼ੰਸਕ ਸੀ ਕਿਉਂਕਿ ਉਸਨੇ ਕਾਲੇ ਨੀਗਰੋਜ਼ ਨੂੰ ਗੁਲਾਮੀ ਤੋਂ ਮੁਕਤ ਕਰਵਾਕੇ ਬਰਾਬਰ ਦੇ ਹੱਕ ਦਿੱਤੇ। ਇੰਗਲੈਂਡ ਦੀ ਫੌਜ ਵਿਚ ਕਿਸਾਨਾ ਮਜ਼ਦੂਰਾਂ ਦੇ ਹੀ ਬੱਚੇ ਸਨ, ਹੋਰ ਭਰਤੀ ਕਰਨੀ ਪੈਣੀ ਸੀ ਤਾਂ ਵੀ ਇਸੇ ਕਲਾਸ ਵਿਚੋਂ ਜੁਆਨ ਲੈਣੇ ਸਨ। ਇਹ ਸਾਰੇ ਬਗਾਵਤ ਕਰਕੇ ਜੇ ਲਿੰਕਨ ਵੱਲ ਹੋ ਗਏ ਫੇਰ ? ਲਿੰਕਨ ਦੇ ਯੁੱਧ ਕਾਰਨ ਏਂਗਲਜ਼ ਦੀ ਮਿਲ ਦਾ ਮਾਲ ਵਿਕਣੋ ਹਟ ਗਿਆ, ਘਾਟਾ ਪੈਣ ਲੱਗਾ, ਰੋਜ਼ਮੱਰਰਾ ਦੀਆਂ ਵਸਤਾਂ ਮਹਿੰਗੀਆਂ ਹੋ ਗਈਆ, ਕਾਰਲ ਤੰਗੀ ਵਿਚ ਫਸਦਾ ਗਿਆ। ਬੱਚਿਆਂ ਅਤੇ ਨੌਕਰਾਣੀਆਂ ਦੇ ਬੂਟ ਤੱਕ ਵਿਕ ਗਏ। ਲਹਿਣੇਦਾਰਾਂ ਤੋਂ ਡਰਦਾ ਕਾਰਲ ਅੰਡਰਗਰਾਊਂਡ ਹੋ ਗਿਆ। ਪਤਾ ਲੱਗਾ ਰੇਲਵੇ ਵਿਚ ਕਲਰਕ ਰੱਖਣੇ ਹਨ। ਕਾਰਲ ਨੇ ਅਰਜ਼ੀ ਦੇ ਦਿੱਤੀ। ਨੌਕਰੀ ਇਸ ਕਰਕੇ ਨਹੀਂ ਮਿਲੀ ਕਿਉਂਕਿ ਲਿਖਾਈ ਗੰਦੀ ਹੋਣ ਕਰਕੇ ਪੜ੍ਹੀ ਨਹੀਂ ਜਾਂਦੀ ਸੀ।

ਏਂਗਲਜ਼ ਦਾ ਖਤ ਆਇਆ ਜਿਸ ਵਿਚ ਲਿਖਿਆ ਸੀ– ਪਤਨੀ ਮੇਰੀ ਰੋਜ਼, ਦੋ ਦਹਾਕਿਆਂ ਦਾ ਸਮਾਂ ਮੇਰੇ ਨਾਲ ਬਿਤਾ ਕੇ ਸੰਸਾਰ ਵਿਚੋਂ ਚਲੀ ਗਈ। ਦੁੱਖ ਵਿਚ ਘਿਰਿਆ ਤੇਰਾ– ਏਂਗਲਜ਼। ਕਾਰਲ ਨੇ ਪਹਿਲੇ ਦੋ ਵਾਕ ਹਮਦਰਦੀ ਵਜੋਂ ਲਿਖ ਕੇ ਆਪਣੀ ਗਰੀਬੀ ਦੇ ਰੋਣੇ ਧੋਣੇ ਲਿਖਣੇ ਸ਼ੁਰੂ ਕਰ ਦਿੱਤੇ ਤੇ ਖਤ ਭੇਜ ਦਿੱਤਾ। ਏਂਗਲਜ਼ ਨੂੰ ਗੁੱਸੇ ਤੇ ਕਾਬੂ ਪਾਉਣ ਵਿਚ ਹਫਤਾ ਲੱਗਾ, ਹਫਤੇ ਬਾਦ ਲਿਖਿਆ– ਮੇਰੇ ਵਿਰੋਧੀਆਂ ਨੇ ਵੀ ਹਮਦਰਦੀ ਦੇ ਲਫਜ਼ ਭੇਜੇ। ਇਕ ਤੂੰ ਹੈਂ ਜਿਸ ਨੂੰ ਤੇਰੀਆਂ ਤਕਲੀਫਾਂ ਸਭ ਤੋਂ ਵੱਧ ਮਹੱਤਵਪੂਰਨ ਲਗਦੀਆਂ ਹਨ। ਖੂਹ ਵਿਚ ਛਾਲ ਮਾਰ ਮੇਰੇ ਵਲੋਂ -ਏਂਗਲਜ਼।

ਕਾਰਲ ਨੇ ਖਿਮਾ ਦੀ ਜਾਚਨਾ ਕਰਦਿਆ ਗਿਆਰਾਂ ਦਿਨ ਮਗਰੋਂ ਖਤ ਲਿਖਿਆ, ਜੈਨੀ ਨੂੰ ਕਸੂਰਵਾਰ ਠਹਿਰਾਇਆ, ਤੰਗੀ ਨੇ ਮੱਤ ਮਾਰ ਦਿੱਤੀ ਹੈ, ਕੀ ਕਰਾਂ .... ਆਦਿਕ। ਏਂਗਲਜ਼ ਨੇ ਜਵਾਬ ਲਿਖਿਆ– ਨੌਕਰਾਣੀਆਂ ਨੂੰ ਘਰੋਂ ਕੱਢ। ਧੀਆਂ ਨੂੰ ਲੋਕਾਂ ਦੇ ਘਰ ਕੰਮ ਕਰਨ ਭੇਜ। ਦੀਵਾਲੀਆ ਹੋਣ ਦਾ ਐਲਾਨ ਕਰਕੇ ਕਿਸੇ ਝੁੱਗੀ ਝੌਂਪੜੀ ਵਿਚ ਟਿਕਾਣਾ ਕਰ।

ਪਰ ਏਂਗਲਜ਼ ਨੂੰ ਆਪਣੇ ਜੀਨੀਅਸ ਮਿੱਤਰ ਦਾ ਫਿਕਰ ਸੀ। ਵੱਡੇ ਬੰਦੇ ਦੇ ਨੁਕਸ ਨਜਰੰਦਾਜ਼ ਕਰਨੇ ਚਾਹੀਦੇ ਨੇ। ਸੌ ਪੌਂਡ ਭੇਜਦਿਆਂ ਲਿਖਿਆ– ਇਸੇ ਘਰ ਵਿਚ ਰਹਿ। ਧੀਆਂ ਨੂੰ ਸਕੂਲ ਭੇਜ। ਮੈਂ ਤੇਰੀ ਮਦਦ ਕਰਾਂਗਾ।

ਕੁੜੀਆਂ ਤੇ ਜਵਾਨੀ ਦਾ ਨਿਖਾਰ ਆ ਗਿਆ। ਵੱਡੀ ਚਿਨ ਪਿਤਾ ਤੇ ਗਈ ਸੀ, ਸੁਹਣਾ ਰੋਅਬਦਾਰ ਚਿਹਰਾ। ਲਾਰਾ ਮਾਂ ਵਰਗੀ ਸੁਹਣੀ, ਏਨੀ ਸੁਹਣੀ ਕਿ ਸਹੇਲੀਆਂ ਈਰਖਾ ਕਰਨ, ਦਰਮਿਆਨਾ ਕੱਦ ਪਰ ਆਤਮ ਵਿਸ਼ਵਾਸੀ। ਇਉਂ ਲਗਦਾ ਸੀ ਜਿਵੇਂ ਜੈਨੀ ਦੀ ਭੈਣ ਹੋਵੇ। ਦੋਵਾਂ ਭੈਣਾਂ ਦਾ ਆਪਸ ਵਿਚ ਗੂਹੜਾ ਪਿਆਰ। ਚਿਨ ਬਿਮਾਰ ਹੋਈ ਤਾਂ ਲਾਰਾ ਹਰ ਰੋਜ਼ ਨਵੀਂ ਕਵਿਤਾ ਲਿਖ ਕੇ ਸੁਣਾਉਂਦੀ।

ਇਕ ਮਹੀਨੇ ਦੇ ਟੂਰ ਤੇ ਜੈਨੀ ਆਪਣੀਆਂ ਧੀਆਂ ਨੂੰ ਲੈਕੇ ਚਲੀ ਗਈ। ਨਾਲੇ ਆਊਟਿੰਗ ਹੋ ਜਾਏਗੀ ਨਾਲੇ ਕਾਰਲ ਇਕਾਂਤ ਵਿਚ ਕੁੱਝ ਲਿਖ ਲਵੇਗਾ। ਵਾਪਸ ਆਈਆਂ ਤਾਂ *ਦਾਸ ਕੈਪੀਟਾ* ਦੇ ਸੱਤ ਸੌ ਪੰਨੇ ਲਿਖ ਚੁਕਾ ਸੀ। ਜੈਨੀ ਨੇ ਖੁਸ਼ ਹੁੰਦਿਆ ਕਿਹਾ– ਜਰਮਨੀ ਦੀ ਧਰਤੀ ਉਤੇ ਇਹ ਕਿਤਾਬ ਬੰਬ ਬਣਕੇ ਡਿਗੇਗੀ।

ਖਬਰ ਮਿਲੀ ਕਿ ਕਾਰਲ ਦੀ ਮਾਂ ਦਾ ਦੇਹਾਂਤ ਹੋ ਗਿਆ। ਪਿੰਡ ਚਲਾ ਗਿਆ। ਵਸੀਅਤ ਦੀ ਕੁੱਝ ਰਕਮ ਮਿਲੀ, ਹਾਲੈਂਡ ਚਾਚੇ ਫਿਲਿਪ ਕੋਲ ਚਲਾ ਗਿਆ। ਜੈਨੀ ਨੂੰ ਖਤ ਲਿਖਿਆ ਕਿ ਬਿਮਾਰ ਹਾਂ, ਦੇਰ ਬਾਦ ਰਾਜੀ ਹੋਕੇ ਪਰਤਾਂਗਾ। ਬਿਮਾਰ ਸੀ ਕਿ ਬਿਮਾਰੀ ਦਾ ਬਹਾਨਾ ਸੀ, ਪਤਾ ਨਹੀਂ ਪਰ ਜੈਨੀ ਸਿਰੇ ਦੀ ਤੰਗੀ ਤੁਰਸ਼ੀ ਵਿਚੋਂ ਲੰਘ ਰਹੀ ਸੀ। ਏਂਗਲਜ਼ ਇਸ ਪਰਿਵਾਰ ਦੀ ਮਦਦ ਮਿੱਲ ਸਿਸਟਮ ਵਿਚੋਂ ਕਮਾਏ ਪੈਸੇ ਨਾਲ ਕਰ ਰਿਹਾ ਸੀ ਤਾਂ ਕਿ ਕਾਰਲ ਇਸ ਸਿਸਟਮ ਨੂੰ ਤੋੜਨ ਵਾਲਾ ਬਰੂਦ ਤਿਆਰ ਕਰ ਸਕੇ।

ਫੈਸਲਾ ਹੋਇਆ ਕਿ ਲੰਡਨ ਵਿਚ ਵਰਕਿੰਗ ਮੈਨ'ਜ਼ ਇੰਟਰਨੈਸ਼ਨਲ ਬੁਲਾਈ ਜਾਵੇ। ਅੰਦਾਜ਼ਾ ਨਹੀਂ ਸੀ ਕਿ ਏਨੀ ਵੱਡੀ ਗਿਣਤੀ ਵਿਚ ਲੋਕ ਆਉਣਗੇ। ਫਰਾਂਸ, ਆਇਰਲੈਂਡ, ਪੋਲੈਂਡ ਅਤੇ ਜਰਮਨੀ ਦੇ ਮਜ਼ਦੂਰ ਲੀਡਰ ਆਏ। ਕਾਰਲ ਨੂੰ

ਇੰਟਰਨੈਸ਼ਨਲ ਦਾ ਵਿਧਾਨ ਲਿਖਣ ਲਈ ਕਿਹਾ। ਜਰਮਨੀ ਦੇ ਆਗੂਆਂ ਨੇ ਤਾਂ ਕਾਰਲ ਨੂੰ ਇਸ ਦੀ ਪ੍ਰਧਾਨਗੀ ਕਰਨ ਲਈ ਕਿਹਾ ਪਰ ਕਿਤਾਬ ਲਿਖਣ ਦੀ ਜ਼ਿਮੇਵਾਰੀ ਤਿਆਗਣੀ ਉਸਨੇ ਠੀਕ ਨਹੀਂ ਸਮਝੀ।

ਅਬਰਾਹਮ ਲਿੰਕਨ ਨੂੰ ਵਧਾਈ ਅਤੇ ਸ਼ੁਭਕਾਮਨਾਵਾਂ ਦਾ ਖਤ ਲਿਖਿਆ। ਲਿੰਕਨ ਨੇ ਇੰਗਲੈਂਡ ਆਪਣੇ ਰਾਜਦੂਤ ਰਾਹੀਂ ਕਾਰਲ ਦਾ ਸ਼ੁਕਰਾਨਾ ਕੀਤਾ। ਜਦੋਂ ਖਬਰ ਮਿਲੀ ਕਿ ਲਿੰਕਨ ਦੀ ਹੱਤਿਆ ਹੋ ਗਈ ਹੈ, ਲਿਖਿਆ– ਸੰਸਾਰ ਸੋਗ ਵਿਚ ਡੁੱਬ ਗਿਆ ਹੈ। ਉਸਨੇ ਔਖਾ ਕੰਮ ਛੇੜ ਲਿਆ ਸੀ। ਦਿਆਲੂ ਦਿਲ ਵਾਲੇ ਆਦਮੀ ਨੇ ਦਲੇਰ ਫੈਸਲੇ ਲਏ। ਆਪਣੀ ਨਿਕੀ ਜਿਹੀ ਮੁਸਕਾਨ ਨਾਲ ਉਹ ਹਨੇਰਿਆਂ ਵਿਚ ਰੌਸ਼ਨੀ ਕਰ ਦਿੰਦਾ ਸੀ। ਲਿੰਕਨ ਉਨ੍ਹਾਂ ਮੁੱਠੀ ਭਰ ਬੰਦਿਆਂ ਵਿਚੋਂ ਸੀ ਜਿਹੜੇ ਨੇਕੀ ਛੱਡਣ ਬਗੈਰ ਮਹਾਨ ਹੋ ਜਾਂਦੇ ਹਨ।

ਬਾਰਾਂ ਸੌ ਪੰਨਿਆ ਦੀ ਕਿਤਾਬ ਨੂੰ ਸੰਵਾਰਨ ਲੱਗਾ, ਸਟਾਈਲ ਸੋਧਣ ਲੱਗਾ, ਲਿਖਦਾ ਹੈ – ਗਾਂ ਜਿਵੇਂ ਨਵਜਾਏ ਵਛਰੂ ਨੂੰ ਚੱਟਣ ਲਗਦੀ ਹੈ ਉਸ ਤਰ੍ਹਾਂ।

ਤਰ੍ਹਾਂ ਤਰ੍ਹਾਂ ਦੀਆਂ ਬਿਮਾਰੀਆਂ ਨੇ ਘੇਰਾ ਪਾ ਲਿਆ, ਵਧੀਕ ਕੰਮ ਕਰਨ ਦਾ ਨਤੀਜਾ। ਜਰਮਨ ਡਾਕਟਰ ਦੀ ਨਿਗਰਾਨੀ ਵਿਚ ਆਰਸੈਨਿਕ ਜ਼ਹਿਰ ਦੀਆਂ ਤਿੰਨ ਵਾਰ ਹਲਕੀਆਂ ਖੁਰਾਕਾਂ ਲੈਂਦਾ। ਅਫੀਮ ਲੈਣੀ ਪੈਂਦੀ। ਏਂਗਲਜ਼ ਆ ਗਿਆ, ਕਿਹਾ– ਕਿਤਾਬ ਤਿੰਨ ਮਹੀਨੇ ਪਿੱਛੇ ਪੈਂਦੀ ਹੈ ਪੈਣ ਦੇਹ। ਸਾਗਰ ਕੰਢੇ ਛੁਟੀਆਂ ਮਨਾ। ਤੇਰੀ ਸਿਹਤ ਵਿਗੜ ਗਈ ਤਾਂ ਸੰਸਾਰ ਇਕ ਵੱਡੀ ਲਹਿਰ ਤੋਂ ਵੰਚਿਤ ਰਹਿ ਜਾਏਗਾ।

ਇੰਟਰਨੈਸ਼ਨਲ ਵਿਚ ਫੁੱਟ ਪੈਣੀ ਸ਼ੁਰੂ ਹੋ ਗਈ ਸੀ। ਫਰਾਂਸੀਸੀ ਨਹੀਂ ਚਾਹੁੰਦੇ ਸਨ ਕਿ ਜਰਮਨ ਇਸਤੇ ਕਾਬਜ਼ ਹੋ ਜਾਣ। ਜਰਮਨ ਮਤਲਬ ਕਾਰਲ।

ਲਫਾਰਗ ਨਾਮ ਦਾ ਇਕ ਤਿਖੇ ਦਿਲ ਦਿਮਾਗ ਦਾ ਕ੍ਰਾਂਤੀਕਾਰੀ ਫਰਾਂਸੀਸੀ ਜੁਆਨ, ਕਾਰਲ ਦੇ ਘਰ ਆ ਗਿਆ। ਮੀਟਿੰਗਾਂ ਵਿਚ ਮਿਲਦਾ ਰਹਿੰਦਾ ਸੀ। ਵਿਚਕਾਰਲੀ ਧੀ ਲਾਰਾ ਨੂੰ ਚਾਹੁਣ ਲੱਗਾ। ਇਕ ਹਫਤੇ ਦੇ ਸਮੇਂ ਵਿਚ ਉਸਨੇ ਵਿਆਹ ਦੀ ਇੱਛਾ ਪ੍ਰਗਟਾਈ। ਕਾਰਲ ਨੇ ਕਿਹਾ– ਦੇਖ ਜੁਆਨ, ਤੂੰ ਆਪਣੀ ਮੈਡੀਕਲ ਦੀ ਪੜ੍ਹਾਈ ਵਿਚੇ ਛੱਡਕੇ, ਪਾਰਟੀ ਦਾ ਕੰਮ ਕਰਨ ਲੱਗਾ। ਮੈਂ ਚਾਹੁਨਾ ਮੇਰੀਆਂ ਧੀਆਂ ਭਲੇ ਘਰਾਂ ਵਿਚ ਜਾਣ ਤਾਂ ਕਿ ਜੋ ਮੁਸੀਬਤਾਂ ਇਨ੍ਹਾਂ ਦੀ ਮਾਂ ਨੇ ਝੱਲੀਆਂ, ਉਨ੍ਹਾਂ ਤੋਂ ਬਚਣ। ਪਾਰਟੀ ਵਾਸਤੇ ਜੋ ਮੈਂ ਕੀਤਾ, ਇਨ੍ਹਾਂ ਦਾ ਨੁਕਸਾਨ ਕਰਕੇ ਕੀਤਾ। ਮੈਨੂੰ ਮੇਰੇ ਕੀਤੇ ਦਾ ਪਛਤਾਵਾ ਨਹੀਂ, ਸਗੋਂ ਜੇ ਕਿਤੇ ਦੁਬਾਰਾ ਜਨਮ ਮਿਲੇ, ਇਹੀ ਕੰਮ ਕੈਂ ਫੇਰ ਕਰਾਂ ਪਰ ਫਿਰ ਮੈਂ ਵਿਆਹ ਨਾ ਕਰਵਾਵਾਂ। ਤੂੰ ਸਾਬਤ ਕਰ ਕਿ ਤੇਰੇ ਕੋਲ ਮੇਰੀ ਧੀ ਵਾਸਤੇ ਆਮਦਨ ਦੇ ਸਾਧਨ ਨੇ।

ਕਾਰਲ ਨੂੰ ਇਕ ਪ੍ਰਸਿਧ ਡਾਕਟਰ ਮਿਲਿਆ ਤੇ ਕਿਹਾ– ਮੈਨੂੰ ਲਫਾਰਗ ਦੇ ਪਾਪਾ ਨੇ ਤੁਹਾਨੂੰ ਇਹ ਕਹਿਣ ਲਈ ਭੇਜਿਆ ਹੈ ਕਿ ਮੇਰੇ ਕੋਲ ਆਪਣੇ ਬੇਟੇ ਵਾਸਤੇ ਬਥੇਰੀ ਜਾਇਦਾਦ ਹੈ। ਬੇਫਿਕਰੀ ਨਾਲ ਮੇਰੇ ਬੇਟੇ ਨੂੰ ਆਪਣੇ ਫੈਸਲੇ ਕਰਨ ਦਿਉ। ਕਾਰਲ ਨੇ ਲਾਰਾ ਤੇ ਸਭ ਤੋਂ ਛੋਟੀ ਤੂਸੀ ਸਕੂਲ ਹੋਸਟਲ ਵਿਚ ਭੇਜ ਦਿੱਤੀਆਂ। ਚਿਨ ਤੇ ਲਫਾਰਗ ਨੂੰ ਪਾਰਟੀ ਕੰਮਾਂ ਤੇ ਆਪਣੇ ਕੋਲ ਰੱਖ ਲਿਆ। ਆਖਰ 26 ਸਤੰਬਰ 1866 ਨੂੰ ਲਾਰਾ ਦੀ ਲਫਾਰਗ ਨਾਲ ਮੰਗਣੀ ਕਰ ਦਿੱਤੀ।

ਕੈਪੀਟਲ ਦੀ ਪਹਿਲੀ ਜਿਲਦ ਮੀਸਨਰ ਕੋਲ ਛਪਣ ਵਾਸਤੇ ਭੇਜ ਦਿੱਤੀ। ਏਂਗਲਜ਼ ਖਬਰ ਸੁਣ ਕੇ ਖੁਸ਼ ਹੋਇਆ। ਪਰ ਮੀਸਨਰ ਦਾ ਜਵਾਬ ਆਇਆ– ਮੈਂ ਇਕੱਲੀ ਜਿਲਦ ਨਹੀਂ ਛਾਪਾਂਗਾ। ਦੂਜੀ ਜਿਲਦ ਭੇਜੋ, ਇਕੱਠੀਆਂ ਛਪਣਗੀਆਂ। 49ਵੇਂ ਜਨਮ ਦਿਨ ਮੌਕੇ ਉਸਨੂੰ ਪਹਿਲੇ ਪਰੂਫ ਮਿਲੇ। ਪ੍ਰਕਾਸ਼ਕ ਆ ਰਹੀ ਕਿਤਾਬ ਦੇ ਇਸ਼ਤਿਹਾਰ ਅਖਬਾਰਾਂ ਵਿਚ ਛਪਾਣ ਲੱਗਾ। ਕਾਰਲ ਦੀ ਸਿਹਤ ਸੰਵਰਨ ਲੱਗੀ। ਜਰਮਨ ਪ੍ਰਧਾਨ ਮੰਤਰੀ ਬਿਸਮਾਰਕ ਨੇ ਕਾਰਲ ਕੋਲ ਸੁਨੇਹਾ ਭੇਜਿਆ ਕਿ ਮੇਰੇ ਨਾਲ ਰਲ ਕੇ ਜਰਮਨ ਸਮਾਜ ਦੀ ਸੇਵਾ ਕਰੋ। ਕਾਰਲ ਹੱਸ ਪਿਆ।

ਲਾਰਾ ਦੇ ਵਿਆਹ ਦੀਆਂ ਤਿਆਰੀਆਂ ਹੋਣ ਲੱਗੀਆਂ ਪਰ ਇਸ ਗੱਲ ਦੀ ਉਦਾਸੀ ਛਾਈ ਰਹੀ ਕਿ ਵੱਡੀ ਚਿਨ ਅਜੇ ਕੁਆਰੀ ਹੈ। ਲਫਾਰਗ ਦੇ ਪਾਪਾ ਨੇ ਕਿਹਾ, ਵਿਆਹ ਦੀ ਗਿਫਟ ਵਜੋਂ ਮੈਂ ਜੋੜੀ ਨੂੰ ਇਕ ਲੱਖ ਫਰਾਂਕ ਦਿਆਂਗਾ। ਉਸਦੀਆਂ ਵਾਈਨ ਫੈਕਟਰੀਆਂ ਸਨ।

ਕੈਪੀਟਲ ਦੀ ਪਹਿਲੀ ਜਿਲਦ ਦੀ ਹਜ਼ਾਰ ਕਾਪੀ ਛਪ ਗਈ। ਕਿਤੇ ਲੋਕ ਇਸ ਨੂੰ ਨਜਰੰਦਾਜ਼ ਨਾ ਕਰ ਦੇਣ, ਪਬਲਿਸਿਟੀ ਦੀ ਜਰੂਰਤ ਹੈ, ਚਿਨ ਅਤੇ ਲਫਾਰਗ ਨੇ ਇਸ ਦੀ ਭੂਮਿਕਾ ਦਾ ਫਰੈਂਚ ਵਿਚ ਅਨੁਵਾਦ ਕਰਕੇ ਅਖਬਾਰਾਂ ਨੂੰ ਭੇਜਿਆ। ਆਪਣੇ ਜਰਮਨ ਦੋਸਤਾਂ ਨੂੰ ਕਿਹਾ ਕਿ ਸਾਰੇ ਜਣੇ ਕਿਤਾਬ ਪੜ੍ਹੋ ਤੇ ਰੀਵੀਊ ਲਿਖੋ। ਏਂਗਲਜ਼ ਨੇ ਫਰਜ਼ੀ ਨਾਵਾਂ ਹੇਠ ਵੱਖ ਵੱਖ ਦ੍ਰਿਸ਼ਟੀਕੋਣਾ ਤੋਂ ਸੱਤ ਰੀਵਿਊ ਲਿਖ ਕੇ ਯੋਰਪ ਅਤੇ ਅਮਰੀਕਣ ਅਖਬਾਰਾਂ ਨੂੰ ਭੇਜੇ। ਉਸਨੇ ਬਾਕੀ ਦੋਸਤਾਂ ਨੂੰ ਵੀ ਕਈ ਕਈ ਰੀਵਿਊ ਵੱਖ ਵੱਖ ਅੰਦਾਜ਼ ਵਿਚ ਲਿਖਣ ਲਈ ਕਿਹਾ ਤੇ ਲਿਖਿਆ– ਯਸੂ ਮਸੀਹ ਦੇ ਕਥਨ ਵਾਂਗ ਸਾਨੂੰ

ਘੁੱਗੀਆਂ ਜਿੰਨੇ ਮਾਸੂਮ ਅਤੇ ਸੱਪਾਂ ਵਰਗੇ ਸਿਆਣੇ ਹੋਣਾ ਪਏਗਾ। ਇਕ ਪਾਠਕ ਨੇ ਰਾਇ ਦਿੱਤੀ- ਜਿਵੇਂ ਕਿਸੇ ਨੂੰ ਹਾਥੀ ਮਿਲ ਜਾਵੇ ਪਰ ਉਹਨੂੰ ਪਤਾ ਨਾ ਹੋਵੇ ਇਹਦਾ ਕੀ ਕਰਾਂ, ਇਸ ਤਰਾਂ ਦੀ ਹੈ ਕੈਪੀਟਲ। ਇਕ ਮਿਲ ਮਾਲਕ ਨੇ ਪੜ੍ਹੀ ਤੇ ਕਿਹਾ- ਹੋਰ ਤਾਂ ਕੁੱਝ ਪਤਾ ਨਹੀਂ ਲਗਦਾ, ਸਿਲਾਈ ਕਤਾਈ ਦੀਆਂ ਬੜੀਆਂ ਉਦਾਹਣਾ ਹਨ, ਕਾਰਲ ਦਰਜੀ ਹੋਣੈ। ਲੋਕਾਂ ਨੇ ਕਮਿਊਨਿਸਟ ਮੈਨੀਫੈਸਟੋ ਪੜ੍ਹਿਆ ਸੀ, ਸੋਚਦੇ ਕਿ ਕੈਪੀਟਲ ਸੰਗਰਾਮ ਛੇੜਨ ਦਾ ਵਧੀਆ ਹਥਿਆਰ ਹੋਵੇਗਾ, ਪਰ ਅਜਿਹਾ ਨਹੀਂ, ਕਾਰਲ ਇਥੇ ਲੜਾਕੂ ਨਹੀਂ, ਫਿਲਾਸਫਰ ਹੈ, ਅਰਥਸ਼ਾਸਤਰੀ ਹੈ, ਅਧਿਆਪਕ ਹੈ। ਪਾਠਕ ਸਿਰ ਫੜ ਕੇ ਬੈਠ ਗਏ।

ਉਸਨੇ ਮਜ਼ਦੂਰ ਦੀ ਤਸਵੀਰ ਬਣਾਈ- ਮਿਲ ਦੇ ਬਾਕੀ ਪੁਰਜ਼ਿਆਂ ਵਾਂਗ ਉਹ ਵੀ ਪੁਰਜ਼ਾ ਹੈ ਜਿਹੜਾ ਘਸਦਾ ਰਹਿੰਦਾ ਹੈ, ਇਕ ਦਿਨ ਟੁੱਟ ਜਾਵੇਗਾ। ਉਸ ਨੂੰ ਦੇਰ ਤੱਕ ਕੰਮ ਕਰਨ ਲਈ ਦਿਹਾੜੀ ਦੇਣੀ ਜਰੂਰੀ ਹੈ ਤੇ ਏਨੀ ਕੁ ਦਿਹਾੜੀ ਜਰੂਰੀ ਹੈ ਕਿ ਮਰਨ ਤੋਂ ਪਹਿਲਾਂ ਆਪਣੇ ਵਰਗੇ ਪੁਰਜ਼ੇ ਜੰਮ ਦਏ।

ਕਾਰਲ ਨੇ ਲਿਖਿਆ- ਕੈਪੀਟਲ ਦੀ ਵਿਕਰੀ ਤੋਂ ਏਨੀ ਆਮਦਨ ਵੀ ਨਹੀਂ ਹੋਈ ਜਿੰਨੀ ਰਕਮ ਦੀ ਮੈਂ ਇਹਨੂੰ ਲਿਖਣ ਵਾਸਤੇ ਸਿਗਾਰ ਪੀ ਗਿਆ।

ਲਿੰਕਨ ਦੀ ਹਮਾਇਤ ਵਿਚ ਜਿਹੜੇ ਆਇਰਿਸ਼ ਸੈਨਿਕ ਲੜੇ ਸਨ, ਉਨ੍ਹਾਂ ਨੇ ਆਪਣੀ ਜਥੇਬੰਦੀ ਕਾਇਮ ਕਰ ਲਈ ਜਿਸ ਦਾ ਨਾਮ ਫੇਨੀ ਰੱਖਿਆ। ਅਮਰੀਕਾ ਅਤੇ ਇੰਗਲੈਂਡ ਵਿਚ ਇਸਦੇ ਇਕ ਲੱਖ ਮੈਂਬਰ ਹੋ ਗਏ। ਸਤੰਬਰ 1867 ਨੂੰ ਪੁਲਸ ਨੇ ਅਵਾਰਾਗਰਦੀ ਦੇ ਦੋਸ਼ ਵਿਚ ਮਾਨਚੈਸਟਰਸ ਵਿਖੇ ਦੋ ਅਮਰੀਕਣ ਆਰਮੀ ਅਫਸਰ ਗ੍ਰਿਫਤਾਰ ਕਰ ਲਏ। ਪਤਾ ਲੱਗਾ ਕਿ ਇਹ ਤਾਂ ਫੇਨੀ ਦਾ ਚੀਫ, ਕਰਨਲ ਕੇਲੀ ਅਤੇ ਉਸਦਾ ਕਮਾਂਡਰ ਕੈਪਟਨ ਡੇਜ਼ੀ ਹਨ। ਮੂਹੋਂ ਮੂਹੀਂ ਘਰ ਘਰ ਖਬਰ ਪੁਜ ਗਈ ਕਿ ਫੇਨੀ ਦੇ ਅਫਸਰ ਫੜੇ ਗਏ। ਆਇਰਿਸ਼ ਸਿਪਾਹੀ ਹਥਿਆਰਬੰਦ ਹੋਕੇ ਆ ਗਏ ਤੇ ਘੋੜਾ ਬੱਘੀ ਘੇਰ ਲਈ ਜਿਸ ਵਿਚ ਦੋਵੇਂ ਬੰਦੀ ਸਨ। ਗੋਲੀ ਮਾਰੀ, ਘੋੜਾ ਡਿਗ ਪਿਆ। ਹੋਰ ਫਾਇਰਿੰਗ ਵਿਚ ਇਕ ਪੁਲਸੀਆ ਤੇ ਇਕ ਸਿਵਲੀਅਨ ਮਾਰੇ ਗਏ। ਅਜੇ ਹੋਰ ਫੋਰਸ ਆਈ ਨਹੀਂ ਸੀ, ਬੰਦੀ ਭੱਜ ਗਏ, ਆਖਰ ਅਮਰੀਕਾ ਪੁਜ ਗਏ। ਜਦੋਂ ਭਾਰੀ ਫੋਰਸ ਪੁਜੀ ਤਾਂ ਆਇਰਿਸ਼ ਲੋਕ ਖਿਸਕਣੇ ਸ਼ੁਰੂ ਹੋ ਗਏ। ਘਟਨਾ ਏਂਗਲਜ਼ ਦੇ ਘਰ ਨਜ਼ਦੀਕ ਵਾਪਰੀ, ਪਤਨੀ ਲਿਜ਼ੀ ਨੇ ਬਹੁਤ ਸਾਰੇ ਭਗੌੜਿਆਂ ਨੂੰ ਛੁਪਾਇਆ।

ਪੁਲਸ ਨੇ ਜਿਹੜੀਆਂ ਗ੍ਰਿਫਤਾਰੀਆਂ ਕੀਤੀਆਂ ਉਨ੍ਹਾਂ ਵਿਚੋਂ ਤਿੰਨ ਫੇਨੀ ਹਿੰਸਾ ਲਈ ਕਸੂਰਵਾਰ ਠਹਿਰਾਏ ਗਏ ਤੇ ਫਾਂਸੀ ਦੀ ਸਜ਼ਾ ਦਾ ਫੈਸਲਾ ਸੁਣਾਇਆ। 21 ਨਵੰਬਰ ਨੂੰ 25 ਹਜ਼ਾਰ ਹਮਦਰਦਾਂ ਨੇ ਮਹਾਰਾਣੀ ਨੂੰ ਦਰਖਾਸਤ ਦਿੱਤੀ ਕਿ ਖਿਮਾ ਕਰ ਦਿਉ। ਖਿਮਾ ਨਹੀਂ ਫਾਂਸੀ ਮਿਲੀ। ਫਾਂਸੀ ਵਾਲੇ ਦਿਨ ਗਲੀਆਂ ਵਿਚ ਸੁੰਨ ਵਰਤੀ ਹੋਈ ਸੀ ਪਰ ਆਇਰਿਸ਼ ਚਰਚਾਂ ਵਿਚ ਏਨੀ ਭੀੜ ਕਿ ਥਾਂ ਨਾ ਮਿਲੇ। ਆਪਣੇ ਸ਼ਹੀਦਾਂ ਵਾਸਤੇ ਪ੍ਰਾਰਥਨਾ ਕਰਨ ਆਏ ਲੋਕਾਂ ਨੂੰ ਏਂਗਲਜ਼ ਨੇ ਕਿਹਾ- ਮਲਕਾ, ਆਇਰਲੈਂਡ ਨੂੰ ਹੋਰ ਤਾਂ ਕੁਝ ਨਹੀਂ ਦੇ ਸਕੀ, ਤਿੰਨ ਸ਼ਹੀਦ ਦੇ ਦਿੱਤੇ। ਦੇਖਿਓ, ਇਨ੍ਹਾਂ ਸ਼ਹਾਦਤਾਂ ਦੇ ਗੀਤ ਪੰਘੂੜਿਆਂ ਵਿਚ ਲੇਟੇ ਬੱਚੇ ਆਇਰਿਸ਼ ਮਾਵਾਂ ਦੇ ਹੋਠਾਂ ਤੋਂ ਸੁਣਨਗੇ, ਇਨ੍ਹਾਂ ਲੋਰੀਆਂ ਵਿਚ ਰੁਦਨ ਅਤੇ ਸਿੰਘਨਾਦ ਦੋਵੇਂ ਹੋਣਗੇ।

ਕਾਰਲ ਅਤੇ ਏਂਗਲਜ਼ ਨੇ ਹਿੰਸਾ ਦੀ ਨਿਖੇਧੀ ਕੀਤੀ ਪਰ ਕਿਹਾ- ਆਇਰਲੈਂਡ ਨੂੰ ਆਜ਼ਾਦੀ ਨਹੀਂ ਦੇਣੀ, ਵਧ ਅਧਿਕਾਰ ਤਾਂ ਦਿਉ।

ਨਿਕੀ ਤੂਸੀ ਨੂੰ ਏਂਗਲਜ਼ ਨੇ ਵੱਖ ਵੱਖ ਸਮੇਂ ਛੇ ਚਿਠੀਆਂ ਲਿਖੀਆਂ, ਛੇ ਦੀਆਂ ਛੇ ਉਸਨੇ ਜ਼ਬਾਨੀ ਯਾਦ ਕਰ ਲਈਆਂ। ਵਿਆਹ ਹੋਣ ਪਿਛੋਂ ਲਾਰਾ ਪੈਰਿਸ ਚਲੀ ਗਈ ਤੇ ਮਾਪਿਆਂ ਨੂੰ ਦੱਸਣ ਬਗੈਰ ਚਿਨ ਵੀ ਚਲੀ ਗਈ। ਕੇਵਲ ਨੌਕਰਾਣੀ ਨੂੰ ਪਤਾ ਸੀ ਕਿ ਕਿਸੇ ਦੇ ਘਰ ਵਿਚ ਨੌਕਰਾਣੀ ਲੱਗ ਗਈ ਹੈ। ਮਾਂ ਗੱਲ ਗੱਲ ਤੇ ਖਿਝਣ ਲੱਗ ਪਈ ਸੀ।

ਰੂਸ ਵਿਚੋਂ ਖਤ ਆਇਆ, ਰੂਸੀ ਜ਼ਬਾਨ ਵਿਚ ਕੈਪੀਟਲ ਅਨੁਵਾਦ ਕਰਨ ਦੀ ਆਗਿਆ ਮੰਗੀ ਗਈ ਸੀ। ਕਾਰਲ ਖੁਸ਼ ਹੋ ਗਿਆ, ਕਿਹਾ- ਰੂਸੀ ਜੁਆਨ ਜਰਮਨੀ ਅਤੇ ਫਰਾਂਸ ਦੀਆਂ ਯੂਨੀਵਰਸਿਟੀਆਂ ਵਿਚੋਂ ਪੜ੍ਹਕੇ ਜਾਂਦੇ ਨੇ ਤੇ ਚਾਹੁੰਦੇ ਨੇ ਪੱਛਮ ਦਾ ਗਿਆਨ ਉਨ੍ਹਾਂ ਪਾਸ ਜਾਏ। ਉਹ ਗੰਭੀਰਤਾ ਨਾਲ ਪੜ੍ਹਦੇ ਨੇ ਪਰ ਸਰਕਾਰ ਵਿਚ ਜਾਕੇ ਫਿਰ ਹਰਾਮਜ਼ਦਗੀਆਂ ਕਰਦੇ ਨੇ।

1869 ਵਿਚ ਏਂਗਲਜ਼ ਨੇ ਆਪਣਾ ਸਾਰਾ ਕਾਰੋਬਾਰ ਆਪਣੇ ਹਿਸੇਦਾਰ ਨੂੰ ਵੇਚ ਕੇ ਏਨੀ ਵੱਡੀ ਰਕਮ ਹਾਸਲ ਕਰ ਲਈ ਕਿ ਉਸਦਾ ਤੇ ਕਾਰਲ ਦਾ ਉਮਰ ਭਰ ਗੁਜ਼ਾਰਾ ਹੋ ਸਕੇ।

ਚਾਰਲਸ ਪਰੋਲ ਨੇ ਲਿਖਿਆ- ਆਦਮੀ ਬੌਣੇ, ਸਿਆਸੀ ਪਾਰਟੀਆਂ ਅੰਨ੍ਹੀਆਂ, ਤਰੀਕੇ ਗਲਤਮਲਤ ਅਤੇ ਹਿੰਸਕ, ਤਾਂ ਵੀ ਸਮਾਜਕ ਅਤੇ ਸਿਆਸੀ ਕ੍ਰਾਂਤੀ ਆਪਣੇ ਮਜ਼ਬੂਤ ਕਦਮਾਂ ਨਾਲ ਅਗੇ ਤੁਰੀ ਜਾਂਦੀ ਹੈ।

ਇੰਟਰਨੈਸ਼ਨਲ ਵਿਚ ਕਾਰਲ ਦੀ ਤਾਨਾਸ਼ਾਹੀ ਚੁਭਦੀ ਸੀ ਜਿਸ ਕਾਰਨ ਇਸ ਦੇ ਬਰਾਬਰ ਜਥੇਬੰਦੀਆਂ ਖੜ੍ਹੀਆਂ ਹੋਈਆਂ। ਵਿਕਟਰ ਹਿਊਗੋ, ਲੂਈ ਬਲਾਂਕ, ਜੇ.ਐਸ. ਮਿੱਲ, ਗੈਰੀਬਾਲਡੀ ਨੇ ਰਲਮਿਲ ਕੇ 1867 ਵਿਚ ਲੀਗ ਆਫ ਪੀਸ ਐਂਡ ਫਰੀਡਮ ਬਣਾਈ। ਇਜ਼ਤਦਾਰ ਧਨੀ ਚਿੰਤਕਾਂ ਦੀ ਇਹ ਜਥੇਬੰਦੀ ਕਾਮਿਆਂ ਨੂੰ ਆਪਣੇ ਵੱਲ ਖਿਚ ਨਾ ਸਕੀਂ ਕਿਉਂਕਿ ਕੋਈ ਪ੍ਰੋਗਰਾਮ ਨਾ ਦੇ ਸਕੀ। ਇਕ ਮੀਟਿੰਗ ਵਿਚ ਜੇ ਕੋਈ ਬੰਦਾ ਸਾਰਥਕ ਗੱਲ ਕਰ ਸਕਿਆ ਉਹ ਰੂਸੀ ਬਾਕੂਨਿਨ ਸੀ, ਉਸ ਕੋਲ ਵੀ ਕੇਵਲ ਜਜ਼ਬਾ ਸੀ, ਚੰਗੇ ਬੋਲ ਸਨ ਪਰ ਬੇਮਾਇਨੇ। ਛੇਤੀ ਉਹ ਖੁਦ ਲੀਗ ਤੋਂ ਉਕਤਾ ਗਿਆ ਤੇ ਇੰਟਰਨੈਸ਼ਨਲ ਦਾ ਮੈਂਬਰ ਬਣ ਗਿਆ। ਆਖਦਾ ਸੀ ਮੈਨੂੰ ਚੌਧਰ ਨਹੀਂ ਚਾਹੀਦੀ ਪਰ ਉਹ ਮਾਰਕਸ ਨੂੰ ਹਟਾ ਕੇ ਇੰਟਰਨੈਸ਼ਨਲ ਦਾ ਚੀਫ ਬਣਨਾ ਚਾਹੁੰਦਾ ਸੀ।

ਲਾਰਾ ਤੇ ਲਫਾਰਗ ਪੈਰਿਸ ਵਿਚ ਸਨ। ਲਫਾਰਗ ਨੇ ਕਲਿਨਿਕ ਖੋਲ੍ਹਣ ਦੀ ਆਗਿਆ ਮੰਗੀ ਤਾਂ ਜਵਾਬ ਮਿਲਿਆ ਕਿ ਪੰਜ ਪੇਪਰ ਹੋਰ ਪਾਸ ਕਰੋ। ਪੇਪਰ ਪਾਸ ਕਰਨ ਲਈ ਯੂਨੀਵਰਸਿਟੀ ਵਿਚ ਦਾਖਲ ਹੋਣਾ ਪੈਣਾ ਸੀ, ਦਾਖਲਾ ਤਦ ਮਿਲਣਾ ਸੀ ਜਦ ਉਸਦੀ ਬਹਾਲੀ ਹੁੰਦੀ ਕਿਉਂਕਿ ਕੱਢਿਆ ਗਿਆ ਸੀ ਤੇ ਕੈਂਪਸ ਅੰਦਰ ਆਉਣ ਦੀ ਮਨਾਹੀ ਸੀ। ਉਹ ਫਿਰ ਸਿਆਸਤ ਵਿਚ ਸਰਗਰਮ ਹੋ ਗਿਆ। ਖੁਫੀਆ ਵਿਭਾਗ ਨਿਗਰਾਨੀ ਕਰਨ ਲੱਗਾ। ਲਫਾਰਗ ਨੇ ਕਾਰਲ ਨੂੰ ਖਤ ਲਿਖਿਆ ਕਿ ਮੈਂ ਅਖਬਾਰ ਕੱਢਣਾ ਚਾਹੁੰਦਾ ਹਾਂ, ਚੀਫ ਐਡੀਟਰ ਵਜੋਂ ਤੁਹਾਡਾ ਨਾਮ ਛਾਪ ਦਿਆਂ? ਸਾਨੂੰ ਤੁਹਾਡੇ ਲੇਖ ਵੀ ਚਾਹੀਦੇ ਹੋਣਗੇ। ਕਾਰਲ ਨੇ ਕਿਹਾ- ਬਿਲਕੁਲ ਨਹੀਂ। ਮੈਨੂੰ ਤੇ ਤੇਰੇ ਪਾਪਾ ਨੂੰ ਪਤਾ ਹੈ ਕਿ ਯੂਨੀਵਰਸਿਟੀ ਮੰਨ ਗਈ ਹੈ, ਤੂੰ ਸਿਰਫ ਦੋ ਪੇਪਰ ਪਾਸ ਕਰਲੈ ਤੈਨੂੰ ਡਾਕਟਰ ਦੀ ਡਿਗਰੀ ਮਿਲ ਜਾਏਗੀ। ਜੇ ਤੂੰ ਅਖਬਾਰ ਕੱਢ ਲਿਆ ਤੇ ਮੇਰਾ ਨਾਂ ਛਾਪ ਦਿੱਤਾ, ਤੇਰਾ ਪਾਪਾ ਤੇਰੀ ਬਰਬਾਦੀ ਵਾਸਤੇ ਮੈਨੂੰ ਜ਼ਿਮੇਵਾਰ ਠਹਿਰਾਏਗਾ। ਤੈਨੂੰ ਸਰਕਾਰਾਂ ਦੇ ਗੁੱਸੇ ਦਾ ਪਤਾ ਨਹੀਂ।

ਚਿਨ ਅਤੇ ਤੂਸੀ ਨੂੰ ਇਨ੍ਹਾਂ ਗੱਲਾਂ ਨਾਲ ਕੋਈ ਵਾਸਤਾ ਨਹੀਂ ਸੀ, ਉਹ ਆਪਣੀ ਭੈਣ ਲਾਰਾ ਨੂੰ ਮਿਲਣ ਆਈਆਂ ਕਿਉਂਕਿ ਲਫਾਰਗ ਨੇ ਕਿਸੇ ਖਤ ਵਿਚ ਉਸਦਾ ਜ਼ਿਕਰ ਨਹੀਂ ਕੀਤਾ ਕਦੀ। ਲਾਰਾ ਨੇ ਅਜੀਬ ਗੱਲਾਂ ਦੱਸੀਆਂ- ਇਥੇ ਫਰਾਂਸ ਵਿਚ ਔਰਤ, ਮਰਦ ਦੇ ਬਰਾਬਰ ਹੈ। ਮਰਦ ਆਪਣੀ ਔਰਤ ਵਲ ਧਿਆਨ ਨਹੀਂ ਦਿੰਦੇ, ਤਾਂ ਕੀ, ਹੋਰ ਬਥੇਰੇ ਮਰਦ ਹਨ ਜੋ ਧਿਆਨ ਦਿੰਦੇ ਰਹਿੰਦੇ ਹਨ। ਇਥੇ ਔਰਤਾਂ ਫਖਰ ਨਾਲ ਦਸਦੀਆਂ ਹਨ ਕਿ ਮੇਰੇ ਪਤੀ ਨੂੰ ਛੱਡ ਕੇ ਹੋਰ ਹਨ ਕਈ ਸਾਨੂੰ ਪਿਆਰ ਕਰਨ ਵਾਲੇ। ਚਿਨ ਨੂੰ ਇਹ ਗੱਲਾਂ ਚੰਗੀਆਂ ਲਗਦੀਆਂ, ਲਾਰਾ ਨੂੰ ਨਹੀਂ। ਲਾਰਾ ਵਿਕਟੋਰੀਅਨ ਔਰਤ ਸੀ ਜਿਸ ਨੂੰ ਦੁਖ ਸੀ ਕਿ ਉਸਦਾ ਪਤੀ ਕਿੰਨੇ ਕਿੰਨੇ ਦਿਨ ਘਰ ਨਹੀਂ ਪਰਤਦਾ। ਲਾਰਾ ਨੇ ਬੇਟੇ ਨੂੰ ਜਨਮ ਦਿੱਤਾ, ਬੇਟਾ ਨਾਨੇ ਵਰਗਾ ਸੀ ਮਜ਼ਬੂਤ, ਵੱਡੇ ਸਿਰ ਵਾਲਾ।

ਛੋਟੀ ਧੀ ਤੂਸੀ ਜਵਾਨ ਹੋ ਚੱਲੀ ਸੀ। ਉਸਨੂੰ ਏਂਗਲਜ਼ ਕੋਲ ਛੱਡ ਕੇ ਕਾਰਲ ਪੈਰਿਸ ਲਈ ਰਵਾਨਾ ਹੋ ਗਿਆ। ਇਥੇ ਉਹ ਚਾਰ ਮਹੀਨੇ ਰਹੀ। ਏਂਗਲਜ਼ ਦੀ ਪਤਨੀ ਲਿਜ਼ੀ ਬਰਨਜ਼ ਨੇ ਉਸਨੂੰ ਅੰਗਰੇਜ਼ੀ ਸਿਖਾਈ। ਲਿਜ਼ੀ ਪੜ੍ਹੀ ਲਿਖੀ ਨਹੀਂ ਸੀ, ਬੋਲਾਂ ਰਾਹੀਂ ਅੰਗਰੇਜ਼ੀ ਸਿਖਾਈ। ਉਹ ਸਾਰੇ ਥਾਂ ਦਿਖਾਏ ਜਿਥੇ ਆਇਰਿਸ਼ ਯੋਧਿਆਂ ਦੀਆਂ ਯਾਦਗਾਰਾਂ ਸਨ। ਏਂਗਲਜ਼ ਨੇ ਉਸਨੂੰ ਮੂਲ ਜਰਮਨ ਵਿਚ ਗੇਟੇ ਪੜ੍ਹਾਇਆ, ਡੈਨਿਸ਼ ਬੋਲੀ ਸਿਖਾਈ। ਏਂਗਲਜ਼ ਕੰਮ ਤੋਂ ਪੂਰਾ ਵਿਹਲਾ ਸੀ, ਉਸਨੂੰ ਕਾਰੋਬਾਰ ਵੇਚਣ ਬਦਲੇ ਸਾਢੇ ਬਾਰਾਂ ਹਜ਼ਾਰ ਪੌਂਡ ਮਿਲੇ ਜੋ ਅੱਜ ਦੇ ਵੀਹ ਲੱਖ ਡਾਲਰ ਬਰਾਬਰ ਹਨ।

ਏਂਗਲਜ਼, ਲਿਜ਼ੀ ਅਤੇ ਤੂਸੀ ਨੂੰ ਆਇਰਲੈਂਡ ਦਿਖਾਉਣ ਲੈ ਗਿਆ। ਤੂਸੀ ਨੇ ਉਜੜੇ ਪਿੰਡ ਦੇਖੇ, ਕਿਤੇ ਕਿਤੇ ਕਿਸੇ ਘਰ ਵਿਚੋਂ ਧੂਆਂ ਨਿਕਲਦਾ ਦਿਸਦਾ ਤਾਂ ਅੰਦਾਜ਼ਾ ਲਗਦਾ, ਕੋਈ ਵਸਦਾ ਹੈ। ਬਰਫਾਨੀ ਹਵਾਵਾਂ ਵਿਚ ਨੰਗੇ ਸਿਰ ਨੰਗੇ ਪੈਰ ਬੱਚੇ ਦੇਖੇ। ਹਥਿਆਰਬੰਦ ਘੋੜਸਵਾਰ ਅੰਗਰੇਜ਼ ਸਿਪਾਹੀ ਗਸ਼ਤ ਕਰਦੇ ਦੇਖੇ। ਧਨਾਢ ਲੋਕ ਸਹਿਮੇ ਹੋਏ ਦੇਖੇ ਕਿਉਂਕਿ ਗਰੀਬ ਆਇਰਿਸ਼ ਲੋਕ ਗਿਣਤੀ ਵਿਚ ਉਨ੍ਹਾਂ ਨਾਲੋਂ ਕਿਤੇ ਵਧੀਕ ਸਨ। ਤੂਸੀ ਪੂਰੀ ਆਇਰਿਸ਼ ਬਣੀ ਵਾਪਸ ਪਰਤੀ। ਆਇਰਲੈਂਡ ਦੇ ਲੋਕਾਂ ਦੀ ਬੇਵਸੀ, ਗਰੀਬੀ ਇਕ ਪਾਸੇ ਅਤੇ ਹਥਿਆਰਬੰਦ ਗੋਰਿਆਂ ਦੀ ਸਰਕਾਰੀ ਤਾਕਤ ਦੂਜੇ ਪਾਸੇ, ਜੀਵਨ ਦੇ ਦੋਵੇਂ ਰੰਗ ਦੇਖੇ। ਸਕੂਲੀਆ ਕੁੜੀ ਗੰਭੀਰ ਹੋ ਗਈ। ਜਿਨ੍ਹਾਂ ਲੋਕਾਂ ਨੇ ਪੂੰਜੀ ਦੀ ਬਰਾਬਰ ਵੰਡ ਅਤੇ ਸਰਮਾਏਦਾਰੀ ਦੇ ਖਤਰੇ ਦੀ ਮੰਗ ਕੀਤੀ ਉਨ੍ਹਾਂ ਨੂੰ ਵੀਹ ਵੀਹ ਸਾਲ ਕੈਦ ਦੀ ਸਜ਼ਾ ਹੋਈ। ਅਜਿਹੀ ਸਿਆਸੀ ਬਗਾਵਤ ਦੀ ਸਜ਼ਾ ਛੇ ਮਹੀਨੇ ਹੋਇਆ ਕਰਦੀ ਹੈ।

24 ਅਕੂਤਬਰ 1869 ਨੂੰ ਲੰਡਨ ਦੇ ਹਾਈਡ ਪਾਰਕ ਵਿਚ ਆਇਰਿਸ਼ ਲੋਕਾਂ ਦਾ ਇਕੱਠ ਕਾਰਲ, ਜੈਨੀ ਅਤੇ ਚਿਨ ਦੇਖਣ ਲਈ ਗਏ। ਝੰਡਿਆਂ ਅਤੇ ਬੈਨਰਾਂ ਦਾ ਹੜ੍ਹ ਸੀ। ਮੈਦਾਨ ਵਡੇਰਿਆਂ ਨਾਲ ਤੇ ਦਰਖਤਾਂ ਦੇ ਟਾਹਣ ਬੱਚਿਆਂ ਨਾਲ ਭਰੇ ਹੋਏ ਸਨ। ਮਾਟੋ ਸਨ- ਜ਼ਾਲਮਾ ਵਿਰੁੱਧ ਬਗਾਵਤ ਰੱਬ ਦੀ ਸੇਵਾ ਹੈ। ਜਿਨ੍ਹਾਂ ਅਖਬਾਰਾਂ ਨੇ ਇਸ ਨੂੰ ਨਿਗੂਣਾ ਇਕੱਠ ਕਿਹਾ ਉਨ੍ਹਾਂ ਨੇ ਅੰਦਾਜ਼ਨ ਗਿਣਤੀ 70 ਹਜ਼ਾਰ ਲਿਖੀ। ਕਾਰਲ ਨੇ ਕਿਹਾ- ਸਫਲਤਾ ਦੀ ਘੰਟੀ ਵੱਜ ਗਈ।

10 ਜਨਵਰੀ 1870 ਨੂੰ ਬਾਦਸ਼ਾਹ ਨੈਪੋਲੀਅਨ ਦੇ ਭਤੀਜੇ ਪੀਅਰੀ ਨੈਪੋਲੀਅਨ ਨੇ ਪੱਤਰਕਾਰ ਵਿਕਟਰ ਨੋਇਰ ਨੂੰ ਗੋਲੀ ਨਾਲ ਫੁੰਡ ਦਿੱਤਾ। ਨੋਇਰ, ਕਾਮਿਆਂ ਦਾ ਹਮਦਰਦ ਕਾਮਰੇਡ ਸੀ। ਬੇਸ਼ਕ ਕਾਮਿਆਂ ਦੇ ਇਕੱਠ ਅਕਸਰ ਹੁੰਦੇ ਰਹਿੰਦੇ

ਪਰ ਨੋਇਰ ਦੇ ਜਨਾਜ਼ੇ ਵਿਚ ਦੋ ਲੱਖ ਮਜ਼ਦੂਰ ਸ਼ਾਮਲ ਹੋਏ। ਬਗਾਵਤ ਤੇ ਕਾਬੂ ਪਾਉਣ ਲਈ 60 ਹਜ਼ਾਰ ਸਿਪਾਹੀ ਤੈਨਾਤ ਹੋਏ। ਵਿਆਪਕ ਖੂਨ ਖਰਾਬਾ ਨਾ ਹੋ ਜਾਏ, ਚੁਪਚਾਪ ਲੋਕ ਘਰ ਪਰਤ ਗਏ।

ਇੰਗਲੈਂਡ ਦੀਆਂ ਜੇਲ੍ਹਾਂ ਵਿਚਲੇ ਆਇਰਿਸ਼ ਬੰਦੀਆਂ ਉਤੇ ਹੁੰਦੇ ਜ਼ੁਲਮਾਂ ਦੀ ਦਾਸਤਾਨ ਚਿਨ ਨੇ ਅਖਬਾਰਾਂ ਲਈ ਭੇਜਣੀ ਸ਼ੁਰੂ ਕਰ ਦਿੱਤੀ ਜਿਸ ਨੂੰ ਭਰਵਾਂ ਹੁੰਗਾਰਾ ਮਿਲਿਆ। ਦਿਨ ਭਰ ਨੌਕਰਾਣੀ ਦੀ ਡਿਊਟੀ ਕਰਕੇ ਰਾਤ ਨੂੰ ਲੇਖ ਲਿਖਦੀ। ਜੇਲ੍ਹ ਵਿਚੋਂ ਉਸਨੂੰ ਓਡੋਨੋਵ ਰੌਸ ਦਾ ਖਤ ਮਿਲਿਆ ਜੋ ਪੈਨਸਿਲ ਨਾਲ ਟਾਇਲਟ ਪੇਪਰ ਉਪਰ ਲਿਖ ਕੇ ਘੱਲਿਆ। ਉਸ ਨੂੰ ਕਿਹਾ ਜਾਂਦਾ ਕਿ ਗੋਡਿਆਂ ਅਤੇ ਕੂਹਣੀਆਂ ਭਾਰ ਹੋਕੇ ਪਸ਼ੂਆਂ ਵਾਂਗ ਖਾਣਾ ਖਾਏ। ਗਲ ਵਿਚ ਰੱਸਾ ਪਾ ਕੇ ਗੱਡੇ ਨਾਲ ਬੰਨ੍ਹਿਆਂ ਜਾਂਦਾ। ਭੁੱਖਾ ਪਿਆਸਾ ਆਪਣੇ ਸਾਥੀ ਬੰਦੀਆਂ ਨੂੰ ਮਰਦੇ ਦੇਖਦਾ। ਲਿਖਿਆ, ''ਜਿਹੜੀਆਂ ਸਜ਼ਾਵਾਂ ਮੈਨੂੰ ਮਿਲ ਰਹੀਆਂ ਨੇ ਮੈਂ ਉਨ੍ਹਾਂ ਵਿਰੁੱਧ ਸ਼ਿਕਾਇਤ ਨਹੀਂ ਕਰ ਰਿਹਾ, ਜ਼ੁਲਮ ਸਹਿਣੇ ਤਾਂ ਮੇਰਾ ਕਿੱਤਾ ਹੈ। ਮੇਰੇ ਪਰਿਵਾਰ ਅਤੇ ਮਿੱਤਰਾਂ ਨੂੰ ਮੇਰਾ ਹਾਲ ਪਤਾ ਹੋਣਾ ਚਾਹੀਦੈ ਬਸ।'' ਦਸਖਤਾਂ ਹੇਠ ਲਿਖਿਆ- ਬਾਮੁਸ਼ੱਕਤ ਇਕ ਸਿਆਸੀ ਕੈਦੀ।

ਚਿਨ ਦੇ ਇਸ ਲੇਖ ਨੇ ਯੋਰਪ ਅਤੇ ਅਮਰੀਕਾ ਹਿਲਾ ਦਿੱਤਾ। ਲਿਖਤ ਸ਼ੇਕਸਪੀਰੀਅਨ ਸ਼ੈਲੀ ਦੀ ਸੀ ਜਿਵੇਂ ਕਬਰੋਂ ਬਾਹਰ ਨਿਕਲ ਕੇ ਕੋਈ ਮੁਰਦਾ ਆਪਣੇ ਕਾਤਲਾਂ ਨੂੰ ਲਲਕਾਰੇ। ਪੱਛਮ ਦੇ ਸਾਰੇ ਅਖਬਾਰਾਂ ਨੇ ਆਪਣੀ ਆਪਣੀ ਜ਼ਬਾਨ ਵਿਚ ਛਾਪਿਆ। ਹੋਮ ਸਕੱਤਰ ਨੂੰ ਸਰਕਾਰ ਵਲੋਂ ਬਿਆਨ ਦੇਣਾ ਪਿਆ- ਰੌਸ ਲੋਹੇ ਦੀਆਂ ਸਲਾਖਾਂ ਪਿਛੇ ਬੰਦ ਜ਼ਰੂਰ ਹੈ, ਬਾਕੀ ਗੱਲਾਂ ਝੂਠ ਹਨ। ਇੰਗਲੈਂਡ ਵਿਚ ਉਠੇ ਰੋਹ ਕਾਰਨ ਪ੍ਰਧਾਨਮੰਤਰੀ ਗਲੈਡਸਟੋਨ ਨੂੰ ਇਨਕੁਆਰੀ ਦੇ ਹੁਕਮ ਦੇਣੇ ਪਏ। ਕਾਰਲ ਨੇ ਕਿਹਾ- ਮੈਨੂੰ ਆਪਣੀ ਧੀ ਤੇ ਮਾਣ ਹੈ।

ਚੋਣਾ ਆ ਗਈਆਂ। ਆਇਰਲੈਂਡ ਦੇ ਲੋਕਾਂ ਨੇ ਆਪਣੇ ਨੇਤਾ ਓਡੋਨੋਵ ਰੌਸ, ਨੂੰ ਰਿਕਾਰਡ ਤੋੜ ਵੋਟ ਪਾਕੇ ਜਿਤਾ ਲਿਆ। ਕਾਰਲ ਨੇ ਕਿਹਾ- ਹੁਣ ਕਾਮੇ ਜਿਤਣਗੇ, ਹਿੰਸਾ ਨਾਲ ਨਹੀਂ, ਵੋਟ ਨਾਲ। ਆਇਰਲੈਂਡ ਇੰਗਲੈਂਡ ਦਾ ਕਮਜ਼ੋਰ ਪਾਸਾ ਹੈ। ਆਇਰਲੈਂਡ ਗਿਆ ਤਾਂ ਇੰਗਲੈਂਡ ਦੀ ਹਕੂਮਤ ਗਈ, ਇਸ ਪਿਛੋਂ ਸਾਰੇ ਯੋਰਪ ਦੇ ਕਾਮੇ ਮੁਕਤ ਹੋ ਜਾਣਗੇ।

ਇੱਧਰ ਚਿਨ ਦੀਆਂ ਖੁਸ਼ੀਆਂ, ਉਧਰ ਲਾਰਾ ਦੀ ਧੀ ਦੀ ਮੌਤ। ਲਫਾਰਗ ਬੇਕਾਰ ਦਿਨ ਕਟੀ ਕਰ ਰਿਹਾ ਸੀ, ਗਰੀਬੀ ਤੋਂ ਬੇਫਿਕਰ। ਲਾਰਾ ਵਾਸਤੇ ਚੁਫੇਰੇ ਹਨੇਰਾ।

ਫਰਾਂਸ ਅਤੇ ਜਰਮਨੀ ਵਿਚਕਾਰ ਯੁੱਧ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ ਤਾਂ ਜਰਮਨੀ ਦੀ ਇੰਟਰਨੈਸ਼ਨਲ ਨੇ ਬਿਆਨ ਦਿੱਤਾ- ਭਾਈਓ, ਸਾਡੀਆਂ ਕੋਈ ਹੱਦਾਂ ਨਹੀਂ, ਸਾਡੀ ਕਿਸੇ ਵਿਰੁੱਧ ਲੜਾਈ ਨਹੀਂ। ਜੰਗੀ ਬਿਗਲ ਅਤੇ ਤੋਪਾਂ ਦੀ ਗਰਜ ਸਾਡੀ ਨਹੀਂ, ਨਾ ਸਾਡੀ ਜਿੱਤ ਨਾ ਹਾਰ। ਅਸੀਂ ਗਲੋਬ ਉਪਰ ਰੋਜ਼ੀ ਰੋਟੀ ਦੀ ਤਲਾਸ਼ ਵਿਚ ਫਿਰਦੇ ਗਰੀਬ ਕਾਮੇ ਹਾਂ। ਫਰਾਂਸ ਦੇ ਮਜ਼ਦੂਰਾਂ ਨੇ ਉਨ੍ਹਾਂ ਦੇ ਬਿਆਨ ਦਾ ਸੁਆਗਤ ਕਰਦਿਆਂ ਇਹੋ ਭਾਵਨਾਵਾਂ ਪ੍ਰਗਟਾਈਆਂ। ਕਾਰਲ ਦਾ ਬਿਆਨ ਛਪਿਆ- ਅੰਤਰਰਾਸ਼ਟਰੀ ਕਾਮਿਆਂ ਦਾ ਪ੍ਰੇਤ, ਜੰਗਾਂ ਨੂੰ ਖਤਮ ਕਰੇਗਾ। ਉਸਦੇ ਇਸ ਲੰਮੇ ਬਿਆਨ ਨੂੰ ਜੇ.ਐਸ. ਮਿੱਲ ਦੀ ਦਾਦ ਮਿਲੀ, ਮਿੱਲ ਨੇ ਆਪਣੇ ਖਰਚੇ ਤੇ ਫਰੈਂਚ, ਜਰਮਨ ਅਤੇ ਅੰਗਰੇਜ਼ੀ ਵਿਚ ਇਸ ਬਿਆਨ ਦੀਆਂ 30 ਹਜ਼ਾਰ ਕਾਪੀਆਂ ਛਪਵਾ ਕੇ ਵੰਡੀਆਂ।

2 ਸਤੰਬਰ 1870 ਨੂੰ ਜਰਮਨੀ ਤੋਂ ਫਰਾਂਸ ਹਾਰ ਗਿਆ, ਸਮੇਤ ਬਾਦਸ਼ਾਹ ਦੇ ਇਕ ਲੱਖ ਫੌਜੀ ਬੰਦੀ ਬਣਾਏ ਗਏ, ਫਰਾਂਸੀਸੀਆਂ ਨੂੰ ਲੱਗਾ- ਚੰਗਾ ਹੋਇਆ, ਹੁਣ ਲੋਕਤੰਤਰ ਬਹਾਲ ਹੋਏਗਾ। ਚੰਗੀ ਕਿਸਮਤ, ਇਕ ਦਿਨ ਪਹਿਲਾਂ ਲਾਰਾ ਤੇ ਲਫਾਰਗ ਪੈਰਿਸ ਵਿਚੋਂ ਨਿਕਲ ਆਪਣੇ ਪਿੰਡ ਚਲੇ ਗਏ।

ਪੈਰਿਸ ਸ਼ਹਿਰ ਦੇ ਵਸਨੀਕਾਂ ਨੇ ਸਾਰੇ ਗੇਟ ਬੰਦ ਕਰ ਲਏ। ਜਰਮਨ ਫੌਜਾਂ ਨੇ ਘੇਰਾ ਪਾ ਲਿਆ। ਸ਼ਹਿਰ ਵਾਸੀਆਂ ਨੇ ਇਕੱਠੇ ਹੋ ਕੇ ਨੈਪੋਲੀਅਨ ਦੇ ਜਰਨੈਲ ਲੂਈ ਨੂੰ ਗੱਦੀਓਂ ਲਾਹੁਣ ਦਾ ਐਲਾਨ ਕਰ ਦਿੱਤਾ, ਅੰਤਰਿਮ ਸਰਕਾਰ ਚਲਾਉਣ ਲਈ ਕਮੇਟੀ ਬਣਾ ਦਿੱਤੀ। ਉਨ੍ਹਾਂ ਨੂੰ ਕੀ ਪਤਾ ਸੀ ਘੇਰਾਬੰਦੀ ਲੰਮਾ ਸਮਾਂ ਰਹੇਗੀ। ਖਾਣ ਪੀਣ ਦੀਆਂ ਵਸਤਾਂ ਮੁਕ ਗਈਆਂ। ਬਾਲਣ ਮੁਕਣ ਲੱਗਾ। ਪਹਿਲੋਂ ਘੋੜੇ ਖਾਧੇ ਗਏ ਫਿਰ ਗਧਿਆਂ ਦੀ ਵਾਰੀ ਆ ਗਈ। ਗੰਦਗੀ ਦੇ ਢੇਰ ਲੱਗ ਗਏ।

ਲਫਾਰਗ ਦਾ ਪਾਪਾ ਡਾਢਾ ਨਰਾਜ਼ ਕਿ ਉਸਨੇ ਮੈਡੀਕਲ ਛੱਡ ਕੇ ਸਿਆਸਤ ਦਾ ਪੰਗਾ ਕਿਉਂ ਲਿਆ। ਬਿਮਾਰ ਹੋ ਗਿਆ, ਗਾਹਲਾਂ ਦੀਆਂ ਵਾਛੜਾਂ ਸੁੱਟਦਾ। ਮੌਤ ਹੋ ਗਈ। ਮਾਂ ਨੇ ਮੌਤ ਲਈ ਲਾਰਾ ਨੂੰ ਜ਼ਿਮੇਵਾਰ ਠਹਿਰਾਇਆ। ਚਿਨ ਨੂੰ ਖਤ ਵਿਚ ਦਸਦੀ ਹੈ- ਏਨੀਆਂ ਗੰਦੀਆਂ ਗਾਹਲਾਂ ਮੈ ਕਦੀ ਨਹੀਂ ਸੁਣੀਆਂ ਸਨ। ਮਾਂ ਪੁੱਤ ਵਿਚ ਜਾਇਦਾਦ ਵੰਡਣ ਲਈ ਝਗੜਾ ਛਿੜਿਆ ਰਹਿੰਦੈ। ਆਖਰ ਮਾਂ ਨੇ ਦੂਜੇ ਪਿੰਡ ਦੇ ਘਰ ਜਾਣ ਦਾ ਫੈਸਲਾ ਕਰ ਲਿਆ। ਸਾਰੇ ਭਾਂਡੇ, ਸਾਰਾ ਫਰਨੀਚਰ, ਸਾਰੇ ਕੱਪੜੇ ਲੈ ਗਈ। ਘਰ ਭਾਂ ਭਾਂ ਕਰ ਰਿਹੈ ਤਾਂ ਵੀ ਸ਼ੁਕਰ ਹੈ ਸ਼ਾਂਤੀ ਮਿਲੀ।

ਉਧਰ ਪੈਰਿਸ ਵਿਚ ਭੁਖਮਰੀ ਫੈਲ ਗਈ, ਹੋਕੇ ਲੱਗ ਰਹੇ ਸਨ – ਬਿੱਲੀ ਅੱਠ ਫਰਾਂਕ ਦੀ, ਚੂਹਾ ਦੋ ਫਰਾਂਕ ਦਾ, ਲੰਮੀ ਪੂਛ ਵਾਲਾ ਚੂਹਾ ਢਾਈ ਫਰਾਂਕ ਦਾ। ਇਹ ਵੀ ਫਟਾਫਟ ਵਿਕ ਜਾਂਦੇ। ਆਖਰ ਪੈਰਿਸ ਵਾਸੀਆਂ ਨੇ ਹਥਿਆਰ ਸੁੱਟ ਦਿੱਤੇ ਤੇ ਜਰਮਨੀ ਦਾ ਝੰਡਾ ਉਚਾ ਲਹਿਰਾਉਂਦਾ ਦੇਖਿਆ।

ਏਂਗਲਜ਼ ਮਾਨਚੈਸਟਰ ਛੱਡ ਕੇ ਲੰਡਨ ਕਾਰਲ ਦੇ ਨਜ਼ਦੀਕ ਆ ਗਿਆ ਜਿਸ ਸਦਕਾ ਕਾਰਲ ਤੰਦਰੁਸਤ ਹੋ ਗਿਆ। ਇਕੱਠੇ ਬੈਠਿਆਂ ਖੁਸ਼ਖਬਰੀ ਮਿਲੀ ਕਿ ਚਿਨ ਦੀ ਮੰਗ ਅਨੁਸਾਰ ਪਾਰਲੀਮੈਂਟ ਕਮੇਟੀ ਨੇ ਅੱਠ ਮਹੀਨਿਆ ਦੀ ਪੜਤਾਲ ਮਗਰੋਂ ਸਾਰੇ ਆਇਰਿਸ਼ ਬੰਦੀਆਂ ਨੂੰ ਆਮ ਮਾਫੀ ਦੇਣ ਦਾ ਐਲਾਨ ਕਰ ਦਿੱਤਾ, ਬਸ਼ਰਤਿ ਕਿ ਉਹ ਵਾਪਸ ਇੰਗਲੈਂਡ ਨਾ ਆਉਣ। ਓਡੋਨੋਵ ਰੋਸ ਰਿਹਾ ਹੋ ਗਿਆ।

ਪੈਰਿਸ ਵਿਚ ਫੌਜ ਵਲੋਂ ਕੀਤੇ ਭਿਆਨਕ ਕਤਲਿਆਮ ਵਾਸਤੇ ਇਕ ਖਤਰਨਾਕ ਜਰਮਨ ਦਾ ਹੱਥ ਦੱਸਿਆ ਗਿਆ ਜਿਹੜਾ ਲੰਡਨ ਵਿਚ ਬੈਠਾ ਹੈ ਤੇ ਬਿਸਮਾਰਕ ਦਾ ਦੋਸਤ ਹੈ। ਲੰਡਨ ਦੇ ਅਖਬਾਰ *ਪਾਲਮਾਲ ਗ਼ਜ਼ਟ* ਨੇ ਮਈ 1871 ਨੂੰ ਛਾਪਿਆ– ਕਾਮਰੇਡਾਂ ਦੀ ਇੰਟਰਨੈਸ਼ਨਲ ਅੰਦਰ ਕੇਵਲ ਨੌ ਸਾਲ ਦੇ  ਅਰਸੇ ਵਿਚ 25 ਲੱਖ ਕਾਮੇ ਭਰਤੀ ਹੋ ਚੁੱਕੇ ਹਨ। ਇਸ ਦਾ ਹੈਡ ਕੁਆਟਰ ਲੰਡਨ ਵਿਚ ਹੈ ਤੇ ਚੀਫ, ਜਰਮਨੀ ਦਾ ਨਾਗਰਿਕ ਹੈ। ਤਿੰਨ ਜੂਨ ਨੂੰ *ਨਿਊਯਾਰਕ ਵਰਲਡ* ਨੇ ਛਾਪਿਆ– ਕਮਿਊਨ ਦਾ ਅਸਲ ਲੀਡਰ ਕਾਰਲ ਮਾਰਕਸ ਹੈ। ਸੂਤਰ ਦਸਦੇ ਹਨ ਕਿ ਪੈਰਿਸ ਵਰਗੀ ਤਬਾਹੀ ਹੁਣ ਉਹ ਸਾਰੇ ਯੋਰਪ ਦੀਆਂ ਰਾਜਧਾਨੀਆਂ ਵਿਚ ਮਚਾਉਣਗੇ। ਪੰਜ ਜੂਨ, *ਸ਼ਿਕਾਗੋ ਟ੍ਰਿਬਿਊਨ*– ਇਕ ਜਾਣਿਆ ਪਛਾਣਿਆ ਬਾਗੀ ਸ਼ੇਖੀ ਮਾਰ ਰਿਹਾ ਹੈ ਕਿ ਲੰਡਨ ਦੀਆਂ ਬੰਦਰਗਾਹਾਂ ਉਤੇ ਹੋਣ ਵਾਲੀ ਤਬਾਹੀ ਅੱਗੇ ਪੈਰਿਸ ਦਾ ਕਤਲਿਆਮ ਤੁੱਛ ਦਿਖਾਈ ਦਏਗਾ। ਅਮੀਰਾਂ ਦਾ ਧਨ ਲੁੱਟ ਲਿਆ ਜਾਏਗਾ। ਵਿਉਂਤਬੰਦੀ ਲੰਡਨ ਵਿਚ ਹੋ ਰਹੀ ਹੈ। ਤੇਈ ਜੂਨ ਲੰਡਨ ਤੋਂ *ਈਵਨਿੰਗ ਸਟੈਂਡਰਡ*– ਬਦਕਿਸਮਤੀ ਨਾਲ ਅਜਿਹੀ ਤਬਾਹਕੁਨ ਇਨਕਲਾਬੀ ਪਾਰਟੀ ਪੈਦਾ ਹੋ ਗਈ ਹੈ ਜੋ ਪਹਿਲਾਂ ਕਦੀ ਨਹੀਂ ਦਿਸੀ। ਪੈਰਿਸ ਵਰਗਾ ਤਮਾਸ਼ਾ ਕਿਸੇ ਵੀ ਸ਼ਹਿਰ ਵਿਚ ਹੋ ਸਕਦਾ ਹੈ।

ਚਿਨ ਅਤੇ ਤੂਸੀ, ਲਾਰਾ ਭੈਣ ਨੂੰ ਮਿਲਣ ਗਈਆਂ। ਦੋ ਸਾਲ ਦੇ ਸਮੇਂ ਅੰਦਰ ਲਾਰਾ ਦੇ ਦੂਜੇ ਬੱਚੇ ਦੀ ਵੀ ਮੌਤ ਹੋ ਗਈ। ਲਫਾਰਗ ਕੋਲ ਪੁਲਸ ਅਫਸਰ ਆਇਆ ਤੇ ਦੱਸਿਆ– ਤੁਹਾਡੇ ਗ੍ਰਿਫਤਾਰੀ ਵਾਰੰਟ ਉਤੇ ਦਸਖਤ ਹੋ ਚੁਕੇ ਹਨ। ਮੈਂ ਤੁਹਾਡਾ ਹਮਦਰਦ ਤੁਹਾਨੂੰ ਇਤਲਾਹ ਦੇਣ ਆਇਆਂ। ਇਕ ਘੰਟੇ ਅੰਦਰ ਭੱਜ ਜਾਉ। ਉਹ ਖੱਚਰ ਤੇ ਸਵਾਰ ਹੋ ਕੇ ਨਿਕਲ ਗਿਆ। ਦੋ ਘੰਟਿਆਂ ਬਾਦ ਪੁਲਸ ਨੇ ਘਰ ਦੁਆਲੇ ਘੇਰਾ ਪਾ ਲਿਆ। ਫੜੇ ਕਾਗਜ਼ਾਂ ਤੋਂ ਪਤਾ ਲੱਗ ਗਿਆ ਕਿ ਇੰਟਰਨੈਸ਼ਨਲ ਦਾ ਕਾਰਿੰਦਾ ਹੈ। ਔਰਤਾਂ ਨੂੰ ਛੱਡ ਗਏ। ਉਹ ਸਮਝ ਗਈਆਂ ਕਿ ਹੋਰ ਦੇਰ ਨਹੀਂ ਕਰਨੀ ਚਾਹੀਦੀ। ਲਫਾਰਗ ਦੇ ਪਿਛੇ ਪਿਛੇ ਇਹ ਕਾਰਵਾਂ ਵੀ ਸਪੇਨ ਵਾਸਤੇ ਰਵਾਨਾ ਹੋ ਗਿਆ। ਸ਼ੁਕਰ ਹੋਇਆ ਉਹ ਸਲਾਮਤ ਸੀ। ਪਰ ਬੇਟਾ ਬਿਮਾਰ ਹੋ ਗਿਆ। ਇਕਲੌਤੀ ਸੰਤਾਨ ਵੱਲ ਪੂਰਾ ਧਿਆਨ ਦੇਣਾ ਜਰੂਰੀ ਹੈ। ਲਾਰਾ ਨੂੰ ਛੱਡ ਕੇ ਦੋਵੇਂ ਭੈਣਾ ਪੈਰਿਸ ਲਈ ਰਵਾਨਾ ਹੋ ਗਈਆਂ। ਇਕ ਬੱਘੀਵਾਨ ਮਿਲ ਗਿਆ।

ਕਸਟਮ ਆਫਿਸ ਨੇ ਤਲਾਸ਼ੀ ਵਾਸਤੇ ਘੇਰ ਲਈਆਂ। ਅਫਸਰ ਨੇ ਕਿਹਾ– ਇਥੇ ਬੈਠੋ ਮੈਂ ਔਰਤ ਨੂੰ ਬੁਲਾਕੇ ਲਿਆਉਂਦਾ ਹਾਂ, ਜਦੋਂ ਉਹ ਬਾਹਰ ਗਿਆ, ਚਿਨ ਨੇ ਇਕ ਖਤ ਫਟਾਫਟ ਉਥੇ ਪਏ ਰਜਿਸਟਰ ਵਿਚ ਛੁਪਾ ਦਿੱਤਾ। ਪੁਲਸ, ਕਸਟਡੀ ਵਾਲੀ ਵੈਨ ਵਿਚ ਬਿਠਾ ਕੇ ਲੈ ਗਈ। ਖੁਫੀਆ ਏਜੰਸੀ ਦੇ ਬੰਦੇ, ਪੁਲਸ ਅਫਸਰ ਅਤੇ ਮੈਜਿਸਟਰੇਟ ਤਫਤੀਸ਼ ਵਿਚ ਲੱਗ ਗਏ। ਸਾਰੀ ਰਾਤ ਇੰਟੈਰੋਗੇਸ਼ਨ ਹੋਈ। ਇਕ ਅਫਸਰ ਨੇ ਕਿਹਾ– ਲਫਾਰਗ ਏਨਾ ਖਤਰਨਾਕ ਨਹੀਂ ਜਿੰਨੀਆਂ ਤੁਸੀਂ, ਉਹ ਤਾਂ ਕਾਰਲ ਦਾ ਜਵਾਈ ਹੈ ਬਸ, ਤੁਸੀਂ ਉਸ ਸ਼ੈਤਾਨ ਦੀਆਂ ਧੀਆਂ ਹੋ। ਵੈਨ ਵਿਚ ਬਿਠਾ ਕੇ ਥਾਣੇ ਦੀ ਹਵਾਲਾਤ ਵਿਚ ਬੰਦ ਕਰ ਦਿੱਤੀਆਂ। ਅਗਲੇ ਦਿਨ ਇੰਸਪੈਕਟਰ ਆਇਆ ਤਾਂ ਉਸਨੂੰ ਪੁੱਛਿਆ– ਸਾਨੂੰ ਕਿਸ ਕਾਰਨ ਬੰਦ ਕੀਤਾ ਗਿਐ? ਇੰਸਪੈਕਟਰ ਨੇ ਕਿਹਾ– ਮੇਰੀ ਹਮਦਰਦੀ ਸਦਕਾ ਤੁਸੀਂ ਏਥੇ ਹੋ, ਨਹੀਂ ਤਾਂ ਦੂਰ ਸੇਂਟ ਗੋਦਿਨ ਦੀ ਜੇਲ੍ਹ ਜਾਂਦੀਆਂ। ਅਹਿ ਲਉ ਦੋ ਹਜ਼ਾਰ ਫਰਾਂਕ, ਲਫਾਰਗ ਨੇ ਭੇਜੇ ਨੇ। ਹੁਣ ਤੁਸੀਂ ਜਾਓ ਪਰ ਤੁਹਾਡੇ ਪਾਸਪੋਰਟ ਜ਼ਬਤ ਰਹਿਣਗੇ। ਇਹ ਕੇਹੜੀ ਰਿਹਾਈ ਹੋਈ, ਇਸ ਸਦਕਾ ਤਾਂ ਫਿਰ ਜਦੋਂ ਮਰਜ਼ੀ ਫੜ ਲੈਣ ਕਿਉਂਕਿ ਪਾਸਪੋਰਟ ਬਗੈਰ ਬਾਰਡਰ ਪਾਰ ਨਹੀਂ ਕਰ ਸਕਦੀਆਂ।

ਪੁਲਸੀਆਂ ਨੇ ਬੱਘੀਵਾਨ ਨੂੰ ਕਿਹਾ– ਉਸ ਘਰ ਲੈ ਚੱਲ ਜਿਥੋਂ ਇਨ੍ਹਾਂ ਜਨਾਨੀਆਂ ਨੂੰ ਚੜ੍ਹਾ ਕੇ ਲਿਆਇਆ ਹੈਂ। ਬੱਘੀਵਾਨ ਸਮਝ ਗਿਆ ਕਿ ਕਿਸੇ ਹੋਰ ਨੂੰ ਫੜਨਗੇ। ਉਸ ਨੇ ਸਾਫ ਇਨਕਾਰ ਕਰ ਦਿੱਤਾ। ਪੁਲਸ ਵਾਲੇ ਆਪਣੀ ਜੀਪ ਲੈ ਗਏ। ਪਿੰਡ ਜਾਕੇ ਉਨ੍ਹਾਂ ਨੇ ਆਪਣੀ ਸ਼ਕਤੀ ਦਾ ਅਜਿਹੇ ਰੋਬਦਾਬ ਨਾਲ ਦਿਖਾਵਾ ਕੀਤਾ ਕਿ ਕਿਸੇ ਨੇ ਲਫਾਰਗ ਨੂੰ ਦੱਸ ਦਿੱਤਾ। ਉਹ ਤੁਰੰਤ ਪਿਛਲੇ ਪਾਸੇ ਦੀ ਪਗਡੰਡੀ ਰਾਹੀਂ ਖਿਸਕ ਗਿਆ।

ਆਖਰ ਚਿਨ ਤੇ ਤੂਸੀ ਨੂੰ ਬਰਿਟਿਸ਼ ਪਾਸਪੋਰਟ ਦੇ ਦਿੱਤੇ। ਹੋਰ ਕੋਈ ਖਤਰਾ ਸਹੇੜਨ ਦੀ ਥਾਂ ਉਨ੍ਹਾਂ ਲੰਡਨ ਜਾਣ ਦਾ ਫੈਸਲਾ ਕੀਤਾ, ਬਾਗੀਆਂ, ਸ਼ਰਣਾਰਥੀਆਂ, ਭਗੌੜਿਆਂ ਅਤੇ ਜਲਾਵਤਨ ਬਾਦਸ਼ਾਹਾਂ ਦੀ ਠਾਹਰ ਇੰਗਲੈਂਡ ਸੀ। ਜਦੋਂ ਨੈਪੋਲੀਅਨ ਤੀਜੇ ਨੂੰ ਜਰਮਨਾ ਨੇ ਰਿਹਾ ਕਰ ਦਿੱਤਾ ਉਹ ਵੀ ਇੰਗਲੈਂਡ ਆਪਣੇ ਪਰਿਵਾਰ ਕੋਲ ਪੁੱਜ ਗਿਆ। ਉਲਝੇ ਵਾਲ,

ਹੈਰਾਨ ਅੱਖਾਂ, ਅੰਗਰੇਜ਼ੀ ਤੋਂ ਕੋਰੇ ਇਹ ਲੋਕ ਦੂਰੋਂ ਪਛਾਣੇ ਜਾਂਦੇ ਜਿਨ੍ਹਾਂ ਕੋਲ ਨਾ ਪੈਸਾ, ਨਾ ਰੋਟੀ, ਨਾ ਕੋਈ ਉਮੀਦ ਹੁੰਦੀ। ਇੰਗਲੈਂਡ ਦੀ ਸਰਕਾਰ ਇਕ ਵਾਰ ਸੋਚਣ ਤਾਂ ਲੱਗੀ ਸੀ ਕਿ ਕਾਮਰੇਡਾਂ ਨੂੰ ਪਨਾਹ ਦਿੱਤੀ ਜਾਏ ਕਿ ਨਹੀਂ, ਕਿਉਂਕਿ ਉਹ ਲੰਡਨ ਨੂੰ ਸਾੜ ਕੇ ਸੁਆਹ ਕਰ ਦੇਣਗੇ। ਉਨ੍ਹਾਂ ਤੇ ਬੰਦੀ ਤਾਂ ਕੀ ਲਾਉਣੀ, ਫਰਾਂਸ ਦੀ ਮੰਗ ਕਿ ਸਾਡੇ ਕਾਮਰੇਡ ਸਾਡੇ ਹਵਾਲੇ ਕਰੋ, ਵੀ ਨਹੀਂ ਮੰਨੀ। ਅੰਗਰੇਜ਼ਾਂ ਵਾਸਤੇ ਇਹ ਕਰਨਾ ਬੜਾ ਸੌਖਾ ਕੰਮ ਸੀ ਕਿਉਂਕਿ ਹਰ ਸ਼ਾਮ ਉਹ ਇਕ ਥਾਂ ਇਕੱਠੇ ਹੁੰਦੇ ਸਨ, ਉਹ ਥਾਂ ਜਿਸ ਨੂੰ ਉਹ ਆਪਣਾ ਮੱਕਾ ਕਹਿੰਦੇ ਸਨ- ਕਾਰਲ ਮਾਰਕਸ ਦਾ ਘਰ।

ਕਾਰਲ ਅਤੇ ਏਂਗਲਜ਼ ਨੇ ਰਫੂਜੀਆਂ ਦੀ ਮਦਦ ਵਾਸਤੇ ਧਨ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ ਤਾ ਕਿ ਉਨ੍ਹਾਂ ਨੂੰ ਭੋਜਨ ਮਿਲੇ, ਛੱਤ ਮਿਲੇ, ਕੰਮ ਮਿਲੇ, ਬੱਚਿਆਂ ਨੂੰ ਸਕੂਲ ਮਿਲੇ। ਫਰਾਂਸ ਦੀ ਸਰਕਾਰ ਨੇ ਬੀਤੀਆਂ ਘਟਨਾਵਾਂ ਦਾ ਇਤਿਹਾਸ ਲਿਖ ਕੇ ਦੱਸਿਆ ਕਿ ਸਾਰੀ ਤਬਾਹੀ ਦਾ ਕਾਰਨ ਕਾਮਰੇਡ ਹਨ, ਜਰਾਇਮ ਪੇਸ਼ਾ ਹਨ, ਚੋਰ, ਡਾਕੂ ਅਤੇ ਕਾਤਲ ਹਨ। ਜੇ ਫੜੇ ਨਾ, ਸ਼ਹਿਰ ਤਾਂ ਕੀ ਇਨ੍ਹਾਂ ਨੇ ਕੋਈ ਪਿੰਡ ਵੀ ਫੂਕੇ ਬਿਨਾ ਨਹੀਂ ਛੱਡਣਾ। ਕਾਰਲ ਆਪਣੇ ਨੈਟਵਰਕ ਰਾਹੀਂ ਉਨ੍ਹਾਂ ਨੂੰ ਬਚਾ ਰਿਹਾ ਸੀ। ਹਜ਼ਾਰਾਂ ਕਾਮਰੇਡ ਫਾਸਟ ਕੋਰਟਾਂ ਰਾਹੀਂ ਫਾਹੇ ਲੱਗ ਚੁਕੇ ਸਨ। ਕਾਰਲ ਦਾ ਬੂਹਾ ਖੜਕਦਾ, ਬਾਹਰ ਕੋਈ ਸ਼ਰਨਾਰਥੀ ਖੜ੍ਹਾ ਹੁੰਦਾ। ਪਿਆਰ ਨਾਲ ਅੰਦਰ ਬੁਲਾ ਕੇ ਖਾਣ ਪੀਣ ਲਈ ਦਿੱਤਾ ਜਾਂਦਾ, ਥਾਂ ਨਾ ਹੁੰਦੀ ਤਾਂ ਏਂਗਲਜ਼ ਦੇ ਘਰ ਛੱਡ ਆਉਂਦੇ। ਜੈਨੀ ਇਨ੍ਹਾਂ ਬੇਘਰ ਲੋਕਾਂ ਦਾ ਆਦਰ ਇਉਂ ਕਰਦੀ ਜਿਵੇਂ ਸ਼ਾਹਜ਼ਾਦੇ ਹੋਣ। ਕਿਸੇ ਨੂੰ ਯਕੀਨ ਨਾ ਹੁੰਦਾ ਇਹ ਜਗੀਰਦਾਰ ਅਮੀਰ ਪਿਉ ਦੀ ਧੀ ਹੈ ਤੇ ਇਸ ਦਾ ਭਰਾ ਜਰਮਨੀ ਵਿਚ ਵਜ਼ੀਰ ਹੈ।

ਸਾਰੇ ਯੋਰਪ ਅਤੇ ਅਮਰੀਕਾ ਤੋਂ ਪੱਤਰਕਾਰ ਆਉਂਦੇ। ਇੰਟਰਵਿਊ ਬਾਦ ਹੈਰਾਨ ਹੁੰਦੇ ਕਿਉਂਕਿ ਉਸਦਾ ਵਰਤਾਰਾ ਬੜਾ ਨਿੱਘਾ ਤੇ ਬੋਲੀ ਸਭਿਅਕ, ਮਿੱਠੀ, ਉਹ ਤਾਂ ਸੋਚ ਕੇ ਆਉਂਦੇ ਸਨ ਕਿ ਕੋਈ ਜਵਾਲਾਮੁਖੀ ਹੋਵੇਗਾ। ਕਈਆਂ ਨੇ ਲਿਖਿਆ ਕਿ ਬੰਦਾ ਪੜ੍ਹਿਆ ਲਿਖਿਆ ਤੇ ਸਿਆਣਾ ਹੋਣ ਦੇ ਬਾਵਜੂਦ ਹਵਾਈ ਕਿਲੇ ਕਿਉਂ ਉਸਾਰਦਾ ਹੈ? ਕਦੀ ਕਦਾਈਂ ਖਿਝ ਵੀ ਜਾਂਦਾ ਸੀ। ਇਕ ਰਿਪੋਰਟਰ ਨੇ ਪੁੱਛਿਆ- ਮੈਨੂੰ ਇੰਟਰਨੈਸ਼ਨਲ ਦਾ ਰਹੱਸ ਦਸੋ। ਕਾਰਲ ਨੇ ਕਿਹਾ- ਕੋਈ ਰਹੱਸ ਹੈ ਈ ਨੀ, ਦਿਨ ਵਰਗਾ ਚਿਟਾ ਸੱਚ ਹੈ, ਇਸ ਦੀ ਸਾਰੀ ਕਾਰਵਾਈ ਦੀਆਂ ਰਪੋਟਾਂ ਛਪਦੀਆਂ ਹਨ, ਜਿਹੜਾ ਮੂਰਖ ਇਨ੍ਹਾਂ ਨੂੰ ਨਾ ਪੜ੍ਹੇ ਉਸ ਅੱਗੇ ਰਹੱਸ ਕਿਵੇਂ ਖੁੱਲ੍ਹੇ। ਟੱਲੇਬਾਜ਼ੀਆਂ ਵੀ ਚਲਦੀਆਂ, ਕਦੀ ਖਬਰ ਛਪਦੀ ਉਸਨੂੰ ਬੈਲਜੀਅਮ ਵਿਚ ਗ੍ਰਿਫਤਾਰ ਕਰ ਲਿਐ, ਕਦੀ ਛਪਦਾ ਉਹ ਮਰ ਗਿਐ। ਫਰੈਂਚ ਪ੍ਰੈਸ ਵਿਚ ਇਹ ਖਬਰ ਵੀ ਛਪੀ- ਕਾਰਲ ਦੇ ਦੋ ਭਰਾ ਚਿਨ ਅਤੇ ਤੂਸੀ ਪੈਰਿਸ ਵਿਚ ਗ੍ਰਿਫਤਾਰ ਕਰ ਲਏ ਹਨ। ਇਹ ਤਾਂ ਆਮ ਛਪਦਾ ਰਹਿੰਦਾ ਕਿ ਕਾਮਿਆਂ ਦੇ ਪੈਸੇ ਨਾਲ ਉਹ ਅੱਯਾਸ਼ੀ ਕਰ ਰਿਹੈ, ਕੋਈ ਮਜ਼ਦੂਰ ਮਦਦ ਮੰਗੇ ਤਾਂ ਗਾਲਾਂ ਦਿੰਦੈ।

ਆਪਣੇ ਇਕ ਖਤ ਵਿਚ ਕਾਰਲ ਲਿਖਦੈ- ਦਿਨ 48 ਘੰਟਿਆਂ ਦਾ ਹੋ ਜਾਏ ਤਾਂ ਵੀ ਸਾਲਾਂ ਤਕ ਮੇਰਾ ਲਿਖਣ ਦਾ ਕੰਮ ਪੂਰਾ ਨਹੀਂ ਹੋਣਾ। ਜਾਸੂਸ, ਅਖਬਾਰ ਵਾਲੇ, ਰਿਫਿਊਜੀ ਪੜ੍ਹਨ ਨਹੀਂ ਦਿੰਦੇ, ਕਈ ਤਮਾਸ਼ਬੀਨ ਸਿਰਫ ਇਸ ਲਈ ਆਉਂਦੇ ਹਨ ਕਿ ਆਪਣੀਆਂ ਅੱਖਾਂ ਨਾਲ ਇਸ ਦੈਂਤ ਨੂੰ ਦੇਖੀਏ। ਮੈਂ ਸੋਚਿਆ ਕਰਦਾ ਸਾਂ ਕਿ ਇਸਾਈ ਮੂਸਾਈ ਮਿੱਥਾਂ ਇਸ ਕਰਕੇ ਫੈਲ ਗਈਆਂ ਕਿਉਂਕਿ ਉਦੋਂ ਅੱਜ ਵਰਗੇ ਸੰਚਾਰ ਸਾਧਨ ਨਹੀਂ ਸਨ। ਇਹ ਗੱਲ ਗਲਤ ਸਾਬਤ ਹੋ ਗਈ ਐ। ਹੁਣ ਤਾਰ, ਟੈਲੀਫੋਨ, ਅਖਬਾਰ, ਸਕਿੰਟਾ ਵਿਚ ਕਿੱਸੇ ਘੜ ਕੇ ਦੁਨੀਆਂ ਅੱਗੇ ਪਰੋਸ ਦਿੰਦੇ ਹਨ।

1871 ਦਾ ਸਾਲ ਮੁੱਦਤ ਬਾਦ ਉਨ੍ਹਾਂ ਵਾਸਤੇ ਖੁਸ਼ੀ ਭਰਿਆ ਚੜ੍ਹਿਆ, ਕਈ ਕਾਰਨ ਹਨ- ਕੈਪੀਟਲ ਦਾ ਬੋਝ ਲੱਥ ਗਿਆ, ਏਂਜਲ ਨੇੜੇ ਆ ਕੇ ਵਸ ਗਿਆ ਨਾਲੇ ਕਰਜ਼ਈ ਨਹੀਂ ਹੋਣ ਦਿੱਤਾ, ਦੁਨੀਆਂ ਵਿਚ ਕਾਰਲ ਕਾਰਲ ਹੋ ਗਈ, ਉਸਦੇ ਮਿਸ਼ਨ ਨੂੰ ਸਮਝਿਆ ਜਾਣ ਲੱਗਾ।

ਸੱਤਵੀਂ ਇੰਟਰਨੈਸ਼ਨਲ ਲੰਡਨ ਵਿਚ ਹੋਈ। ਪੈਰਿਸ ਵਿਚ ਹੋਣੀ ਸੀ ਪਰ ਉਥੇ ਮਾਹੌਲ ਗਰਮ ਸੀ। ਸਰਕਾਰ ਬਦਲਾ ਲਊ ਕਾਰਵਾਈਆਂ ਕਰ ਰਹੀ ਸੀ। ਸਮਾਪਤੀ ਵੇਲੇ ਕਾਰਲ ਨੇ ਮਤਾ ਪੜ੍ਹਿਆ- ਕਮਿਊਨਿਸਟਾਂ ਉਪਰ ਉਵੇਂ ਸਖਤੀਆਂ ਹੋ ਰਹੀਆਂ ਹਨ ਜਿਵੇਂ ਰੋਮ ਵਿਚ ਈਸਾਈਆਂ ਉਪਰ ਅਤਿਆਚਾਰ ਹੁੰਦਾ ਸੀ। ਤਾਂ ਵੀ, ਜਿਵੇਂ ਰੋਮਨ ਸਾਮਰਾਜ ਨਹੀਂ ਰਿਹਾ, ਇਹ ਸਰਕਾਰਾਂ ਵੀ ਨਹੀਂ ਰਹਿਣਗੀਆਂ। ਆਪਣੀ ਸਾਰੀ ਮਜ਼ਦੂਰ ਸ਼ਕਤੀ ਇਕੱਠੀ ਕਰਕੇ ਅਸੀਂ ਦੱਸਾਂਗੇ ਕਿ ਸ਼ਾਂਤ ਰਹਾਂਗੇ ਪਰ ਲੋੜ ਪਈ ਤਾਂ ਹਥਿਆਰ ਵਰਤਾਂਗੇ।

ਕਾਰਲ ਦੀ ਕਿਤਾਬ *ਫਰਾਂਸ ਦਾ ਯੁੱਧ* ਏਂਗਲਜ਼ ਨੇ ਜਰਮਨ ਵਿਚ ਅਨੁਵਾਦ ਕਰਕੇ ਛਾਪ ਦਿੱਤੀ। ਏਂਗਲਜ਼ ਦੀ ਮਾਂ ਨੇ ਕਾਰਲ ਦੇ ਨਾਮ ਨਾਲ ਅਪਣੇ ਬੇਟੇ ਦਾ ਨਾਮ ਲਿਖਿਆ ਦੇਖਿਆ ਤਾਂ ਚੌਂਕ ਪਈ। ਚਿਠੀ ਲਿਖੀ- ਇਹ ਕਾਰਲ ਮਾਰਕਸ ਨਾਮ ਦਾ ਬੰਦਾ ਤੈਨੂੰ ਤਬਾਹ ਕਰ ਦਏਗਾ। ਮੈਂ ਸੋਚਦੀ ਰਹੀ ਤੂੰ ਇਹਦਾ ਖਹਿੜਾ ਛੱਡ ਦਿਤੈ। ਏਂਗਲਜ਼ ਨੇ ਜਵਾਬ ਦਿੱਤਾ- ਕਾਰਲ ਕਦੀ ਜੰਮਿਆ ਈ ਨਾ ਹੁੰਦਾ, ਮੈਂ ਤਾਂ ਵੀ ਇਹੋ ਕੁੱਝ ਕਰਦਾ। ਇਕ ਗਲ ਦੀ ਦਰੁਸਤੀ ਕਰਾਂ। ਕਾਰਲ ਨੇ ਮੈਨੂੰ ਨਹੀਂ, ਮੈਂ ਉਸ ਨੂੰ ਤਬਾਹੀ ਦੇ ਰਸਤੇ ਤੋਰਿਆ ਹੋਇਐ, ਉਹ ਵੀ ਪੈਸੇ ਦੇ ਕੇ। ਉਹ ਨਾ ਹੁੰਦਾ ਉਹਦੇ ਵਾਲਾ ਕੰਮ ਮੈਂ ਕਰਦਾ।

ਕਾਰਲ ਦੀ ਭੈਣ ਮਿਲਣ ਆਈ, ਰੋਸ ਨਾਲ ਕਿਹਾ– ਤੂੰ ਵੱਡੇ ਘਰ ਦਾ ਪੁੱਤਰ ਐਂ, ਪ੍ਰਸਿਧ ਵਕੀਲ ਦਾ ਬੇਟਾ। ਤੂੰ ਕਿਸ ਰਸਤੇ ਪੈ ਗਿਐ ? ਕਾਰਲ ਨੇ ਕਿਹਾ– ਵਧਾਈ ਬੀਬੀ ਭੈਣ, ਮੇਰੀ ਕੈਪੀਟਲ ਦੀ ਦੂਜੀ ਐਡੀਸ਼ਨ ਆ ਰਹੀ ਐ।

ਬੁੱਲ੍ਹੇ ਨੂੰ ਸਮਝਾਵਣ ਆਈਆਂ ਭੈਣਾ ਤੇ ਭਰਜਾਈਆਂ।

ਤੂੰ ਕਿਉਂ ਬੁੱਲ੍ਹਿਆ ਸੱਯਦ ਹੋਕੇ ਕੁਲ ਨੂੰ ਲੀਕਾਂ ਲਾਈਆਂ।

ਤਿੰਨ ਸਾਲ ਦੀ ਨੌਕਰੀ ਤੋਂ ਬਾਦ ਚਿਨ ਨੂੰ ਮਾਲਕਾਂ ਨੇ ਇਹ ਕਹਿਕੇ ਹਟਾ ਦਿੱਤਾ– ਸਾਨੂੰ ਤਾਂ ਹੁਣ ਪਤਾ ਲਗੈ ਤੂੰ ਕਿੰਨੇ ਖਤਰਨਾਕ ਆਦਮੀ ਦੀ ਧੀ ਹੈਂ। ਤਾਂ ਕੀ, ਘਰ ਵਿਚ ਕਿਹੜਾ ਘੱਟ ਕੰਮ ਹੈ। ਇਟਲੀ, ਸਵੀਡਨ, ਫਰਾਂਸ, ਰੂਸ, ਹਾਂਗਕਾਂਗ ਤੋਂ ਆਈਆਂ ਚਿਠੀਆਂ ਦੇ ਢੇਰ ਲੱਗ ਜਾਂਦੇ ਨੇ, ਜਵਾਬ ਦੇਣੇ ਨੇ, ਰਫੂਜੀਆਂ ਦਾ ਬੰਦੋਬਸਤ ਕਰਨੈ, ਪ੍ਰੈੱਸ ਨੋਟ ਦੇਣੇ ਨੇ, ਸਵੇਰ ਤੋਂ ਰਾਤ ਤੱਕ ਭੱਜੀ ਫਿਰਦੀ। ਰਫੂਜੀਆਂ ਨੂੰ ਕੰਮ ਮਿਲਦਾ, ਜਦੋਂ ਮਾਲਕਾਂ ਨੂੰ ਪਤਾ ਲਗਦਾ ਕਾਮਰੇਡ ਨੇ, ਛੁੱਟੀ ਕਰ ਦਿੰਦੇ। ਇਕ ਵਾਰ 460 ਸ਼ਰਨਾਰਥੀ ਇਕੋ ਦਿਨ ਆ ਗਏ। ਇਹ ਫਰਾਂਸੀਸੀ ਬੰਦੀ ਸਨ ਜਿਨ੍ਹਾਂ ਵਿਰੁੱਧ ਸਬੂਤ ਨਾ ਹੋਣ ਕਾਰਨ ਸਰਕਾਰ ਨੂੰ ਛੱਡਣੇ ਪਏ ਪਰ ਲੰਡਨ ਵਾਲੇ ਕਿਨਾਰੇ ਤੇ ਛੱਡ ਦਿੱਤੇ, ਨਾ ਖਾਣ ਨੂੰ ਨਾ ਪੀਣ ਨੂੰ ਕੁੱਝ, ਨਾ ਜੇਬ ਵਿਚ ਪੈਸਾ, ਵਰ੍ਹਦੇ ਮੀਂਹ ਵਿਚ ਲਿਆ ਸੁੱਟੇ ਕਿ ਫਰਾਂਸ ਵਿਚ ਨਹੀਂ ਵੜਨਾ ਮੁੜਕੇ।

ਲੌਂਗੇ ਨਾਂ ਦਾ ਇਕ ਜੁਆਨ ਚਿਨ ਉਤੇ ਮੋਹਿਤ ਹੋ ਗਿਆ। ਪਿਛੋਕੜ ਕਾਰਲ ਵਰਗਾ ਸੀ, ਚੰਗੇ ਘਰ ਦਾ ਬੱਚਾ, ਲਾਅ ਗ੍ਰੈਜੂਏਟ, ਮਾਪਿਆਂ ਤੋਂ ਬਾਗੀ ਹੋਇਆ ਕਾਮਰੇਡ, ਗੰਭੀਰ ਚਿੰਤਕ ਜੋ ਬਾਦ ਵਿਚ ਨਾਮਵਰ ਇਤਿਹਾਸਕਾਰ ਹੋਇਆ। ਕਾਰਲ ਨੇ ਹਾਂ ਕਰ ਦਿੱਤੀ, ਹਾਂ ਤਾਂ ਜੈਨੀ ਨੇ ਵੀ ਕੀਤੀ ਪਰ ਕਿਹਾ– ਅੰਗਰੇਜ਼ ਹੁੰਦਾ ਤਾਂ ਠੀਕ ਸੀ। ਲੌਂਗੇ ਸਾਊ ਜੁਆਨ ਐ ਪਰ ਫਰਾਂਸੀਸੀਆਂ ਵਿਚ ਨਲਾਇਕੀਆਂ ਵੀ ਹੁੰਦੀਆਂ ਨੇ, ਅੰਦਰੋਂ ਸਿਰੇ ਦੇ ਨੈਸ਼ਨਲਿਸਟ, ਔਰਤ ਵਲੋਂ ਲਾਪ੍ਰਵਾਹ, ਮਰਜ਼ੀ ਦੇ ਮਾਲਕ। ਚਿਨ ਖੁਸ਼ ਰਹਿ ਸਕੇਗੀ?

ਨਿਕੀ ਤੂਸੀ 16 ਸਾਲ ਦੀ ਹੋ ਗਈ, ਉਹ ਵੀ ਆਪਣੀ ਉਮਰੋਂ ਦੁਗਣੇ ਵੱਡੇ ਫਰਾਂਸੀਸੀ ਬੰਦੇ ਦੇ ਰੋਮਾਂਸ ਵਿਚ ਪੈ ਗਈ। ਇਥੇ ਕਾਰਲ ਤੇ ਜੈਨੀ ਚਿੰਤਿਤ ਵੀ ਹੋਏ, ਸਖਤ ਵੀ। ਚੋਰੀ ਛੁਪੀ ਮਿਲਣੋ ਨਾ ਹਟੇ, ਜੈਨੀ ਨੇ ਕਾਰਲ ਨੂੰ ਕਿਹਾ– ਵਧੀਕ ਮਿਲਣਗੇ ਤਾਂ ਵਧੀਕ ਦੂਰ ਹੋ ਜਾਣਗੇ। ਛੇਤੀ। ਦੇਖਦੇ ਰਹੋ। ਕਹੋ ਕੁਝ ਨਾ।

1 ਜੁਲਾਈ 1872 ਨੂੰ ਲਾਰਾ ਦਾ ਤੀਸਰਾ ਚਾਰ ਸਾਲ ਦਾ ਬੱਚਾ ਹੈਜ਼ੇ ਤੋਂ ਪੀੜਤ ਚੱਲ ਵਸਿਆ। ਲਾਰਾ ਨਿਰਸੰਤਾਨ ਹੋ ਗਈ। ਚਿਨ ਦਾ ਵਿਆਹ ਇਸ ਦੁਖ ਕਾਰਨ ਅੱਗੇ ਪਾ ਦਿੱਤਾ। 26 ਸਾਲ ਦੀ ਸੁਣੱਖੀ ਜੁਆਨ ਲਾਰਾ ਹੱਡੀਆਂ ਦਾ ਢਾਂਚਾ ਹੋ ਗਈ, ਬੇਨੂਰ ਅੱਖਾਂ ਅੰਦਰ ਧਸ ਗਈਆਂ। ਪਤੀ ਸਮੇਤ ਪਾਪਾ ਕੋਲ ਆ ਗਈ।

*ਕੈਪੀਟਲ* ਰਸ਼ੀਅਨ ਭਾਸ਼ਾ ਵਿਚ ਛਪ ਗਈ। ਖੁਫੀਆ ਏਜੰਸੀ ਨੇ ਰਿਪਰੋਟ ਲਿਖੀ– ਇਹ ਖਤਰਨਾਕ ਨਹੀਂ ਕਿਉਂਕਿ ਕਿਸੇ ਨੂੰ ਪਤਾ ਨਹੀਂ ਲਗੇਗਾ ਕੀ ਲਿਖਿਐ। ਲੋਕ ਪੜ੍ਹਨਗੇ ਹੀ ਨਹੀਂ। ਬੈਨ ਲਾਉਣ ਤੇ ਜੇ ਕਿਸੇ ਨੇ ਮੁਕੱਦਮਾ ਕਰ ਦਿੱਤਾ, ਨਾ ਵਕੀਲਾਂ ਨੂੰ ਪਤਾ ਲੱਗਣਾ ਇਹ ਹੈ ਕੀ ਨਾ ਜੱਜਾਂ ਨੂੰ। ਕੁੱਝ ਹਿਸਾਬ ਕਿਤਾਬ ਦੀਆਂ ਗੱਲਾਂ ਨੇ, ਕੁੱਝ ਇਕਨਾਮਿਕਸ ਦੀਆਂ। ਹਾਂ, ਕਾਰਲ ਦੀ ਫੋਟੋ ਹਟਾ ਦੇਣੀ ਚਾਹੀਦੀ ਐ ਕਿਉਂਕਿ ਜੁਆਨ ਉਹਦਾ ਆਦਰ ਕਰਦੇ ਨੇ, ਫੋਟੋ ਕਰਕੇ ਈ ਚੁਕੀ ਫਿਰਨਗੇ।

ਪਹਿਲੀ ਐਡੀਸ਼ਨ ਦੀਆਂ ਤਿੰਨ ਹਜ਼ਾਰ ਕਾਪੀਆਂ ਦੋ ਮਹੀਨਿਆਂ ਵਿਚ ਵਿਕ ਗਈਆਂ। ਸਾਰੇ ਯੋਰਪ ਵਿਚ ਇੰਨੇ ਧਿਆਨ ਨਾਲ ਨਹੀਂ ਪੜ੍ਹੀ ਗਈ ਜਿੰਨੀ ਰੂਸ ਵਿਚ। ਇਕ ਇਕ ਕਿਤਾਬ ਕਈ ਹੱਥਾਂ ਵਿਚੋਂ ਲੰਘੀ। ਅਨੁਵਾਦਕ ਨੇ ਇਕ ਕਾਪੀ ਕਾਰਲ ਨੂੰ ਭੇਜੀ। ਕਾਰਲ ਨੇ ਕਿਹਾ– ਦੂਜੀ ਐਡੀਸ਼ਨ ਦੀ ਕਾਪੀ ਵੀ ਜਲਦੀ ਭੇਜੀਂ, ਮੈਂ ਲੰਡਨ ਆਰਕਾਈਵਜ਼ ਵਿਚ ਰੱਖਾਂਗਾ। ਅਨੁਵਾਦ ਪਰਖਣ ਲਈ ਕਾਰਲ ਨੇ ਬਹੁਤ ਛੇਤੀ ਰੂਸੀ ਜ਼ਬਾਨ ਸਿਖ ਲਈ।

ਜਗਤ ਪ੍ਰਸਿਥ ਰੂਸੀ ਅਰਾਜਕਤਾਵਾਦੀ ਆਗੂ ਮਾਈਕਲ ਬਾਕੂਨਿਨ ਬਹੁਤ ਹੀ ਕਾਹਲੇ ਸੁਭਾਅ ਦਾ ਇਨਕਲਾਬੀ ਸੀ ਅਤੇ ਉਹ ਕਾਰਲ ਲਈ ਖਤਰਾ ਬਣ ਰਿਹਾ ਸੀ ਕਿਉਂਕਿ ਥਿਉਰੀ ਦੀ ਥਾਂ ਉਹ ਅਮਲ ਕਰਨ ਲਈ ਕਹਿੰਦਾ ਸੀ, ਉਸ ਦੀ ਬਹਾਦਰੀ ਭਰੀ ਹਰ ਗੱਲ ਕਾਮਿਆਂ ਨੂੰ ਸੌਖੀ ਸਮਝ ਆਉਂਦੀ ਸੀ। ਉਸਦੀ ਕਿਤਾਬ *'ਕ੍ਰਾਂਤੀ ਦੇ ਗੁਰ'* ਛਪੀ ਜਿਸ ਵਿਚ ਬਹੁਤ ਹੀ ਜ਼ੋਰਦਾਰ ਸ਼ਬਦਾਂ ਵਿਚ ਇਸ ਗੱਲ ਦੀ ਵਕਾਲਤ ਕੀਤੀ ਗਈ ਸੀ ਕਿ ਇਨਸਾਨ ਦਾ ਅੰਤਿਮ ਨਿਸ਼ਾਨਾ ਜੇਕਰ ਸਹੀ ਹੈ ਤਾਂ ਉਸ ਦੀ ਪੂਰਤੀ ਲਈ ਗ਼ਲਤ ਜਾਂ ਠੀਕ ਕੋਈ ਢੰਗ ਤਰੀਕੇ ਵਰਤ ਲਏ ਜਾਣ ਕੋਈ ਫ਼ਰਕ ਨਹੀਂ ਪੈਂਦਾ, ਬੁਰੇ ਤੋਂ ਬੁਰੇ ਰਸਤੇ ਵਧੀਆ ਹਨ। ਹਰ ਉਹ ਬੰਦਾ ਅਤੇ ਤਰੀਕਾ ਸਹੀ ਹੈ ਜੋ ਕ੍ਰਾਂਤੀ ਵਲ ਲਿਜਾਂਦਾ ਹੈ, ਜੋ ਰੋਕ ਬਣਦਾ ਹੈ ਉਸ ਨੂੰ ਕਿਸੇ ਵੀ ਤਰੀਕੇ ਨਾਲ ਪਾਸੇ ਹਟਾਉਣਾ ਜਾਇਜ਼ ਹੀ ਜਾਇਜ਼ ਹੈ, ਉਹ ਅਪਰਾਧੀ ਹੈ। ਹਨੇਰਾ ਪੈਣ ਤੇ ਦੀਵਾ ਨਾ ਬਾਲੋ, ਸ਼ਹਿਰ ਬਾਲ ਦਿਉ। ਇਨਕਲਾਬ ਦਾ ਕੇਵਲ ਇਕੋ ਵਿਗਿਆਨ ਹੈ, ਉਹ ਹੈ ਮੁਕੰਮਲ ਤਬਾਹੀ।

ਕਿਤਾਬ ਦੀ ਜਿੰਨੀ ਰਾਇਲਟੀ ਬਾਕੁਨਿਨ ਨੂੰ ਮਿਲੀ, ਕਾਰਲ ਨੂੰ ਸਾਰੀ ਉਮਰ ਨਹੀਂ ਮਿਲੀ।

ਇੰਟਰਨੈਸ਼ਨਲ ਦੀ ਮੀਟਿੰਗ ਹਾਲੈਂਡ ਵਿਚ 7 ਸਤੰਬਰ 1872 ਨੂੰ ਰੱਖੀ ਗਈ। ਕਾਰਲ ਦੀ ਇੱਛਾ ਸੀ ਬਾਕੁਨਿਨ ਨੂੰ ਕੱਢ ਦਿੱਤਾ ਜਾਵੇ ਕਿਉਂਕਿ ਉਹ ਹਿੰਸਾ ਦੀ ਵਕਾਲਤ ਕਰ ਰਿਹਾ ਸੀ। ਅਫਵਾਹਾਂ ਸਨ ਕਿ ਗਰਮ ਕਾਮਰੇਡ ਵੱਡੀ ਹਿੰਸਾ ਵਾਸਤੇ ਲਲਕਾਰਨਗੇ। ਦੁਨੀਆਂ ਭਰ ਦੀ ਪ੍ਰੈਸ ਪੁੱਜੀ ਹੋਈ ਸੀ। ਸਰਕਾਰ ਨੇ ਇਸ਼ਤਿਹਾਰ ਚਿਪਕਾਏ ਕਿ ਔਰਤਾਂ, ਬੱਚੇ ਸੜਕਾਂ ਤੇ ਨਾ ਨਿਕਲਣ, ਸੁਨਿਆਰੇ ਦੁਕਾਨਾਂ ਬੰਦ ਰੱਖਣ, ਕਾਮਰੇਡ ਕੁੱਝ ਵੀ ਕਰ ਸਕਦੇ ਹਨ। ਪੱਤਰਕਾਰ ਇਹ ਦੇਖ ਕੇ ਦੁਖੀ ਹੋਏ ਕਿ ਇਹ ਤਾਂ ਆਮ ਬਿਜ਼ਨਸ ਕਾਨਫਰੰਸਾਂ ਵਰਗੀ ਕਾਨਫਰੰਸ ਹੈ, ਖਾਸ ਖਬਰ ਬਣਦੀ ਹੀ ਨਹੀਂ। ਕਾਰਲ, ਏਂਗਲਜ਼ ਦੀਆਂ ਔਰਤਾਂ ਸ਼ਾਮਲ ਹੋਈਆਂ, ਲਾਰਾ ਤੋਂ ਮਸਾਂ ਤੁਰਿਆ ਜਾ ਰਿਹਾ ਸੀ। ਮੂੰਹ ਛੁਪਾ ਲਿਆ ਤਾਂ ਕਿ ਦੁਨੀਆਂ ਨੂੰ ਪਤਾ ਨਾ ਲੱਗੇ ਕਾਰਲ ਦੀ ਧੀ ਦੁਖ ਵਿਚ ਹੈ, ਕਮਜ਼ੋਰ ਹੈ।

ਮੀਟਿੰਗ ਦੇ ਅਖੀਰ ਵਿਚ ਕਾਰਲ ਨੇ ਕਿਹਾ- ਬਾਕੁਨਿਨ ਦੀਆਂ ਹਿੰਸਕ ਕਾਰਵਾਈਆਂ ਦਾ ਤੁਹਾਨੂੰ ਪਤੈ, ਮੈਂ ਪਬਲਿਕ ਵਿਚ ਨਸ਼ਰ ਨਹੀਂ ਕਰਨਾ ਚਾਹੁੰਦਾ। ਮੈਂ ਉਸਨੂੰ ਇੰਟਰਨੈਸ਼ਨਲ ਵਿਚੋਂ ਕੱਢਣ ਦਾ ਪ੍ਰਸਤਾਵ ਪੇਸ਼ ਕਰਦਾ ਹਾਂ। ਬਾਕੁਨਿਨ ਖੁਦ ਨਹੀਂ ਆਇਆ ਸੀ, ਜਾਣਦਾ ਸੀ ਘੱਟ ਗਿਣਤੀ ਵਿਚ ਹੈ। ਵੋਟਾਂ ਨਾਲ ਪ੍ਰਸਤਾਵ ਪਾਸ ਹੋ ਗਿਆ। ਬਾਕੁਨਿਨ ਦੇ ਚੇਲੇ ਨੇ ਬੰਦੂਕ ਤਾਣ ਕੇ ਕਿਹਾ- ਇਹੋ ਜਿਹੇ ਗੱਦਾਰਾਂ ਲਈ ਗੋਲੀ ਸਹੀ ਇਲਾਜ ਹੈ, ਝਪਟ ਮਾਰ ਕੇ ਬੰਦੂਕ ਖੋਹ ਲਈ ਤੇ ਕਾਮਰੇਡ ਨੂੰ ਬਾਹਰ ਲੈ ਗਏ। ਇਸ ਘਟਨਾ ਨੇ ਕਾਰਲ ਦੇ ਫੈਸਲੇ ਦੀ ਸਹੀ ਉਪਰ ਮੁਹਰ ਲਾ ਦਿੱਤੀ।

ਬਾਕੁਨਿਨ ਨੇ ਕਾਰਲ ਤੋਂ ਹਾਰ ਮੰਨਦਿਆਂ ਕਿਹਾ- ਦੁਨੀਆਂ ਵਿਚ ਜੇ ਕੇਵਲ ਤਿੰਨ ਬੰਦੇ ਹੁੰਦੇ ਤਾਂ ਦੋ ਨੇ ਰਲ ਕੇ ਤੀਜਾ ਢਾਹ ਲੈਣਾ ਸੀ। ਹੌਸਲੇ ਕਾਰਨ ਨਹੀਂ, ਮੈਂ ਗਿਣਤੀ ਕਾਰਨ ਹਾਰਿਆ। ਹੁਣ ਮੈਂ ਸਦਾ ਲਈ ਪਾਰਟੀ ਤੋਂ ਸੰਨਿਆਸ ਲੈ ਲਿਐ, ਕਿਰਪਾ ਕਰਕੇ ਮੈਨੂੰ ਛੇੜੋ ਨਾ।

ਚਿਨ ਅਤੇ ਲੌਂਗੇ ਵਿਆਹੇ ਗਏ, ਚਿਨ 28 ਤੇ ਲੌਂਗੇ 23 ਸਾਲ ਦਾ। ਲੰਡਨ ਛੱਡ ਕੇ ਆਕਸਫੋਰਡ ਚਲੇ ਗਏ ਜਿਥੇ ਲੌਂਗੇ ਫਰੈਂਚ ਪੜ੍ਹਾਉਂਦਾ ਸੀ। ਯੂਨੀਵਰਸਿਟੀ ਵਿਚ ਖਬਰ ਉਡੀ ਕਿ ਲੌਂਗੇ ਇੰਟਰਨੈਸ਼ਨਲ ਦਾ ਮੈਂਬਰ ਹੈ ਤੇ ਹੇਗ ਦੀ ਮੀਟਿੰਗ ਅਟੈਂਡ ਕਰਕੇ ਆਇਆ ਹੈ। ਕੋਈ ਵਿਦਿਆਰਥੀ ਪੜ੍ਹਨ ਨਾ ਆਇਆ। ਛੁੱਟੀ ਹੋ ਗਈ। ਵਿਆਹ ਬੇਰੁਜ਼ਗਾਰੀ ਦੀ ਸੁਗਾਤ ਲੈ ਕੇ ਆਇਆ। ਪਿਤਾ ਨੂੰ ਇਸ ਘਟਨਾ ਬਾਰੇ ਤਾਂ ਨਹੀਂ ਦੱਸਿਆ ਪਰ ਲਿਖਿਆ- ਪਿਆਰੇ ਪਾਪਾ, ਤੁਹਾਥੋਂ ਦੂਰ ਜਾਕੇ ਉਦਾਸ ਹਾਂ। ਤੁਹਾਡੀ ਚਿਠੀ ਮਿਲੀ, ਤੁਹਾਡੇ ਹੱਥਾਂ ਦੇ ਲਿਖੇ ਅੱਖਰ ਦੇਖਕੇ ਖੂਬ ਰੋਈ। ਜੀ ਕੀਤਾ ਕਿ ਮਿਲਣ ਆ ਜਾਵਾਂ। ਵੀਹ ਸ਼ਲਿੰਗ ਲਗਦੇ ਨੇ। ਮਨ ਤਕੜਾ ਕਰ ਲਿਐ।

ਉਹਨੂੰ ਪੱਤਰਕਾਰਾਂ, ਸੂਹੀਆਂ, ਆਲੋਚਕਾਂ ਦੇ ਸਵਾਲਾਂ ਤੇ ਖਿਝ ਆਉਣ ਦੀ ਥਾਂ ਅਨੰਦ ਆਉਣ ਲੱਗ ਪਿਆ। ਵੱਡੇ ਪੰਜਿਆਂ ਵਾਲੀ ਬਿੱਲੀ ਚਾਹੁੰਦੀ ਤਾਂ ਚੂਹੇ ਨੂੰ ਮਾਰ ਸਕਦੀ ਪਰ ਖੇਡਣ ਵਿਚ ਅਨੰਦ ਲੈਂਦੀ।

ਉਸਨੇ ਬਰਤਾਨੀਆਂ ਦਾ ਪਾਸਪੋਰਟ ਲੈਣ ਵਾਸਤੇ ਅਰਜ਼ੀ ਪਾ ਦਿੱਤੀ ਤਾਂ ਕਿ ਜਦੋਂ ਦਿਲ ਕਰੇ ਆਪਣੀਆਂ ਧੀਆਂ ਨੂੰ ਮਿਲਣ ਫਰਾਂਸ ਜਾ ਸਕੇ। ਅਰਜ਼ੀ ਰੱਦ ਕਰਨ ਵਾਲੇ ਹੁਕਮ ਵਿਚ ਲਿਖਿਆ ਸੀ- ਇਹ ਖਤਰਨਾਕ ਜਰਮਨ ਕ੍ਰਾਂਤੀਕਾਰੀ ਹੈ, ਕਮਿਊਨਿਸਟਾਂ ਦੀ ਇੰਟਰਨੈਸ਼ਨਲ ਦਾ ਚੀਫ ਹੈ। ਇਹ ਤਾਂ ਅਪਣੇ ਦੇਸ, ਆਪਣੇ ਬਾਦਸ਼ਾਹ ਦਾ ਵਫਾਦਾਰ ਨਹੀਂ ਰਿਹਾ।

ਚਿਨ ਦੇ ਘਰ ਬੇਟਾ ਕਾਰੋ ਜਨਮਿਆਂ ਪਰ ਬਿਮਾਰ ਰਹਿੰਦਾ। ਗਿਆਰਾਂ ਮਹੀਨਿਆਂ ਦਾ ਹੋਕੇ ਚਲਾ ਗਿਆ। ਧੀਆਂ ਦੇ ਚਾਰ ਬੱਚਿਆ ਵਿਚੋਂ ਕੋਈ ਨਹੀਂ ਰਿਹਾ, ਜਿਵੇਂ ਘਰ ਨਾ ਹੋਕੇ, ਕਬਰਿਸਤਾਨ ਹੋਵੇ। ਉਦਾਸੀ, ਡਿਪਰੈਸ਼ਨ ਤੋਂ ਬਚਣ ਵਾਸਤੇ ਤੁਸੀ ਨਾਲ ਕਾਰਲਬਾਦ ਚਲਾ ਗਿਆ। ਇਹ ਉਹ ਸੁਹਣਾ ਕਸਬਾ ਸੀ ਜਿਥੇ ਕਦੀ ਬਾਖ, ਗੇਟੇ, ਸ਼ਿੱਲਰ, ਬੀਥੋਵਨ ਵਰਗੇ ਬੰਦੇ ਗਏ ਸਨ। ਜਿਸ ਹੋਟਲ ਵਿਚ ਠਹਿਰਿਆ ਉਸੇ ਵਿਚ ਤੁਰਗਨੇਵ ਠਹਿਰਿਆ ਹੋਇਆ ਸੀ। ਦੋਹਾਂ ਨੇ ਕਿਸੇ ਥਾਂ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ ਕਿ ਆਪਸ ਵਿਚ ਗਲਬਾਤ ਹੋਈ ਕਿ ਨਹੀਂ। ਤੁਰਗਨੇਵ, ਬਾਕੁਨਿਨ ਦਾ ਪੱਕਾ ਯਾਰ ਸੀ ਤੇ ਬਰਲਿਨ ਵਿਚ ਦੋਵੇਂ ਇਕੱਠੇ ਰਹੇ ਸਨ। ਆਪਣੇ ਪ੍ਰਕਾਸ਼ਕ ਅਤੇ ਦੋਸਤਾਂ ਨੂੰ ਬਰਲਿਨ ਵਿਚ ਮਿਲ ਕੇ ਲੰਡਨ ਪਰਤ ਆਇਆ।

ਖਿੜਕੀ ਵਿਚੋਂ ਉਹ ਥਾਂ ਦਿਸਦੀ, ਜਿਥੇ ਕਾਰੋ ਦਫਨ ਕੀਤਾ ਸੀ। ਦੇਰ ਤੱਕ ਚਿਨ ਉਧਰ ਦੇਖਦੀ ਰਹਿੰਦੀ, ਇਕ ਦਿਨ ਪਤੀ ਲੌਂਗੇ ਨੂੰ ਕਿਹਾ- ਸਾਡਾ ਚਰਾਗ ਉਥੇ ਠੰਢ ਵਿਚ ਇੱਕਲਾ ਸੁੱਤਾ ਪਿਐ, ਮੇਰਾ ਜੀ ਕਰਦੈ ਆਪਾਂ ਉਸਦੇ ਨਾਲ ਸੌ ਜਾਂਦੇ। ਕਿਸੇ ਔਰਤ ਨੂੰ ਬੱਚੇ ਨਾਲ ਜਾਂਦੀ ਦੇਖਦੀ, ਉਧਰੇ ਦੇਖੀ ਜਾਂਦੀ। ਮਹਿਮਾਨਾਂ ਨੂੰ ਬੇਨੂਰ ਚਿਹਰਾ ਪ੍ਰੇਸ਼ਾਨ ਨਾ ਕਰੇ- ਮੂੰਹ ਢਕੀ ਰਖਦੀ। ਪਤੀ ਨੂੰ ਖਤ ਵਿਚ ਲਿਖਿਆ- ਇਹ ਬਸੰਤ ਸੁਹਣੇ ਫਲ ਫੁਲ ਲੈ ਕੇ ਆਈ ਹੈ, ਦੂਰ ਦੂਰ ਤੱਕ ਹਰਿਆਵਲ ਅਤੇ ਰੰਗੀਨੀਆਂ, ਪਰ ਮੇਰੀਆਂ ਅੱਖਾਂ ਅੱਗੇ ਕਬਰਿਸਤਾਨ ਰਹਿੰਦੈ। ਡੂੰਘੇ ਦੁੱਖ ਮਿਲੇ।

ਦਿਨ ਕੁੱਝ ਬਦਲੇ, ਲੌਂਗੇ ਨੂੰ ਲੰਡਨ ਦੇ ਕਿੰਗਜ਼ ਕਾਲਜ ਵਿਚ ਫਰੈਂਚ ਅਧਿਆਪਕ ਚੁਣ ਲਿਆ। ਡੇਢ ਸੌ ਉਮੀਦਵਾਰ ਸਨ, ਵਿਕਟਰ ਹਿਊਗੋ ਵਿਸ਼ਾ-ਮਾਹਿਰ ਸੀ, ਇਕ ਨੰਬਰ ਤੇ ਨਾਮ ਲਿਖ ਦਿੱਤਾ। ਉਧਰ ਚਿਨ ਨੂੰ ਡਾਂਸ ਸਕੂਲ ਵਿਚ ਨੌਕਰੀ ਮਿਲ ਗਈ। ਦੋਵਾਂ ਨੇ ਵੱਖਰਾ ਫਲੈਟ ਲੈ ਲਿਆ।

ਪਹਿਲੀ ਵਾਰ ਦੁਕਾਨ ਵਿਚ ਕਾਰਲ ਨੇ ਫਿਲਟਰ ਦੇਖੇ, ਸਿਗਾਰ ਵਾਸਤੇ ਦੋ ਸੌ ਖਰੀਦ ਲਏ। ਡਾਕਟਰਾਂ ਨੇ ਬਥੇਰੀ ਵਾਰ ਕਿਹਾ ਸੀ ਤੰਬਾਕੂ ਅਤੇ ਸ਼ਰਾਬ ਛੱਡ ਦਿਉ, ਕੋਈ ਅਸਰ ਨਹੀਂ। ਹਰੇਕ ਐਤਵਾਰ ਏਂਗਲਜ਼ ਦੇ ਘਰ ਡਿਨਰ ਹੁੰਦਾ। ਮਹਿਮਾਨ ਵਿਦਾ ਹੋ ਜਾਂਦੇ, ਪਰਿਵਾਰ ਸੌਂ ਜਾਂਦਾ, ਦੋਵੇਂ ਜਾਮ ਛਲਕਾਉਂਦਿਆਂ ਰਾਤ ਬਿਤਾਉਂਦੇ।

ਮਈ 1876 ਵਿਚ ਚਿਨ ਦਾ ਬੱਚਾ ਆਉਣਾ ਸੀ। ਇਸ ਵਾਰ ਕੋਈ ਲਾਪ੍ਰਵਾਹੀ ਨਹੀਂ ਵਰਤੀ ਜਾਵੇਗੀ। ਚਿਨ ਦਾ ਕਮਰਾ ਪੂਰੀ ਤਰ੍ਹਾਂ ਸਾਫ ਕੀਤਾ ਗਿਆ ਤਾਂ ਕਿ ਇੰਨਫੈਕਸ਼ਨ ਨਾ ਹੋਵੇ। ਉਹ ਇਕੱਲੀ ਕਮਰੇ ਵਿਚ ਰਹੇਗੀ, ਕੇਵਲ ਨਰਸ ਜਾਇਆ ਕਰੇਗੀ। ਲੌਂਗੇ ਵੀ ਮਾਂ ਕੋਲ ਪਿੰਡ ਚਲਾ ਗਿਆ। ਦਸ ਮਈ ਨੂੰ ਪੁੱਤਰ ਨੇ ਜਨਮ ਲਿਆ, ਨਾਮ ਰੱਖਿਆ ਜੀਨ। ਜਾਨੀ ਵੀ ਕਹਿੰਦੇ।

ਏਂਗਲਜ਼ ਨੇ ਲਿਖਿਆ- ਕਾਮਿਆਂ ਕੋਲ ਵੋਟ ਅਤੇ ਹਥਿਆਰ ਦੋਵਾਂ ਉਪਰ ਹੱਕ ਹੈ। ਹਥਿਆਰਾਂ ਉਪਰ ਜੇ ਕੇਵਲ ਸਟੇਟ ਦਾ ਅਧਿਕਾਰ ਰਹੇਗਾ ਤਦ ਯਕੀਨਨ ਇਹ ਕਿਰਤੀਆਂ ਵਿਰੁੱਧ ਵਰਤੇ ਜਾਣਗੇ। ਜਾਂਗਲੀ ਕਬੀਲਿਆਂ ਤੋਂ ਲੈਕੇ ਅੱਜ ਤੱਕ ਇਹੀ ਹੋ ਰਿਹਾ ਹੈ, ਜਿਸ ਕੋਲ ਵਧੀਆ ਹਥਿਆਰ ਉਸੇ ਕੋਲ ਜਾਇਦਾਦ, ਉਸੇ ਕੋਲ ਰਾਜਸੀ ਤਾਕਤ।

ਮੇਰੀ ਦੀ ਮੌਤ ਬਾਦ ਏਂਗਲਜ਼ ਨੇ ਉਸਦੀ ਭਤੀਜੀ ਲਿਜ਼ੀ ਸੱਦ ਲਈ ਸੀ। ਪਾਦਰੀ ਨੇ ਘਰ ਆਕੇ ਵਿਆਹ ਕਰ ਦਿੱਤਾ। ਅਜੀਬ ਜਿਹੀ ਜੋੜੀ ਸੀ, ਉਮਰ ਅਤੇ ਕੱਦ ਦੋਵਾਂ ਵਿਚ ਫਰਕ। ਏਂਗਲਜ਼ ਉਚਾ ਲੰਮਾ, ਇਹ ਛੋਟੇ ਕੱਦ ਦੀ ਗੋਲ ਮਟੋਲ ਜਿਹੀ ਔਰਤ। ਏਂਗਲਜ਼ ਖਾਮੋਸ਼ ਪੜ੍ਹਦਾ ਰਹਿੰਦਾ, ਨਾ ਉਹ ਕਦੀ ਪੜ੍ਹਦੀ, ਨਾ ਬੋਲਣੋ ਹਟ ਸਕਦੀ। ਉਹ ਲਿਜ਼ੀ ਨੂੰ ਮੇਰੀ ਕ੍ਰਾਂਤੀਕਾਰੀ ਆਇਰਿਸ਼ ਪਤਨੀ ਕਿਹਾ ਕਰਦਾ। ਚੰਗੀ ਭਲੀ ਥੋੜੇ ਦਿਨ ਢਿਲੀ ਮੱਠੀ ਰਹੀ ਪਰ 12 ਸਤੰਬਰ 1880 ਨੂੰ ਆਖਰੀ ਸਾਹ ਲਿਆ। ਕਾਰਲ ਪਰਿਵਾਰ ਅਤੇ ਦੋਸਤਾਂ ਨੇ ਰੋਮਨ ਕੈਥੋਲਿਕ ਚਰਚ ਦੇ ਕਬਰਸਤਾਨ ਵਿਚ ਦਫਨ ਕੀਤੀ। ਉਦਾਸੀ ਵਿਚ ਘਿਰਿਆ ਏਂਗਲਜ਼ ਇਕੱਲਾ ਰਹਿ ਗਿਆ।

ਮਲਕਾ ਵਿਕਟੋਰੀਆ ਦੀ ਸ਼ਾਹਜ਼ਾਦੀ ਜਿਸਨੇ ਜਰਮਨੀ ਦੇ ਬਾਦਸ਼ਾਹ ਦੀ ਮਹਾਰਾਣੀ ਬਣਨਾ ਸੀ, ਨੇ ਪਾਰਲੀਮੈਂਟ ਮੈਂਬਰ ਗ੍ਰਾਂਟ ਡਫ ਤੋਂ ਪੁੱਛਿਆ- ਇਹ ਕਾਰਲ ਮਾਰਕਸ ਕੀ ਚੀਜ਼ ਹੈ ? ਗ੍ਰਾਂਟ ਨੇ ਕਿਹਾ- ਸਨਮਾਨਯੋਗ ਸ਼ਾਹਜ਼ਾਦੀ, ਮੈਨੂੰ ਕੁੱਝ ਪਤਾ ਨਹੀਂ, ਪਰ ਮੈਂ ਪਤਾ ਕਰ ਦਿਆਂਗਾ। ਉਸ ਨੇ ਕਾਰਲ ਨੂੰ ਸੱਦਾ ਭੇਜਿਆ ਕਿ ਕਲੱਬ ਵਿਚ ਮਿਲੋ। ਦੋਵਾਂ ਨੇ ਲੰਚ ਕੀਤਾ ਤੇ ਤਿੰਨ ਘੰਟੇ ਗੱਲਾਂ ਕਰਨ ਵਿਚ ਰੁੱਝੇ ਰਹੇ। ਵਾਪਸ ਜਾਕੇ ਦੱਸਿਆ- ਸ਼ਾਹਜ਼ਾਦੀ, ਪੁਲਸ ਨੇ ਜਿਵੇਂ ਉਸਦਾ ਅਕਸ ਪੰਘੂੜਿਆਂ ਵਿਚੋਂ ਬੱਚੇ ਚੁੱਕ ਕੇ ਖਾ ਜਾਣ ਵਾਲਾ ਆਦਮਖੋਰ ਬਣਾ ਰੱਖਿਐ, ਇਸ ਤਰ੍ਹਾਂ ਦਾ ਬਿਲਕੁਲ ਨਹੀਂ ਉਹ। ਕਾਰਲ ਮਾਰਕਸ ਸਿਆਣਾ ਵਿਦਵਾਨ ਤੇ ਪੂਰਨ ਸਾਊ ਬੰਦਾ ਹੈ। ਉਸ ਨੂੰ ਭੂਤਕਾਲ ਅਤੇ ਵਰਤਮਾਨ ਦੀ ਸਹੀ ਪਛਾਣ ਹੈ ਪਰ ਭਵਿੱਖ ਬਾਰੇ ਹਵਾਈ ਕਿਲੇ ਉਸਾਰਦਾ ਹੈ, ਕਹਿੰਦੈ ਪਹਿਲਾਂ ਰੂਸ ਦੀ ਸਲਤਨਤ ਟੁੱਟੇਗੀ, ਫਿਰ ਜਰਮਨੀ ਵਿਚ ਇਨਕਲਾਬ ਆਏਗਾ। ਮੈਂ ਪੁੱਛਿਆ- ਪਰ ਸੈਨਾ ਆਪਣੀ ਹਕੂਮਤ ਵਿਰੁੱਧ ਕਿਵੇਂ ਹੋ ਜਾਵੇਗੀ ? ਕਾਰਲ ਨੇ ਕਿਹਾ- ਵੱਡੀ ਗਿਣਤੀ ਵਿਚ ਫੌਜੀ ਖੁਦਕੁਸ਼ੀਆਂ ਕਰ ਰਹੇ ਨੇ, ਉਹ ਵੇਲਾ ਦੂਰ ਨਹੀਂ ਜਦੋਂ ਉਨ੍ਹਾਂ ਦੀਆਂ ਬੰਦੂਕਾਂ ਦੀਆਂ ਨਾਲੀਆਂ ਅਫਸਰਾਂ ਵਲ ਹੋ ਜਾਣਗੀਆਂ। ਫਿਰ ਪੁੱਛਿਆ- ਕੀ ਇਹ ਹੋ ਸਕਦੈ ਕਿ ਯੂਰਪ ਦੇ ਸਾਰੇ ਦੇਸ ਹਥਿਆਰ ਘਟਾਉਣ ਲਈ ਕੋਈ ਸਮਝੌਤਾ ਕਰ ਲੈਣ ਕਿਉਂਕਿ ਯੁੱਧ ਦੀ ਤਬਾਹੀ ਭਿਆਨਕ ਹੈ। ਕਾਰਲ ਨੇ ਕਿਹਾ- ਬਿਲਕੁਲ ਨਹੀਂ। ਮੰਡੀ ਵਿਚ ਸਖਤ ਮੁਕਾਬਲਾ ਹੋਣ ਕਰਕੇ ਸਟੇਟਾਂ ਅਸੁਰੱਖਿਅਤ ਹਨ। ਵੱਧ ਹਥਿਆਰ ਬਣਨਗੇ ਤੇ ਵਧੀਕ ਖਤਰਨਾਕ ਬਣਨਗੇ। ਸਭ ਤੋਂ ਵੱਡੇ ਬਜਟ ਜੰਗੀ ਇੰਜਣ ਚਲਾਉਣ ਵਾਸਤੇ ਰੱਖੇ ਜਾਣਗੇ।

ਗ੍ਰਾਂਟ ਦੇ ਸ਼ਾਹਜ਼ਾਦੀ ਨੂੰ ਕਹੇ ਆਖਰੀ ਸ਼ਬਦ- ਸੁਫਨਸਾਜ਼ ਹੋਣ ਕਰਕੇ ਉਹ ਖਤਰਨਾਕ ਨਹੀਂ। ਮੈਂ ਉਸਦੇ ਇਕਦਮ ਉਲਟ ਖਿਆਲਾਂ ਦਾ ਬੰਦਾ ਹਾਂ, ਪਰ ਇਕ ਵਾਰ ਫੇਰ ਮਿਲਾਂਗਾ। ਉਹਦੀ ਇੱਛਾ ਮੁਤਾਬਕ ਉਪਰਲੀ ਦੁਨੀਆਂ ਹੇਠ ਹੋ ਜਾਵੇਗੀ, ਅਜਿਹਾ ਨਹੀਂ ਹੋਣ ਲੱਗਾ ਪਰ ਉਹ ਸੰਸਾਰ ਉਪਰ ਅਸਰੰਦਾਜ਼ ਹੋ ਰਿਹੈ।

ਬੱਚਿਆਂ ਨੂੰ ਪਿਆਰ ਕਰਨ ਵਾਲਾ, ਕਿਸੇ ਥਾਂ ਬੱਚਾ ਉਦਾਸ ਖਲੋਤਾ ਦੇਖਦਾ, ਉਸ ਦੀ ਜੇਬ ਵਿਚ ਪੈਸਾ ਦੋ ਪੈਸੇ ਪਾ ਦਿੰਦਾ, ਜੇਬ ਖਾਲੀ ਹੁੰਦੀ, ਮਿੱਠੇ ਬੋਲ ਬੋਲਦਾ, ਸਿਰ ਤੇ ਹੱਥ ਫੇਰਦਾ। ਕਦੀ ਕਦਾਈਂ ਤਾਂ ਬੱਚਿਆਂ ਦੀ ਟੋਲੀ ਖੇਡਣ ਵਾਸਤੇ ਇਉਂ ਘੇਰਾ ਪਾ ਲੈਂਦੀ ਜਿਵੇਂ ਉਨ੍ਹਾਂ ਦਾ ਫਾਦਰ ਕ੍ਰਿਸਮਿਸ ਹੋਵੇ। ਪਰ ਆਪਣੇ ਨਾਜਾਇਜ਼ ਬੇਟੇ ਫਰੈਡੀ ਲਈ ਉਸਨੇ ਕੁੱਝ ਨਾ ਕੀਤਾ, ਉਹ ਉਨੱਤੀ ਸਾਲ ਦਾ ਹੋ ਗਿਆ ਤੇ ਸ਼ਾਦੀ ਸ਼ੁਦਾ। ਕਦੀ ਕਦਾਈਂ ਆਪਣੀ ਮਾਂ ਲਿੰਚਨ ਨੂੰ ਮਿਲ ਜਾਂਦਾ।

ਤੂਸੀ ਬਰਿਟਿਸ਼ ਮਿਊਜ਼ਿਅਮ ਰੀਡਿੰਗ ਰੂਮ ਦੀ ਮੈਂਬਰ ਬਣ ਗਈ, ਉਥੇ ਸਿਗਰਟ ਪੀਣ ਦੀ ਮਨਾਹੀ ਸੀ। ਜਦੋਂ ਸੂਟੇ ਲਾਉਣ ਦਾ ਹੌਲ ਪੈਂਦਾ ਬਾਹਰ ਆ ਜਾਂਦੀ, ਵੱਡੇ ਛੋਟੇ ਸੂਟੇ ਲਾ ਰਹੇ ਹੁੰਦੇ। ਵਡੇਰੇ ਹੈਰਾਨੀ ਨਾਲ ਜੁਆਨਾ ਦੀਆਂ ਗੱਲਾਂ ਸੁਣਦੇ, ਨਾਸਤਕ ਹੁੰਦੇ ਜਾ ਰਹੇ ਨੇ।

ਫਰਾਂਸ ਸਰਕਾਰ ਨੇ ਆਮ ਮਾਫੀ ਦਾ ਐਲਾਨ ਕਰ ਦਿੱਤਾ, ਸ਼ੁਕਰ ਹੋਇਆ, ਜਲਾਵਤਨ ਆਪਣੇ ਟਿਕਾਣਿਆਂ ਤੇ ਪਰਤਣ, ਖਾਨਾਬਦੋਸ਼ੀ ਖਤਮ। ਕਾਰਲ ਤੇ ਏਂਗਲਜ਼ ਨਵੀਂ ਪੀੜ੍ਹੀ ਦੇ ਮਸੀਹੇ ਬਣ ਗਏ ਸਨ, ਨਵਾਂ ਕੰਮ ਸ਼ੁਰੂ ਕਰਨ ਵੇਲੇ ਅਸੀਸ ਲੈਣ ਆਉਂਦੇ, ਪਾਰਟੀ ਦੇ ਮਸਲੇ ਹੋਣ ਜਾਂ ਘਰ ਦੇ, ਉਨ੍ਹਾਂ ਦੀ ਇਹੋ ਸੁਪਰੀਮ ਕੋਰਟ ਹੁੰਦੀ। ਲੀਓ ਹਰਟਮੈਨ ਮਿਲਣ ਆਇਆ ਜਿਸਨੇ ਜ਼ਾਰ ਸਿਕੰਦਰ ਦੂਜੇ ਦੇ ਕਤਲ ਦੀ ਸਕੀਮ ਬਣਾਈ ਸੀ, ਸਫਲ ਨਹੀਂ ਹੋਈ ਤੇ ਦੌੜ ਆਇਆ। ਕਾਰਲ ਖੁਸ਼ੀ ਨਾਲ ਮਿਲਿਆ- ਉਸਦੀਆਂ ਚਮਕਦੀਆਂ ਅੱਖਾਂ, ਮੁਸਕਾਂਦੇ ਹੋਠ, ਨਿਮਰ ਬੋਲ ਸਭ ਨੂੰ ਚੰਗੇ ਲਗਦੇ।

ਚਿਨ ਨੂੰ ਮਿਲਣ ਕਾਰਲ ਤੇ ਜੈਨੀ ਪੈਰਿਸ ਲਈ ਰਵਾਨਾ ਹੋ ਗਏ। ਬੱਚਿਆਂ ਸਮੇਤ ਜਦੋਂ ਦੀ ਗਈ ਸੀ ਘਰ ਭਾਂ ਭਾਂ ਕਰ ਰਿਹਾ ਸੀ, ਫਲਸਰੂਪ ਜੈਨੀ ਨੇ ਮੰਜਾ ਮੱਲ ਲਿਆ। ਟੈਸਟਾਂ ਵਿਚ ਕੈਂਸਰ ਦੇ ਲੱਛਣ ਆ ਗਏ। ਨਾਲੇ ਦੋਹਤੇ ਦੋਹਤੀਆਂ ਨੂੰ ਮਿਲੇਗੀ ਨਾਲੇ ਉਹ ਥਾਵਾਂ ਦੇਖੇਗੀ ਜਿਥੇ ਜੁਆਨੀ ਵਕਤ ਰਹੀ ਤੇ 32 ਸਾਲ ਪਹਿਲਾਂ ਦੇਸ ਨਿਕਾਲਾ ਮਿਲਿਆ। ਬੱਚਿਆਂ ਦੀਆਂ ਕਿਲਕਾਰੀਆਂ, ਹਾਸੇ ਦੇਖਕੇ ਲੱਗਾ ਜਿਵੇਂ ਕਦੀ ਬਿਮਾਰ ਨਹੀਂ ਹੋਈ। ਪੁਰਾਣਾ ਪੈਰਿਸ ਦੇਖਣ ਲਈ ਜਾਣ ਤੋਂ ਪਹਿਲਾਂ ਡਾਕਟਰ ਨੇ ਅਫੀਮ ਦੀ ਤਕੜੀ ਡੋਜ਼ ਖੁਆਈ।

ਲੰਡਨ ਵਾਪਸੀ ਦੇ ਸਫਰ ਵਿਚ ਫਿਰ ਬਿਮਾਰ ਹੋ ਗਈ। ਨਿੱਕੀ ਧੀ ਤੂਸੀ ਸਿਆਸਤ ਵਿਚ ਸਰਗਰਮ ਹੋ ਗਈ। ਵੱਡੀਆਂ ਭੈਣਾਂ ਵਾਂਗ ਉਹ ਪਾਪਾ ਦਾ ਪਰਛਾਵਾਂ ਬਣ ਕੇ ਨਹੀਂ ਤੁਰੇਗੀ, ਆਪਣੀ ਤਕਦੀਰ ਖੁਦ ਘੜੇਗੀ। ਉਸਨੇ ਕਾਮਿਆਂ ਅਤੇ ਆਇਰਲੈਂਡ ਦੇ ਲੋਕਾਂ ਦੇ ਹੱਕ ਵਿਚ ਨਿੱਤਰਨਾ ਸ਼ੁਰੂ ਕੀਤਾ। ਇਨ੍ਹਾਂ ਮੀਟਿੰਗਾਂ ਵਿਚ ਉਸਨੂੰ ਇਕ ਜੁਆਨ ਜਿਸ ਦਾ ਨਾਮ ਬਰਨਾਰਡ ਸ਼ਾਅ ਸੀ, ਮਿਲਿਆ, ਸ਼ਾਅ ਨੇ ਦੱਸਿਆ ਕਿ ਉਸਨੇ ਫਰੈਂਚ ਵਿਚ *ਕੈਪੀਟਲ* ਪੜ੍ਹੀ ਹੈ ਤੇ ਉਹ ਕਮਿਊਨਿਸਟ ਹੋ ਗਿਐ। ਤੂਸੀ ਦਾ ਦੂਜਾ ਸ਼ੌਕ ਥਿਏਟਰ ਅਤੇ ਸੰਗੀਤ ਸੀ।

ਮਾਂ ਜੈਨੀ ਦਿਨੋ ਦਿਨ ਨਿੱਘਰਦੀ ਜਾ ਰਹੀ ਸੀ, ਬਿਮਾਰੀ ਲਾਇਲਾਜ। ਕਾਰਲ ਨੂੰ ਦਮਾ ਹੋ ਗਿਆ, ਖੰਘ ਵਿਚ ਖੂਨ ਆਉਂਦਾ। ਵਧੀਕ ਤਮਾਕੂ ਪੀਣ ਦਾ ਨਤੀਜਾ ਸੀ, ਤਮਾਕੂ ਵੀ ਸਸਤਾ, ਘਟੀਆ ਪੀਂਦਾ। ਦੋ ਅਕਤੂਬਰ 1881 ਨੂੰ ਜੈਨੀ ਚੱਲ ਵਸੀ। ਕਾਰਲ ਕਬਰਸਤਾਨ ਤੱਕ ਨਾ ਜਾ ਸਕਿਆ। ਏਂਗਲਜ਼ ਨੇ ਸ਼ਰਧਾਂਜਲੀ ਪੜ੍ਹੀ। ਉਮਰ 67 ਸਾਲ। ਸ਼ਰਧਾਂਜਲੀ ਦਾ ਆਖਰੀ ਵਾਕ- ਇਹ ਸੀ ਉਹ ਅਦਭੁਤ ਔਰਤ ਜਿਹੜੀ ਲੋੜਵੰਦਾਂ ਦੀ ਮਦਦ ਰਾਹੀਂ ਉਨ੍ਹਾਂ ਨੂੰ ਖੁਸ਼ ਕਰਦੀ, ਇਸ ਵਿਚੋਂ ਉਹ ਆਪਣੀ ਖੁਸ਼ੀ ਹਾਸਲ ਕਰ ਲੈਂਦੀ। ਸਿਬਲੀ ਨੇ ਲਿਖਿਆ- ਕੁਦਰਤ ਨੇ ਆਪਣਾ ਸ਼ਾਹਕਾਰ ਆਪ ਖਤਮ ਕਰ ਦਿੱਤਾ। ਏਨੀ ਹਮਦਰਦ ਅਤੇ ਹਸਮੁਖ ਔਰਤ ਮੈਂ ਹੋਰ ਨਹੀਂ ਦੇਖੀ।

ਏਂਗਲਜ਼ ਨੇ ਕਿਹਾ- ਕਾਰਲ ਨੂੰ ਵੀ ਮਰਿਆ ਸਮਝੋ ਭਾਈਓ।

ਕਾਰਲ ਹੈਟ ਕੋਟ ਪਹਿਨਦਾ, ਕਿਸੇ ਪਾਸੇ ਤੁਰ ਪੈਂਦਾ, ਕੋਈ ਮੰਜ਼ਲ ਨਹੀਂ ਕਿਉਂਕਿ ਨਕਸ਼ਾ ਗੁਆਚ ਗਿਆ। ਵਾਪਸੀ ਵੇਲੇ ਘਰ ਪਛਾਣਨਾ ਭੁਲ ਜਾਂਦਾ। ਜਦੋਂ ਚਾਬੀ ਨਾਲ ਜੰਦਰਾ ਨਾ ਖੁਲ੍ਹਦਾ ਤਾਂ ਪਤਾ ਲਗਦਾ ਇਹ ਆਪਣਾ ਘਰ ਨਹੀਂ। ਵਿਗੜੀ ਸਿਹਤ ਮੁੜ ਕਦੀ ਨਾ ਸੰਵਰੀ। ਡਾਕਟਰਾਂ ਨੇ ਕਿਹਾ, ਕਦੀ ਕਦਾਈਂ ਸਾਰੇ ਸਰੀਰ ਉਤੇ ਆਇਓਡੀਨ ਦਾ ਲੇਪ ਕਰ ਲਿਆ ਕਰੋ। ਆਇਓਡੀਨ ਦਾ ਲੇਪ ਏਨਾ ਲੜਦਾ ਕਿ ਚਮੜੀ ਤੇ ਧੱਫੜ ਪੈ ਜਾਂਦੇ। ਚਿਨ ਨੂੰ ਕਿਹਾ- ਬਸ ਇਹ ਥੋੜਾ ਕੁ ਸਮਾਂ ਮੇਰੇ ਲਈ ਸੁਖਦਾਈ ਹੁੰਦੈ ਕਿਉਂਕਿ ਇਸ ਵੇਲੇ ਮੈਨੂੰ ਜੈਨੀ ਯਾਦ ਨਹੀਂ ਰਹਿੰਦੀ। ਅਠੱਤੀ ਸਾਲ ਦਾ ਸਾਥ ਕਿਵੇਂ ਭੁੱਲਾਂ? ਚਿਨ ਨੂੰ ਕਿਹਾ- ਮਨ ਦੇ ਰੋਗ ਤੋਂ ਛੁਟਕਾਰਾ ਪਾਉਣ ਦਾ ਤਰੀਕਾ ਸਰੀਰਕ ਕਸ਼ਟ ਹੈ। ਸਾਰੀ ਦੁਨੀਆਂ ਦਾ ਦੁਖ ਇਕ ਪਾਸੇ, ਦਰਦ ਕਰਦੀ ਜਾੜ੍ਹ ਦਾ ਦੁਖ ਇਕ ਪਾਸੇ, ਜਾੜ੍ਹ ਦਾ ਦੁਖ ਭਾਰੂ ਹੈ। ਜਵਾਈ ਲੌਂਗੇ ਨੇ ਪੈਰਿਸ ਅਖਬਾਰ ਵਿਚ ਆਪਣੀ ਸੱਸ ਨੂੰ ਜੋ ਸ਼ਰਧਾਂਜਲੀ ਦਿੱਤੀ ਉਸ ਵਿਚ ਇਹ ਵੀ ਲਿਖ ਦਿੱਤਾ- ਦੋਵਾਂ ਦੀ ਜੋੜੀ ਵਿਚ ਤਕਰਾਰ ਉਠਦਾ ਰਿਹਾ, ਜੈਨੀ ਈਸਾਈ ਸੀ, ਕਾਰਲ ਯਹੂਦੀ। ਕਾਰਲ ਨੇ ਜਵਾਈ ਨੂੰ ਕਿਹਾ- ਤਕਰਾਰ ਹਰ ਘਰ ਵਿਚ ਹੁੰਦੇ ਨੇ, ਇਹ ਤਕਰਾਰ ਕਦੀ ਨਹੀਂ ਹੋਇਆ। ਤੂੰ ਮੇਰਾ ਜਵਾਈ ਹੈਂ, ਤੇਰੇ ਹਵਾਲੇ ਨਾਲ ਪ੍ਰੈਸ ਮਸਾਲੇਦਾਰ ਗੱਲਾਂ ਛਾਪੇਗੀ। ਅੱਜ ਤੋਂ ਬਾਦ ਆਪਣੀ ਕਿਸੇ ਲਿਖਤ ਵਿਚ ਮੇਰਾ ਅਤੇ ਜੈਨੀ ਦਾ ਜ਼ਿਕਰ ਨਾ ਕਰੀਂ।

ਕਾਰਲ ਨੂੰ ਡਾਕਟਰਾਂ ਨੇ ਕਿਹਾ - ਦੂਰ ਜਾਕੇ ਆਰਾਮ ਕਰੋ। ਤਣਾਉ ਦੂਰ ਹੋਵੇਗਾ। ਰਿਵਾਜ ਮੁਤਾਬਕ ਸਭ ਤੋਂ ਛੋਟੇ ਨੇ ਨਾਲ ਜਾਕੇ ਸੇਵਾ ਕਰਨੀ ਹੁੰਦੀ ਹੈ ਪਰ ਤੂਸੀ ਨੇ ਇਨਕਾਰ ਕਰ ਦਿੱਤਾ। ਕਿਉਂ? ਮੈਂ ਕਿਉਂ ਜਾਵਾਂ? ਮੇਰੀ ਆਪਣੀ ਵੀ ਕੋਈ ਲਾਈਫ ਐ। ਸਾਰਿਆਂ ਦੇ ਜੋਰ ਪਾਣ ਤੇ ਆਖਰ ਹਾਂ ਕਰ ਦਿੱਤੀ। ਖੁਦ ਬਿਮਾਰ ਹੋ ਗਈ। ਆਪਣੀ ਸਹੇਲੀ ਨੂੰ ਸੁਨੇਹਾ ਭੇਜਿਆ- ਫਟਾਫਟ ਆ। ਆਈ ਤਾਂ ਦੇਖਿਆ ਤੂਸੀ ਪੂਰੀ ਮੰਜੇ ਨਾਲ ਲੱਗ ਚੁਕੀ ਸੀ। ਸਹੇਲੀ ਤੋਂ ਪਿਤਾ ਨੇ ਤਕਲੀਫ ਜਾਣੀ।

ਗੁੱਸੇ ਵਿਚ ਆ ਗਿਆ– ਤੂੰ ਸਾਰੇ ਜਹਾਨ ਨੂੰ ਦੱਸਿਆ ਹੋਣੈ ਤੂੰ ਬਿਮਾਰ ਐਂ, ਮੇਰੇ ਸਿਵਾ। ਕਿਉਂ? ਤੂਸੀ ਨੇ ਕਿਹਾ– ਤੁਸੀਂ ਫੇਰ ਵੀ ਨਾਰਾਜ਼ ਹੋਣਾ ਸੀ ਕਿ ਬੱਚੇ ਬਿਮਾਰ ਹੋਣ ਦੀ ਅੱਯਾਸ਼ੀ ਨਹੀਂ ਕਰ ਸਕਦੇ।

ਸਤਾਈ ਸਾਲ ਦੀ ਹੋ ਗਈ, ਪੁਰਾਣਾ ਰੋਮਾਂਸ ਭੁੱਲ ਗਿਆ। ਆਪਣੀ ਸਹੇਲੀ ਨੂੰ ਕਿਹਾ– ਮੈਂ ਏਨੀ ਬੁੱਧੀਵਾਨ ਨਹੀਂ ਕਿ ਅਕਲ ਦੀ ਧਾਂਕ ਜਮਾ ਦਿਆਂ ਪਰ ਏਨੀ ਮੂਰਖ ਵੀ ਨਹੀਂ ਕਿ ਕੁੱਝ ਵੀ ਨਾ ਕਰ ਸਕਾਂ ਤੇ ਬੈਠੀ ਰਹਾਂ। ਚਿਨ ਨੂੰ ਦੱਸਿਆ– ਮੇਰਾ 9 ਸਾਲ ਪੁਰਾਣਾ ਇਸ਼ਕ ਖਤਮ ਹੋਇਆ। ਉਡੀਕਦੀ ਰਹੀ ਕਿ ਮੰਗੇਤਰ ਵਲੋਂ ਟੁੱਟਣ ਦਾ ਵਾਕ ਆ ਜਾਵੇ, ਉਹ ਏਨਾ ਚੰਗਾ ਤੇ ਸ਼ਰੀਫ ਨਿਕਲਿਆ ਕਿ ਜਵਾਬ ਦਿੱਤਾ ਹੀ ਨਾ। ਆਖਰ ਮੈਨੂੰ ਹੀ ਕਹਿਣਾ ਪਿਆ– ਗੱਲ ਖਤਮ। ਚਿਨ ਨੇ ਜਵਾਬ ਦਿੱਤਾ– ਚੰਗਾ ਕੀਤਾ। ਤੇਰੇ ਵਿਚ ਮੈਥੋਂ ਵਧੀਕ ਤਾਕਤ ਹੈ। ਤੂੰ ਥਿਏਟਰ ਕਰਨਾ ਹੈ ਤਾਂ ਵੱਡੇ ਕਲਾਕਾਰਾਂ ਕੋਲ ਜਾਣ ਤੋਂ ਝਿਜਕੀ ਨਾਂ, ਉਨ੍ਹਾਂ ਦਾ ਨਾਮ ਵੱਡਾ ਹੈ ਤਾਂ ਕੀ, ਤੇਰੇ ਨਾਮ ਨਾਲ ਵੀ ਮਾਰਕਸ ਸ਼ਬਦ ਲੱਗਿਆ ਹੋਇਐ।

ਕਾਰਲ ਨੇ ਏਂਗਲਜ਼ ਨੂੰ ਲਿਖਿਆ– ਪਿਆਰੇ ਸ੍ਰੀਮਾਨ, ਲਿਖਾਈ ਤਾਂ ਮੁੱਢੋਂ ਖਰਾਬ ਸੀ, ਹੁਣ ਸਪੈਲਿੰਗ ਵੀ ਗਲਤ ਹੋਣ ਲੱਗੇ, ਗ੍ਰਾਮਰ ਵੀ ਗਲਤ। ਕੁੱਝ ਵੀ ਠੀਕ ਨਹੀਂ ਰਿਹਾ। ਜੈਨੀ ਗਲਤ ਨੂੰ ਠੀਕ ਸਮਝ ਲੈਂਦੀ, ਠੀਕ ਕਰ ਦਿੰਦੀ, ਹੁਣ ਤੁਸੀਂ ਆਪ ਇਹ ਕੰਮ ਕਰਿਉ। ਬਿਮਾਰ ਹਾਂ, ਸਿਰ ਦੇ ਵਾਲ ਛੋਟੇ ਕਰਵਾ ਦਿੱਤੇ, ਦਾਹੜੀ ਸਫਾਚੱਟ। ਇਸ ਘੋੜੇ ਦੀ ਗਰਦਣ ਰੁੰਡ ਮਰੁੰਡ ਹੈ। ਸਾਬਤ ਚਿਹਰੇ ਵਾਲੀ ਫੋਟੋ ਖਿਚਵਾ ਲਈ ਹੈ। ਨਾਈ ਦੀ ਵੇਦੀ ਉਪਰ ਬਲਿਦਾਨ ਦੇ ਦਿੱਤਾ। ਦੋਹਤਿਆਂ ਦੀਆਂ ਕਿਲਕਾਰੀਆਂ ਸੁਣਨ ਚਿਨ ਕੋਲ ਚੱਲਿਆਂ। ਵੱਡੇ ਨਾਲੋਂ ਛੋਟਾ ਜਹਾਨ ਠੀਕ ਐ।

ਤੂਸੀ ਨੇ ਇਕ ਸਭਾ ਵਿਚ ਰਾਬਰਟ ਬਰਾਊਨਿੰਗ ਦੀਆਂ ਕਵਿਤਾਵਾਂ ਏਨੇ ਦਿਲਕਸ਼ ਅੰਦਾਜ਼ ਵਿਚ ਸੁਣਾਈਆਂ ਕਿ ਇਕ ਔਰਤ ਉਸ ਕੋਲ ਆਈ, ਕਿਹਾ– ਕੁੜੀਏ ਮੈਂ ਤੈਨੂੰ ਬਰਾਊਨਿੰਗ ਕੋਲ ਲੈ ਚੱਲਾਂਗੀ, ਉਹਨੂੰ ਸੁਣਾਈਂ ਏਸੇ ਤਰਾਂ। ਮੇਰਾ ਮੁੰਡਾ ਵੀ ਲਿਖਦਾ ਲੁਖਦਾ ਰਹਿੰਦੈ ਅਮਰੀਕਾ ਵਿਚ। ਉਹਦਾ ਨਾ ਆਸਕਰ ਵਾਈਲਡ ਐ। ਖੋਤਾ ਹੈ ਇਕ ਦਮ।

ਕਾਰਲ ਨੂੰ ਜਦੋਂ ਕੋਈ ਦਸਦਾ ਕਿ ਮੈਂ ਮਾਰਕਸਵਾਦੀ ਆਂ, ਖਿਝ ਕੇ ਆਖਦਾ– ਮੈਂ ਮਾਰਕਸ ਹਾਂ, ਮਾਰਕਸਵਾਦ ਨਹੀਂ। ਮਾਰਕਸਵਾਦੀ ਹੋਣਾ ਚੰਗੀ ਗੱਲ ਨਹੀਂ ਹੁੰਦੀ।

ਚਿਨ ਬਿਮਾਰ ਰਹਿੰਦੀ, ਬਹੁਤ ਕਮਜ਼ੋਰ ਹੋ ਗਈ, ਇਲਾਜ ਲਈ ਪੈਸੇ ਨਹੀਂ, 11 ਜਨਵਰੀ 1883 ਨੂੰ ਮੌਤ ਹੋਈ। ਕਾਰਲ, ਮੇਟਲੈਂਡ ਪਾਰਕ ਗਿਆ ਹੋਇਆ ਸੀ, ਇਹ ਦੁਖਦਾਈ ਖਬਰ ਉਸ ਲਈ ਮੌਤ ਦਾ ਵਾਰੰਟ ਹੋਵੇਗੀ, ਤੂਸੀ ਨੂੰ ਭੇਜਿਆ। ਸਾਰੇ ਰਾਹ ਤੂਸੀ ਸੋਚਦੀ ਰਹੀ, ਕਿਵੇਂ ਪਾਪਾ ਨੂੰ ਦੱਸਾਂਗੀ। ਜਦੋਂ ਮਿਲੀ, ਉਸਨੂੰ ਇਕ ਸ਼ਬਦ ਵੀ ਨਹੀਂ ਬੋਲਣਾ ਪਿਆ। ਉਹਨੂੰ ਦੇਖਣ ਸਾਰ ਸਮਝ ਗਿਆ ਤੇ ਬੋਲਿਆ– ਚਿਨ ਗਈ। ਤੂੰ ਬੱਚਿਆਂ ਦੀ ਖਬਰ ਸਾਰ ਲੈਣ ਜਾਹ। ਕਹਿੰਦੀ ਰਹੀ– ਪਾਪਾ ਤੁਹਾਡੇ ਕੋਲ ਰਹਿਣਾ ਜਰੂਰੀ ਹੈ ਮੇਰਾ। ਨਹੀਂ ਮੰਨਿਆਂ। ਅੱਧੇ ਘੰਟੇ ਬਾਦ ਤੂਸੀ ਫਰਾਂਸ ਵਲ ਚਲ ਪਈ।

ਜੈਨੀ ਦੀ ਮੌਤ ਬਾਦ ਅਫਸੋਸ ਦੇ ਪੱਤਰਾਂ ਦਾ ਜਵਾਬ ਦੇ ਦਿੱਤਾ ਸੀ। ਹੁਣ ਸੱਤਿਆ ਨਹੀਂ ਰਹੀ। ਤੂਸੀ ਨੂੰ ਆਖ ਦਿੱਤਾ ਕਿ ਹਰੇਕ ਨੂੰ ਇਕ ਇਕ ਸਤਰ ਸ਼ੁਕਰਾਨੇ ਦੀ ਲਿਖ, ਲਿਖ ਕਿ ਲਿਖਣਾ ਤਾਂ ਕੀ ਪਾਪਾ ਤੋਂ ਬੋਲ ਨਹੀਂ ਹੁੰਦਾ। ਨੀਂਦ ਅਤੇ ਭੁੱਖ ਉਡ ਗਈਆਂ। ਹਮੇਸ਼ਾ ਵਾਂਗ 14 ਮਾਰਚ ਨੂੰ ਸ਼ਾਮੀ ਏਂਗਲਜ਼, ਕਾਰਲ ਦੇ ਘਰ ਗਿਆ, ਧੁੰਦ ਪਸਰੀ ਹੋਈ ਸੀ। ਲਿੰਚਨ ਨੇ ਦਰਵਾਜਾ ਖੋਲ੍ਹਿਆ, ਨਮ ਅੱਖਾਂ ਨਾਲ ਦੱਸਿਆ, ਕਾਰਲ ਬਹੁਤ ਕਮਜ਼ੋਰ ਹੋ ਗਿਐ, ਹੁਣ ਸੌਂ ਗਿਐ। ਉਸਦੇ ਪਿੱਛੇ ਪਿੱਛੇ ਏਂਗਲਜ਼ ਤੁਰ ਪਿਆ। ਅੰਗੀਠੀ ਨਜ਼ਦੀਕ ਆਰਾਮ ਕੁਰਸੀ ਤੇ ਲੇਟਿਆ ਸੁੱਤਾ ਪਿਆ ਸੀ। ਹਮੇਸ਼ਾ ਲਈ। ਏਂਗਲਜ਼ ਨੇ ਲਿਖਿਆ– ਮਨੁਖਤਾ ਇਸ ਫਿਲਾਸਫਰ ਬਗੈਰ ਗਰੀਬ ਹੋ ਗਈ ਹੈ। ਅੱਜ ਦੇ ਸਮੇਂ ਉਸ ਜਿੱਡਾ ਕੱਦਾਵਰ ਸ਼ਖਸ ਕੋਈ ਨਹੀਂ। ਕਾਮਿਆਂ ਦੀ ਮੁਕਤੀ ਲਈ ਲਹਿਰ ਚੱਲ ਪਈ ਹੈ ਜੋ ਰੁਕੇਗੀ ਨਹੀਂ।

ਉਮਰ ਚੌਹਟ ਸਾਲ, 17 ਮਾਰਚ 1883 ਨੂੰ ਦਫਨ ਕਰਨ ਵਕਤ ਗਿਆਰਾਂ ਬੰਦੇ ਜਨਾਜ਼ੇ ਨਾਲ ਸਨ। ਕੋਟ ਦੀ ਅੰਦਰਲੀ ਜੇਬ ਵਿਚੋਂ ਤਿੰਨ ਤਸਵੀਰਾਂ ਮਿਲੀਆਂ, ਇਕ ਕਾਰਲ ਦੇ ਪਿਤਾ ਦੀ, ਦੂਜੀ ਜੈਨੀ ਦੀ, ਤੀਜੀ ਚਿਨ ਸੀ। ਏਂਗਲਜ਼ ਨੇ ਇਹ ਤਸਵੀਰਾਂ ਤਾਬੂਤ ਵਿਚ ਟਿਕਾ ਦਿੱਤੀਆਂ। ਥੋੜੇ ਸਮੇਂ ਵਿਚ ਏਂਗਲਜ਼ ਨੂੰ ਤਿੰਨ ਸ਼ਰਧਾਂਜਲੀਆਂ ਲਿਖਣੀਆਂ ਪਈਆਂ। ਲਿਖਿਆ– ਕਾਰਲ ਵਰਗਾ ਬਲਵਾਨ ਕੌਣ ਹੋਏਗਾ ਜਿਸ ਨੇ ਨਿਹੱਥਿਆਂ ਚੱਟਾਨਾਂ ਤੋੜੀਆਂ। ਮਜ਼ਬੂਤ ਸਲਤਨਤਾਂ ਦੇ ਮਹਿਲਾਂ ਅੰਦਰ ਉਸਦੀ ਲਲਕਾਰ ਪੁੱਜ ਗਈ ਸੀ। ਡਾਰਵਿਨ ਨੇ ਜੀਵਾਂ ਦੇ ਵਿਕਾਸ ਦਾ ਫਲਸਫਾ ਸਪਸ਼ਟ ਕੀਤਾ, ਕਾਰਲ ਨੇ ਮਨੁਖਤਾ ਦੇ ਆਰਥਿਕ ਵਿਕਾਸ ਦਾ ਫਲਸਫਾ ਰਚਦਿਆਂ ਕਿਹਾ– ਸਿਆਸਤ, ਵਿਗਿਆਨ, ਆਰਟ, ਧਰਮ ਆਦਿਕ ਸਭਨਾ ਬਾਰੇ ਸਿੱਖ ਲਵਾਂਗੇ, ਪਹਿਲਾਂ ਰੋਟੀ ਮਿਲੇ ਖਾਣ ਨੂੰ। ਉਸਨੇ ਪੂੰਜੀ ਦੀ ਗਤੀ ਦਾ ਲਾਅ ਤਿਆਰ ਕੀਤਾ, *ਲਾਅ ਆਫ ਕੈਪੀਟਲ ਮੋਸ਼ਨ।* ਜਿੰਨੀ ਨਫਰਤ ਅਤੇ ਤ੍ਰਿਸਕਾਰ ਉਸਨੂੰ ਮਿਲੇ, ਕਿਸੇ ਬੰਦੇ ਦੇ ਹਿੱਸੇ ਨਹੀਂ ਆਏ। ਨਾ ਤਾਨਾਸ਼ਾਹਾਂ ਨੇ ਉਸ ਨੂੰ ਪਸੰਦ ਕੀਤਾ ਨਾ ਰਿਪਬਲਿਕਾਂ ਨੇ। ਉਸਨੂੰ ਰੱਜਵੀਂ ਬਦਨਾਮੀ ਮਿਲੀ। ਤ੍ਰਿਸਕਾਰ ਅਤੇ ਬਦਨਾਮੀ ਨੂੰ ਉਹ ਜਾਲਿਆਂ ਵਾਂਗ ਹੂੰਝ ਦਿੰਦਾ। ਪਰ

ਸਾਇਬੇਰੀਆ ਦੀਆਂ ਖਾਣਾ ਤੋਂ ਲੈਕੇ ਅਮਰੀਕਾ ਤੱਕ, ਗਲੋਬ ਉਪਰ ਉਸਨੂੰ ਪਿਆਰ ਕਰਨ ਵਾਲੇ ਲੱਖਾਂ ਕਾਮੇ ਵੀ ਹਨ। ਉਸਦੇ ਵਿਰੋਧੀ ਅਣਗਿਣਤ ਸਨ, ਦੁਸ਼ਮਣ ਇਕ ਵੀ ਨਹੀਂ। ਉਸਦਾ ਨਾਮ ਅਤੇ ਸਿਧਾਂਤ ਚਲੇਗਾ।

ਏਂਗਲਜ਼ ਦੇ ਇਨ੍ਹਾਂ ਵਾਕਾਂ ਵਿਚ ਕਿੰਨੀ ਕੁ ਸਚਾਈ ਹੈ? ਫਿਰ ਉਸਦੇ ਜਨਾਜ਼ੇ ਵਿਚ ਕੇਵਲ ਗਿਆਰਾਂ ਆਦਮੀ ਕਿਉਂ ਤੁਰੇ? ਬੇਸ਼ਕ ਗਿਆਰਾਂ ਵੀ ਨਾ ਹੁੰਦੇ ਏਂਗਲਜ਼ ਇਕੱਲਾ ਹੁੰਦਾ, ਤਾਂ ਵੀ ਉਸਨੇ ਇਹੋ ਵਾਕ ਲਿਖਣੇ ਸਨ।

ਐਪੀਕਿਊਰਸ ਦਾ ਵਾਕ- ਮਰਨ ਵਾਲਾ ਬਦਕਿਸਮਤ ਨਹੀਂ, ਬਦਕਿਸਮਤ ਉਹ ਜਿਹੜੇ ਜਿਉਂਦੇ ਰਹਿ ਗਏ।

## ਕਾਰਲ ਤੋਂ ਬਾਦ

25 ਮਾਰਚ ਨੂੰ ਲਿੰਚਨ ਨੇ ਲਾਰਾ ਨੂੰ ਦੱਸਿਆ, ਕਾਰਲ ਦੇ 500 ਪੰਨੇ ਹੱਥ ਲਿਖਤ ਲੱਭੇ ਹਨ। ਦੇਖੋ, ਪੂੰਜੀ ਦੀ ਦੂਜੀ ਸੋਧੀ ਜਿਲਦ ਸਨ। ਦੋ ਹਫਤਿਆਂ ਬਾਦ ਤੀਜੀ ਜਿਲਦ ਲੱਭ ਗਈ। ਏਂਗਲਜ਼ ਨੇ ਇਹ ਲਿਖਤਾਂ ਪੜਤਾਲ ਕੇ ਕਿਹਾ- ਸਮੱਗਰੀ ਮੁੱਲਵਾਨ ਹੈ ਪਰ ਸ਼ੈਲੀ ਤੇ ਬੋਲੀ ਸੰਵਾਰਨੀ ਪਏਗੀ। ਕਈ ਕਈ ਜ਼ਬਾਂਨਾਂ ਦੇ ਵਾਕ ਹਨ। ਕਈ ਸ਼ਬਦ ਤਾਂ ਕਾਰਲ ਖੁਦ ਪੜ੍ਹ ਨਾ ਸਕਦਾ ਹੁੰਦਾ। ਏਂਗਲਜ਼ ਹੌਸਲੇ ਵਿਚ ਹੋ ਗਿਆ। ਠੀਕ ਕਰਕੇ ਇਹਨੂੰ ਛਾਪਾਂਗਾ, ਹੁਣ ਆਪਣੀਆਂ ਲਿਖਤਾਂ ਵੱਲ ਵੀ ਧਿਆਨ ਦਿਆਂਗਾ। ਸੋਸ਼ਲਿਸਟ ਪਾਰਟੀਆਂ ਵਾਸਤੇ ਇਹ ਕਿਤਾਬਾਂ ਨਕਸ਼ੇ ਅਤੇ ਕੰਪਾਸ ਦਾ ਕੰਮ ਕਰਨਗੀਆਂ।

ਇਕ ਦਿਨ ਸਾਦੇ ਕੱਪੜਿਆਂ ਵਿਚ ਘੁੰਮਦੇ ਸਿਪਾਹੀ ਨੂੰ ਦੇਖਕੇ ਲਾਰਾ ਨੂੰ ਕਿਹਾ- ਪਹਿਲਾਂ ਇਹ ਕਾਰਲ ਦੇ ਦੁਆਲੇ ਗੇੜੇ ਕੱਢਿਆ ਕਰਦਾ ਸੀ, ਹੁਣ ਮੇਰੇ ਤੇ ਨਿਗਾਹ ਰੱਖਦਾ ਹੈ ਕਿ ਸ਼ਾਮੀ ਕੌਣ ਕੌਣ ਮਿਲਣ ਆਉਂਦੈ। ਇਹ ਖੋਤਾ ਸਮਝਦੈ ਕਿ ਵਿਸਫੋਟਕ ਸਮੱਗਰੀ ਤਿਆਰ ਕਰਦੇ ਹੋਵਾਂਗੇ ਜਦੋਂ ਕਿ ਅਸੀਂ ਇਕੱਠੇ ਇਸ ਲਈ ਹੁੰਨੇ ਆਂ ਕਿ ਦਾਰੂ ਪੀਈਏ। ਇਕ ਪ੍ਰਸ਼ੰਸਕ ਨੇ ਉਸਨੂੰ ਜਦੋਂ ਡਾਕਟਰ ਏਂਗਲਜ਼ ਕਿਹਾ ਤਾਂ ਸੋਧ ਕੀਤੀ- ਨਹੀਂ ਭਾਈ, ਡਾਕਟਰ ਨਹੀਂ, ਮੈਂ ਤਾਂ ਧਾਗਾ ਕਤਾਈ ਮਿੱਲ ਦਾ ਜੁਲਾਹਾ ਹਾਂ।

ਮੌਤ ਵੇਲੇ ਕਾਰਲ ਕੋਲੋਂ ਢਾਈ ਸੌ ਪੌਂਡ ਮਿਲੇ। ਪਰ ਹੱਥ ਲਿਖਤ ਸਮੱਗਰੀ ਬੜੀ ਸੀ। ਫੈਸਲਾ ਹੋਇਆ ਕਿ ਤੂਸੀ ਅਤੇ ਏਂਗਲਜ਼ ਇਸ ਸਾਹਿਤ ਦੇ ਵਾਰਿਸ ਹੋਣਗੇ। ਤੂਸੀ ਨੇ ਲਾਰਾ ਨੂੰ ਲਿਖਿਆ- ਅਣਗਿਣਤ ਪ੍ਰਾਈਵੇਟ ਚਿਠੀਆਂ ਮੈ ਇਕ ਪਾਸੇ ਕੱਢ ਲਈਆਂ ਹਨ। ਇਹ ਏਂਗਲਜ਼ ਨੂੰ ਨਹੀਂ ਦੇਣੀਆਂ। ਸਾਡੀਆਂ ਨਿੱਜੀ ਚੀਜ਼ਾਂ ਨਾਲ ਲੋਕ ਕਿਉਂ ਖੇਡਣ?

ਤੂਸੀ ਦੇ ਸੰਪਰਕ ਵਿਚ ਤੇਤੀ ਸਾਲ ਦਾ ਇਕ ਜੁਆਨ ਆਇਆ ਜਿਸਦਾ ਨਾਮ ਸੀ ਐਡਵਰਡ ਏਵਲਿਨ, ਜ਼ੁਆਲੋਜੀ ਦਾ ਡਾਕਟਰ ਦਸਦਾ ਸੀ। ਬਰਨਾਰਡ ਸ਼ਾਅ ਨੇ ਉਸ ਬਾਰੇ ਲਿਖਿਆ- ਉਸ ਤੋਂ ਵੱਡਾ ਗਪੌੜੀ ਹੋਰ ਕੋਈ ਨਹੀਂ। ਕਿਰਲੇ ਵਰਗਾ ਮੂੰਹ ਹੈ, ਸੁਹਣਾ ਤਾਂ ਕੀ ਹੋਣੈ ਉਹਨੂੰ ਦੇਖਕੇ ਦਿਲ ਖਿਝਦੈ। ਜ਼ਨਾਨੀਬਾਜ਼। ਇਕ ਵਾਰ ਗੱਲ ਛੇੜ ਲਏ ਬਸ ਫਿਰ ਔਰਤ ਉਸਦੇ ਜਾਲ ਵਿਚੋਂ ਨਹੀਂ ਨਿਕਲਦੀ। ਤੂਸੀ ਉਸ ਦੀ ਪਕੜ ਵਿਚ ਆ ਗਈ। ਏਨੀ ਬੇਸੰਤ ਨਾਲ ਇਸ਼ਕ ਕਰ ਚੁੱਕਾ ਸੀ, ਹੁਣ ਤੂਸੀ ਦੀ ਵਾਰੀ ਹੈ। ਤੂਸੀ ਨੇ ਇਸ ਗੱਲ ਦੀ ਵੀ ਪਰਵਾਹ ਨਹੀਂ ਕੀਤੀ ਕਿ ਉਹ ਵਿਆਹਿਆ ਹੋਇਆ ਹੈ।

ਏਂਗਲਜ਼ ਸਾਹਮਣੇ ਬਹੁਤ ਵੱਡਾ ਪ੍ਰਾਜੈਕਟ ਸੀ। ਪਹਿਲਾਂ ਸਾਰਾ ਦਿਨ ਤੂਸੀ ਸਹਾਇਤਾ ਕਰਦੀ, ਪਰ ਹੁਣ ਏਵਲਿਨ ਵਿਚਕਾਰ ਆ ਗਿਆ। ਸਮਾਜ ਸ਼ਾਸਤਰੀ ਅਤੇ ਅਰਥ ਸ਼ਾਸਤਰੀ ਬੀਟਰਿਸ ਵੈਬ, ਜੋ ਬਰਿਟਿਸ਼ ਮਿਊਜ਼ਿਅਮ ਵਿਚ ਤੂਸੀ ਨੂੰ ਮਿਲਦੀ ਰਹੀ ਨੇ ਆਪਣੀ ਡਾਇਰੀ ਵਿਚ ਲਿਖਿਆ- ਅੱਖਾਂ ਸੁਹਣੀਆਂ ਨੇ, ਨੈਣ ਨਕਸ਼ ਦਰਮਿਆਨੇ ਜਿਹੇ, ਬੇਚੈਨ ਸੁਭਾਅ ਤੇ ਸ਼ਕਲ ਦਸ ਰਹੀ ਹੈ ਨਸ਼ੇ ਕਰਦੀ ਹੈ। ਬਿਨਾ ਕਾਰਨ ਯਸੂ ਮਸੀਹ ਵਿਰੁੱਧ ਬੋਲਦੀ ਰਹਿੰਦੀ ਹੈ, ਕਹਿੰਦੀ ਐ ਉਹ ਹੀਰੋ ਨਹੀਂ। ਸਿਰੇ ਦੀ ਹੰਕਾਰੀ ਹੋਈ ਕੁੜੀ।

ਲਾਰਾ ਦਾ ਪਤੀ ਗ੍ਰਿਫਤਾਰ ਹੋ ਗਿਆ। ਏਂਗਲਜ਼ ਨੇ ਲਾਰਾ ਨੂੰ ਕਿਹਾ- ਆ ਤੇ ਮੇਰੀ ਮਦਦ ਕਰ, ਵੈਸੇ ਵੀ ਇਕੱਲੀ ਤਾਂ ਹੈਂ ਹੀ, ਲੰਡਨ ਆ ਜਾਹ। ਲਫਾਰਗ ਨੂੰ ਜੇਲ੍ਹ ਦੇ ਸਿਆਸੀ ਵਿੰਗ ਵਿਚ ਰੱਖਿਆ ਗਿਆ। ਉਹ ਆਪਣਾ ਫਰਨੀਚਰ ਜੇਲ੍ਹ ਵਿਚ ਲੈ ਗਿਆ। ਆਪਣੀ ਰਸੋਈ ਤਿਆਰ ਕਰ ਲਈ। ਆਗਿਆ ਮਿਲ ਗਈ ਕਿ ਲਾਰਾ ਹਰ ਰੋਜ ਘਰੋਂ ਲੰਚ ਲੈਕੇ ਆਇਆ ਕਰੇਗੀ। ਪਾਰਟੀ ਵਰਕਰ ਅੰਡੇ, ਚਿਕਨ, ਫਿਸ਼, ਵਿਸਕੀ, ਤੰਬਾਕੂ, ਸਿਗਾਰ, ਗੱਲ ਦੀ ਹਰ ਚੀਜ਼ ਦੇ ਢੇਰ ਲਾ ਦਿੰਦੇ। ਸਿਵਾਏ ਖਾਣ ਦੇ ਹੋਰ ਕੋਈ ਕੰਮ ਨਹੀਂ। ਲਾਰਾ ਨੇ ਏਂਗਲਜ਼ ਨੂੰ ਜਵਾਬ ਲਿਖਿਆ- ਜੇਲ੍ਹ ਵਿਚ ਲਫਾਰਗ ਅਤੇ ਗਿਦੇ ਦੋ ਵੱਡੇ ਬੰਦੇ ਬੰਦੀ ਹਨ। ਮੈਂ ਇਨ੍ਹਾਂ ਨੂੰ ਛੱਡ ਕੇ ਆ ਗਈ ਤਾਂ ਇਹ ਛੋਟੇ ਹੋ ਜਾਣਗੇ।

ਇਹ ਲਾਰਾ ਦਾ ਬਹਾਨਾ ਸੀ। ਉਸਦੀ ਤੂਸੀ ਨਾਲ ਬਣਦੀ ਨਹੀਂ ਸੀ। ਤੂਸੀ ਹੁਣ ਉਸਦੇ ਪਾਪਾ ਦੀ ਸਾਹਿਤਕ ਜਾਇਦਾਦ ਦੀ ਇਕੱਲੀ ਮਾਲਕ ਬਣਨ ਜਾ ਰਹੀ ਹੈ, ਏਂਗਲਜ਼ ਤਾਂ ਭਲਾ ਮਨੁੱਖ ਹੈ, ਉਸ ਕੋਲ ਕਿਸੇ ਚੀਜ਼ ਦੀ ਘਾਟ ਨਹੀਂ ਪਰ ਇਕੱਲੀ ਤੂਸੀ ਕਿਉਂ ? ਇਥੇ ਮਸਲਾ ਕੇਵਲ ਪੈਸੇ ਦਾ ਨਹੀਂ, ਨਿਆਂ ਦਾ ਵੀ ਤਾਂ ਹੈ। ਤੂਸੀ ਕੈਪੀਟਲ ਦਾ ਅੰਗਰੇਜ਼ੀ ਤਰਜਮਾ ਕਰਵਾਉਣ ਵਾਲੀ ਕੌਣ ਹੁੰਦੀ ਹੈ? ਏਂਗਲਜ਼ ਨੂੰ ਗੁਸੈਲਾ ਖਤ ਲਿਖਿਆ- ਪਾਪਾ ਦੀ ਸਹਾਇਤਾ ਕਰਦਿਆਂ ਮੇਰਾ ਘਰ

ਉਜੜ ਗਿਆ। ਹੁਣ ਮੇਰਾ ਨਾਮ ਕੱਟ ਦਿਤੈ। ਸਵਿਟਰਜਲੈਂਡ ਵਿਚ ਪਾਪਾ ਨੇ ਮੈਨੂੰ ਕਿਹਾ ਸੀ ਕਿ ਮੈਂ ਇੰਟਰਨੈਸ਼ਨਲ ਦਾ ਇਤਿਹਾਸ ਲਿਖਾਂ ਤੇ ਕੈਪੀਟਲ ਦਾ ਅੰਗਰੇਜ਼ੀ ਐਡੀਸ਼ਨ ਛਪਵਾਵਾਂ। ਮੰਮੀ ਦੀ ਮੌਤ ਬਾਦ ਤੂਸੀ ਨੇ ਮੈਨੂੰ ਕਿਹਾ ਮੈਂ ਨਾ ਆਇਆ ਕਰਾਂ, ਪਾਪਾ ਦੁਖੀ ਹੁੰਦੇ ਨੇ। ਤੂਸੀ ਤਾਂ ਮੰਮੀ ਦੇ ਲਿਖੇ ਖਤ ਨਾ ਪਹੁੰਚਣ ਦਿੰਦੀ। ਡਾਕ ਵਿਚ ਪਾਉਣ ਦੀ ਥਾਂ ਪਾੜ ਦਿੰਦੀ। ਜੇ ਵੱਡੀ ਭੈਣ ਚਿਨ ਜਿਉਂਦੀ ਰਹਿੰਦੀ, ਵੱਡੀ ਹੋਣ ਦਾ ਲਾਭ ਦੇ ਕੇ ਪਾਪਾ ਉਹਨੂੰ ਵਾਰਸ ਨਾ ਮਿਥਦੇ। ਉਹ ਗਲ ਗਲ ਤੇ ਇਨਸਾਫ ਕਰਿਆ ਕਰਦੇ ... ਤੇ ਹੁਣ ਨਿੱਕੀ ਸਭ ਕਾਸੇ ਦੀ ਵਾਰਸ ਹੋ ਗਈ।

ਏਂਗਲਜ਼ ਨੇ ਜਵਾਬ ਦਿੱਤਾ- ਮੈਨੂੰ ਤਾਂ ਤੂਸੀ ਨੇ ਦੱਸਿਐ ਕਿ ਕਾਰਲ ਨੇ ਉਸਨੂੰ ਆਪਣੀ ਵਾਰਸ ਥਾਪਿਐ, ਲਫਾਰਗ ਦੀ ਹਾਜ਼ਰੀ ਵਿਚ। ਨਾਲੇ ਇੰਗਲਿਸ਼ ਕਾਨੂੰਨ ਅਨੁਸਾਰ ਵੀ ਸਭ ਤੋਂ ਛੋਟੇ ਦਾ ਸਭ ਤੋਂ ਵਧੀਕ ਹੱਕ ਹੁੰਦੈ। ਪਰ ਇਨ੍ਹਾਂ ਗੱਲਾਂ ਤੋਂ ਮੈਂ ਕੀ ਲੈਣਾ ਦੇਣਾ? ਇਹ ਸਾਰਾ ਕੁੱਝ ਮੈਨੂੰ ਦੱਸਣ ਦੀ ਥਾਂ ਤੁਸੀ ਪਰਿਵਾਰ ਦੇ ਜੀਅ ਆਪਸ ਵਿਚ ਬੈਠਕੇ ਗੱਲ ਕਰੋ। ਨਾਲੇ ਮੈਨੂੰ ਤਾਂ ਖਬਰਸਾਰ ਲਿੰਚਨ ਰਾਹੀਂ ਮਿਲਦੀ ਸੀ।

ਕਾਰਲ ਦੇ ਸਾਹਿਤ ਨਾਲ ਉਸਦੇ ਘਰ ਦੇ ਕਲੇਸ਼ ਵੀ ਏਂਗਲਜ਼ ਕੋਲ ਆ ਪੁੱਜੇ। ਜਿਸ ਬੰਦੇ ਨੇ ਕਦੀ ਹੌਸਲਾ ਨਹੀਂ ਹਾਰਿਆ ਸੀ, ਬੁਖਾਰ ਨਾਲ ਮੰਜੇ ਤੇ ਡਿਗ ਪਿਆ।

ਤੂਸੀ ਜਾਂ ਉਸਦੇ ਹਮਉਮਰਾਂ ਨੂੰ ਤਾਂ ਕੀ ਸਮਝ ਆਉਣੀ ਸੀ ਪੰਜਾਹ ਸਾਲ ਦੇ ਆਰਟਿਸਟ, ਕਵੀ, ਨਾਵਲਕਾਰ ਅਤੇ ਸਮਾਜ-ਸੇਵੀ ਵਿਲੀਅਮ ਮੋਰਿਸ ਨੇ ਕੈਪੀਟਲ ਨੂੰ ਫਰੈਂਚ ਵਿਚ ਕਰਨਾ ਚਾਹਿਆ ਤਾਂ ਬੁਖਲਾ ਗਿਆ। ਲਿਖਦਾ ਹੈ- ਮੈਂ ਇਕਨਾਮਿਕਸ ਵਿਚ ਡੁੱਬ ਗਿਆ। ਮੈਨੂੰ ਪਤਾ ਨਾ ਲੱਗੇ ਕਿ ਸਰਪਲੱਸ ਕੀਮਤ ਕੀ ਹੁੰਦੀ ਐ, ਵਿਗੜੇ ਸਿਸਟਮ ਵਿਚ ਇਹ ਕੋਈ ਡਾਕੇ ਵਰਗੀ ਚੀਜ਼ ਹੈ। ਪੂੰਜੀਪਤੀ ਸ਼ੈਤਾਨ ਹੈ, ਵਿਹਲੜ ਪੈਸੇ ਕਮਾ ਰਹੇ ਹਨ, ਕੰਮ ਕਰਨ ਵਾਲੇ ਗਰੀਬ ਹਨ, ਅਮੀਰ ਇਸ ਕਰਕੇ ਅਮੀਰ ਹਨ, ਕਿਉਂਕਿ ਗਰੀਬਾਂ ਨੂੰ ਲੁਟਦੇ ਹਨ।

ਤੂਸੀ ਨੇ ਮੈਗਜ਼ੀਨ ਕੱਢਿਆ ਸੀ- ਟੁਡੇ। ਬਰਨਾਰਡ ਸ਼ਾਅ ਦੀ ਇਸ ਮੈਗਜ਼ੀਨ ਵਿਚ ਇਹ ਡਿਊਟੀ ਸੀ ਕਿ ਜੇ ਮੈਟਰ ਦੀ ਘਾਟ ਕਾਰਨ ਸਫੇ ਖਾਲੀ ਰਹਿ ਜਾਣ, ਉਥੇ ਸ਼ਾਅ ਆਪਣੀਆਂ ਉਹ ਲਿਖਤਾਂ ਛਾਪ ਲਵੇ ਜਿਹੜੀਆਂ ਬਾਕੀਆਂ ਕੋਲੋਂ ਰੱਦ ਹੋਕੇ ਵਾਪਸ ਆ ਗਈਆਂ। ਏਂਗਲਜ਼ ਇਸ ਟੋਲੀ ਨੂੰ ਕਿਣਕਾ-ਗਰੁੱਪ ਕਿਹਾ ਕਰਦਾ।

ਤੂਸੀ ਨੇ ਮਿਊਜ਼ਿਅਮ ਨੇੜੇ ਫਲੈਟ ਲੈ ਲਿਆ ਤੇ ਲਿੰਚਨ ਏਂਗਲਜ਼ ਦੇ ਘਰ ਆਕੇ ਕੰਮ ਕਰਨ ਲੱਗੀ। ਛਪਣ ਤੋਂ ਸੋਲਾਂ ਸਾਲ ਬਾਦ ਕੈਪੀਟਲ ਦੀ ਪਹਿਲੀ ਰਾਇਲਟੀ ਮਿਲੀ ਜੋ ਏਂਗਲਜ਼ ਨੇ ਲਾਰਾ, ਤੂਸੀ ਤੇ ਚਿਨ ਦੇ ਬੱਚਿਆਂ ਵਿਚ ਵੰਡ ਦਿੱਤੀ।

ਮਾਰਚ 1883, ਯੋਰਪ ਭਾਰੀ ਮੰਦੇ ਦਾ ਸ਼ਿਕਾਰ ਹੋਇਆ। ਦਿਹਾੜੀ ਘੱਟ, ਕੰਮ ਵੱਧ, ਮਹਿੰਗਾਈ ਜ਼ਿਆਦਾ, ਝੌਂਪੜੀਆਂ ਵਿਚ ਵਾਸਾ ਜਿਥੇ ਨਾ ਪਾਣੀ, ਨਾ ਨਿਘ, ਨਾ ਸੈਨੀਟੇਸ਼ਨ। ਪਰਿਵਾਰ ਜਿਵੇਂ ਭੇਡਾਂ ਦੇ ਖੁੱਡੇ ਵਿਚ ਰਹਿੰਦੇ ਹੋਣ। ਮਿੱਲ ਮਾਲਕ ਯੂਨੀਅਨਾਂ ਤੋਂ ਤ੍ਰਹਿੰਦੇ।

ਬਹੁਤੀ ਵਿਸਕੀ ਅਤੇ ਚਿਕਨ ਖਾਣ ਕਾਰਨ ਲਫਾਰਗ ਸੁਸਤ ਹੋ ਗਿਆ, ਕਿਹਾ ਕਰਦਾ- ਪ੍ਰੋਲਤਾਰੀ ਨੂੰ ਚੰਗਾ ਖਾਣ-ਪੀਣ ਮਿਲਣਾ ਜ਼ਰੂਰੀ ਹੈ। ਜੇਲ੍ਹੋਂ ਰਿਹਾ ਹੋਕੇ ਉਹ ਫਰਾਂਸ ਵਿਚ ਭਾਸ਼ਣ ਦੇਣ ਤੁਰ ਗਿਆ। ਲਾਰਾ ਆਪਣੇ ਮੋਏ ਬੱਚਿਆਂ ਨੂੰ ਯਾਦ ਕਰਕੇ ਹਉਕੇ ਲੈਂਦੀ ਰਹਿੰਦੀ। ਏਂਗਲਜ਼ ਨੂੰ ਲਿਖਿਆ- ਅਠੱਤੀ ਸਾਲ ਦੀ ਹੋ ਗਈ ਆਂ, ਸਾਜਸ਼ ਲਗਦੀ ਹੈ ਨਾ ਇਹ ਮੇਰੇ ਵਿਰੁੱਧ ਕੋਈ? ਏਨਾ ਲੰਮਾ ਸਮਾਂ ਜਿਉਂਦੀ ਰਹਾਂ, ਮੇਰਾ ਨਹੀਂ ਸੀ ਇਹ ਫੈਸਲਾ। ਏਨਾ ਲੰਮਾ ਦੁਖਦਾਈ ਜੀਵਨ ਜਿਉਣ ਤੇ ਕਿਧਰੋਂ ਸ਼ਾਬਾਸ਼ ਵੀ ਨਹੀਂ ਮਿਲੀ। ਖਤ ਲਿਖਦਿਆਂ ਕਾਗਜ਼ ਤੇ ਹੰਝੂ ਡਿੱਗੇ, ਸ਼ਰਮਿੰਦੀ ਹਾਂ, ਤੁਹਾਡਾ ਕਸੂਰ ਹੈ ਸਭ ਦਾ।

ਏਂਗਲਜ਼ ਨੇ ਕਾਰਲ ਦੀ ਪਹਿਲੀ ਬਰਸੀ ਉਤੇ ਇਕੱਠੇ ਹੋਣ ਦਾ ਸੱਦਾ ਦਿੱਤਾ। ਦੱਸੇ ਗਏ ਥਾਂ ਤੇ ਛੇ ਹਜ਼ਾਰ ਯੋਰਪੀਅਨ ਇਕੱਠੇ ਹੋਕੇ, ਮੀਲਾਂ ਦੂਰ ਕਬਰਸਤਾਨ ਪੈਦਲ ਪੁੱਜੇ। ਸਭ ਨੇ ਮੱਥਿਆਂ ਤੇ ਲਾਲ ਰਿਬਨ ਬੰਨ੍ਹੇ। ਜਦੋਂ ਕਾਰਵਾਂ ਕਬਰਸਤਾਨ ਪੁੱਜਾ, ਹੈਰਾਨ ਰਹਿ ਗਏ ਕਿ ਵੱਡੇ ਗੇਟ ਬੰਦ ਹਨ ਤੇ ਪੰਜ ਸੌ ਘੋੜਸਵਾਰ ਪਹਿਰੇ ਤੇ ਹਨ। ਕਿਸੇ ਨੂੰ ਅੰਦਰ ਨਹੀਂ ਜਾਣ ਦਿੱਤਾ। ਕੀ ਪਤਾ ਇਹ ਪਾਗਲ ਕਬਰਾਂ ਪੁੱਟਣ ਲੱਗ ਜਾਣ? ਦੋਵੇਂ ਧੀਆਂ ਨੇ ਪੁਲਸੀਆਂ ਅੱਗੇ ਅਰਜ਼ ਕੀਤੀ- ਸਾਨੂੰ ਦੋਵਾਂ ਨੂੰ ਤਾਂ ਫੁੱਲ ਲੈਕੇ ਜਾਣ ਦਿਓ। ਹਰਗਿਜ਼ ਨਹੀਂ। ਨੇੜੇ ਪਾਰਕ ਵਿਚ ਇਕੱਠੇ ਹੋ ਗਏ, ਸ਼ਰਧਾਂਜਲੀਆਂ ਦਿੰਦੇ ਰਹੇ। ਅੰਗਰੇਜ਼ਾ ਦੀ ਗਿਣਤੀ ਸਭ ਤੋਂ ਵੱਧ ਸੀ। ਕੀ ਕਰਦੇ ਹਨ, ਕੀ ਬੋਲਦੇ ਹਨ, ਸੂਹੀਏ ਨੋਟ ਕਰਦੇ ਰਹੇ ਪਰ ਵਿਘਨ ਨਹੀਂ ਪਇਆ। ਏਵਲਿੰਗ ਨੇ ਇਉਂ ਭਾਸ਼ਣ ਦਿੱਤਾ ਜਿਵੇਂ ਕਾਰਲ ਦਾ ਵਾਰਸ ਉਹੀ ਹੈ ਇਕੱਲਾ। ਕਾਰਲ ਦੇ ਘਰ ਵਿਚਲੀਆਂ ਵਸਤੂਆਂ ਨਿਸ਼ਾਨੀਆਂ ਵਜੋਂ ਏਂਗਲਜ਼ ਨੇ ਉਸਦੇ ਦੋਸਤਾਂ ਨੂੰ ਦੇ ਦਿੱਤੀਆਂ। ਆਪ ਖਰੜੇ ਤੇ ਉਹ ਕੁਰਸੀ ਰੱਖ ਲਈ ਜਿਸ ਤੇ ਬੈਠ ਕੇ ਲਿਖਿਆ ਕਰਦਾ ਸੀ। ਏਂਗਲਜ਼ ਦਾ ਘਰ ਮਾਰਕਸ ਦਾ ਕੇਂਦਰੀ ਦਫਤਰ ਬਣਿਆ।

ਤੂਸੀ ਏਂਗਲਜ਼ ਤੋਂ ਵਿਆਹ ਦੀ ਅਸੀਸ ਲੈਣ ਗਈ। ਕਾਨੂੰਨਨ ਵਿਆਹ ਨਹੀਂ ਹੋ ਸਕਦਾ ਸੀ ਕਿਉਂਕਿ ਏਵਲਿਨ ਨੇ ਪਹਿਲੀ ਪਤਨੀ ਨੂੰ ਤਲਾਕ ਨਹੀਂ ਦਿੱਤਾ ਸੀ। ਤਲਾਕ ਨਾ ਦੇਣ ਦਾ ਕਾਰਨ ਪਤਨੀ ਦੀ ਵੱਡੀ ਜਾਇਦਾਦ ਉਪਰ ਵਾਰਸ ਵਜੋਂ ਕਬਜ਼ਾ ਕਰਨ ਦਾ ਸੀ। ਪੱਚੀ ਹਜ਼ਾਰ ਪੌਂਡ ਦੀ ਜਾਇਦਾਦ ਸੀ। ਉਹ ਤੇ ਏਵਲਿਨ ਬਸ ਚੁਪ ਚਾਪ ਇਕੱਠੇ ਰਹਿਣ ਲੱਗ ਜਾਣਗੇ। ਕਾਰਲ ਜਿਉਂਦਾ ਹੁੰਦਾ ਤਾਂ ਉਸਨੇ ਹਰਗਿਜ਼ ਅਜਿਹਾ ਨਹੀਂ ਹੋਣ ਦੇਣਾ ਸੀ, ਪਰ ਏਂਗਲਜ਼ ਨੇ ਖੁਦ ਇਹੋ ਜੀਵਨ ਢੰਗ ਅਪਣਾਇਆ- ਸੋ ਠੀਕ ਹੈ। ਜਿਸ ਸਕੂਲ ਵਿਚ ਪੜ੍ਹਾਉਂਦੀ ਸੀ, ਜਵਾਬ ਮਿਲ ਗਿਆ ਕਿਉਂਕਿ ਅਣਵਿਆਹੀ ਕੁੜੀ, ਮਰਦ ਨਾਲ ਨਹੀਂ ਰਹਿ ਸਕਦੀ। ਉਸ ਸਮੇਂ ਕਿਸੇ ਦੇ ਘਰ ਸੱਦੇ ਤੇ ਜਾਣ ਤੋਂ ਪਹਿਲਾ ਮੇਜ਼ਬਾਨਾ ਨੂੰ ਦੱਸਣਾ ਜ਼ਰੂਰੀ ਹੁੰਦਾ ਸੀ ਕਿ ਨਾਲ ਆਉਣ ਵਾਲਾ ਕੀ ਲਗਦਾ ਹੈ।

ਏਂਗਲਜ਼ ਬਦਨਾਮੀ ਤੋਂ ਜਰੂਰ ਡਰਦਾ ਸੀ, ਕੋਈ ਦੁਸ਼ਮਣ ਅਖਬਾਰਾਂ ਵਿਚ ਕਹਾਣੀਆਂ ਨਾ ਛਪਵਾਉਣ ਲੱਗ ਜਾਏ। ਏਵਲਿਨ ਬਾਰ ਵਿਚ ਸ਼ਰਾਬ ਨਾਲ ਰੱਜ ਕੇ ਬਿਨਾ ਪੈਸੇ ਦਿਤਿਆਂ ਭੱਜ ਜਾਂਦਾ, ਖਾਣਾ ਖਾਂਦਾ, ਬਗੈਰ ਪੇਮੈਂਟ ਚਲਾ ਜਾਂਦਾ, ਹਰੇਕ ਅੱਗੇ ਉਧਾਰ ਵਾਸਤੇ ਹੱਥ ਫੈਲਾ ਦਿੰਦਾ, ਵਾਪਸ ਨਾ ਕਰਦਾ। ਸੋਸ਼ਲਿਸਟ ਗੁਰੱਪ ਨੇ ਮੈਂਬਰਸ਼ਿਪ ਖਾਰਜ ਕਰਨੀ ਚਾਹੀ ਪਰ ਇਹ ਸੋਚ ਕੇ ਚੁਪ ਕਰ ਗਏ- ਕਾਰਲ ਦਾ ਜਵਾਈ ਹੈ ਰੌਲਾ ਨਾ ਪਵੇ ਚੰਗੈ।

ਕੈਪੀਟਲ ਦੀ ਚੌਥੀ ਜਿਲਦ ਵੀ ਮਿਲ ਗਈ ਪਰ ਇਸ ਨੂੰ ਸੰਵਾਰਨਾ ਬਹੁਤ ਔਖਾ ਕੰਮ ਸੀ। ਇਹ ਔਖਾ ਕੰਮ ਏਂਗਲਜ਼ ਨੂੰ ਕਰਨਾ ਪਵੇਗਾ। ਲਿਖਦਾ ਹੈ- ਜਦੋਂ ਮੈਂ ਕਾਰਲ ਦੇ ਕੰਮ ਦੀ ਸੁਧਾਈ ਕਰਦਾ ਹਾਂ, ਉਹ ਮੇਰੇ ਨਾਲ ਗੱਲਾਂ ਕਰਦਾ ਰਹਿੰਦੈ।

ਕਾਮਰੇਡ, ਏਵਲਿਨ ਤੋਂ ਇਕੱਠੇ ਕੀਤੇ ਫੰਡ ਦਾ ਹਿਸਾਬ ਮੰਗਣ ਲੱਗੇ। ਉਹ ਖਾ ਪੀ ਚੁੱਕਾ ਸੀ ਸਭ। ਤੂਸੀ ਨੂੰ ਉਸ ਦੇ ਸੁਭਾਅ ਅਤੇ ਆਦਤਾਂ ਦਾ ਜਿਉਂ ਜਿਉਂ ਪਤਾ ਲਗਦਾ ਗਿਆ ਉਦਾਸੀ ਵਿਚ ਘਿਰਦੀ ਗਈ। ਕਈ ਕਈ ਰਾਤਾਂ ਗਾਇਬ ਰਹਿੰਦਾ। ਗ੍ਰਿਹਸਥ ਦੀ ਉਕਾ ਪ੍ਰਵਾਹ ਨਹੀਂ। ਤੂਸੀ ਆਪਣੀਆਂ ਸਹੇਲੀਆਂ ਨੂੰ ਕਿਹਾ ਕਰਦੀ- ਹਰ ਤਰ੍ਹਾਂ ਦੇ ਗੁਲਾਮ ਆਜ਼ਾਦ ਹੋ ਜਾਣਗੇ, ਔਰਤਾਂ ਦੀ ਵਾਰੀ ਸਭ ਤੋਂ ਅਖੀਰ ਵਿਚ ਆਏਗੀ। ਇਬਸਨ ਦਾ *ਡੌਲਜ਼ ਹਾਊਸ* ਪੜ੍ਹਕੇ ਉਸਨੂੰ ਇਸ ਦੇ ਪਾਤਰ ਹੈਲਮਰ ਵਿਚੋਂ ਬੇਵਫਾ ਏਵਲਿਨ ਦਿਸਿਆ। ਫਲਾਬੇਅਰ ਦੇ *ਮਾਦਾਮ ਬਾਵੇਰੀ* ਵਿਚਲੀ ਲਾਚਾਰ ਔਰਤ ਵਿਚੋਂ ਉਸਨੂੰ ਖੁਦ ਦਾ ਅਕਸ ਦਿਸਿਆ। ਘੰਟਿਆਂ ਬੱਧੀ ਬਰਨਾਰਡ ਸ਼ਾਅ ਨਾਲ ਐਬਸਰਡ ਥਿਏਟਰ ਦੀਆਂ ਗੱਲਾਂ ਕਰਦੀ। ਸਾਲ 1885 ਵਿਚ ਏਮਿਲੀ ਜ਼ੋਲਾ ਦਾ ਨਾਵਲ *ਜਰਮੀਨਲ* ਦੇਖਿਆ। ਇਹ ਮਿੱਲ ਮਜ਼ਦੂਰਾਂ ਅਤੇ ਖਾਣਾ ਦੇ ਵਰਕਰਾਂ ਦੀ ਦੁਰਦਸ਼ਾ ਦਾ ਦੁਖਦਾਈ ਬਿਰਤਾਂਤ ਸੀ। ਇਕ ਥਾਂ ਤੰਗ ਆਕੇ ਮਜ਼ਦੂਰ ਆਪਣੇ ਮਿੱਲ ਮੈਨੇਜਰ ਨੂੰ ਕਤਲ ਕਰ ਦਿੰਦੇ ਹਨ। ਫਰਾਂਸ ਦੇ ਮਜ਼ਦੂਰਾਂ ਨੇ ਇਥੋਂ ਨਕਲ ਕਰਕੇ ਹੂਬਹੂ ਆਪਣੇ ਮੈਨੇਜਰ ਨੂੰ ਚੁਕਿਆ, ਫਸਟ ਫਲੋਰ ਤੋਂ ਹੇਠਾਂ ਗਰਾਊਂਡ ਉਪਰ ਖਲੋਤੇ ਮਜ਼ਦੂਰਾਂ ਉਤੇ ਸੁਟ ਦਿੱਤਾ, ਕਾਲੇ ਹੱਥਾਂ ਵਿਚ ਗੈਂਤੀਆਂ ਫੜੀ ਖੜੇ ਕੋਲਾ ਮਜ਼ਦੂਰਾਂ ਨੇ ਪਲ ਵਿਚ ਟੁਕੜੇ ਟੁਕੜੇ ਕਰ ਦਿੱਤਾ। 1886 ਦੀ ਇਸ ਘਟਨਾ ਨੇ ਯੋਰਪ ਦੀਆਂ ਸਰਕਾਰਾਂ ਹਿਲਾ ਦਿੱਤੀਆਂ।

ਏਵਲਿਨ, ਤੂਸੀ ਅਮਰੀਕਾ ਵਿਚ ਸੋਸ਼ਲਿਜ਼ਮ ਦਾ ਪ੍ਰਚਾਰ ਕਰਨ ਗਏ। ਹਜ਼ਾਰਾਂ ਸਰੋਤੇ ਉਨ੍ਹਾਂ ਨੂੰ ਸੁਣਦੇ, ਆਦਰ ਕਰਦੇ। ਜਦੋਂ ਲੰਡਨ ਪਰਤੇ ਤਾਂ ਅਮਰੀਕਣ ਅਖਬਾਰ ਵਿਚ ਛਪੀਆਂ ਖਬਰਾਂ ਨੂੰ ਲੰਡਨ ਦੀਆਂ ਖਬਰਾਂ ਵਿਚ ਦੁਹਰਾਇਆ ਗਿਆ। ਅਮਰੀਕਣ ਕਾਮਿਆਂ ਨੇ ਦੋਸ਼ ਲਾਇਆ- ਫਰਜ਼ੀ ਬਿਲ ਦਿਖਾ ਕੇ ਏਵਲਿਨ 1600 ਡਾਲਰਾਂ ਦਾ ਫਰਾਡ ਕਰ ਗਿਆ। ਦੋ ਦੋ ਡਾਲਰ ਦੀ ਦਿਹਾੜੀ ਕਰਨ ਵਾਲੇ ਮਜ਼ਦੂਰਾਂ ਨੇ ਕਿਹਾ- ਸੋਸ਼ਲਿਜ਼ਮ ਨਹੀਂ, ਏਵਲਿਨ ਫਰਾਡ ਕਰਨਾ ਸਿਖਾ ਗਿਐ। ਬਰਨਾਰਡ ਸ਼ਾਅ ਦੇ ਡਰਾਮੇ *ਦ ਡਾਕਟਰਜ਼ ਡਾਇਲਮਾ* ਵਿਚਲਾ ਹੀਰੋ ਏਵਲਿਨ ਹੈ ਤੇ ਨਾਇਕਾ ਤੂਸੀ। ਹੀਰੋ ਸ਼ਰਾਬੀ ਹੈ, ਫਰਾਡ ਕਰਦਾ ਹੈ, ਗੱਪ ਮਾਰਦਾ ਹੈ, ਜ਼ਨਾਨੀਬਾਜ਼ ਹੈ ਤੇ ਨਾਇਕਾ ਉਸਨੂੰ ਸਾਰੀ ਉਮਰ ਸਮਝਣ ਤੋਂ ਅਸਮਰਥ ਹੈ।

ਤੂਸੀ ਨੇ ਖਤ ਲਿਖਿਆ, ਮੈਂ ਕੰਮ ਕਰਨ ਦੇ ਸਮਰੱਥ ਹਾਂ, ਕੰਮ ਕਰਨ ਨੂੰ ਦਿਲ ਕਰਦਾ ਹੈ, ਮੈਨੂੰ ਕੰਮ ਦੀ ਜਰੂਰਤ ਹੈ ਪਰ ਇੱਜ਼ਤਦਾਰ ਧਨੀ ਲੋਕ ਮੈਨੂੰ ਕੰਮ ਤੇ ਨਹੀਂ ਲਾਉਂਦੇ।

ਜਦੋਂ ਤੋਂ ਉਸਦੀ ਮਾਂ ਏਂਗਲਜ਼ ਦੇ ਘਰ ਰਹਿਣ ਲੱਗੀ, ਫਰੈਡੀ ਮਕੈਨਿਕ ਇਸ ਘਰ ਵਿਚ ਔਣ ਜਾਣ ਲੱਗ ਪਿਆ ਸੀ। ਉਸਨੇ ਇਕ ਦਿਨ ਏਂਗਲਜ਼ ਨੂੰ ਦੱਸਿਆ- ਮੈਂ ਤੁਹਾਡੀ ਅਤੇ ਕਾਰਲ ਦੀ ਤਸਵੀਰ ਆਪਣੇ ਕਮਰੇ ਵਿਚ ਟੰਗੀ ਹੋਈ ਐ। ਤੁਸੀਂ, ਸਾਡੇ ਗਰੀਬਾਂ ਕਾਮਿਆਂ ਦੇ ਹਮਦਰਦ ਹੋ ਨਾ। ਇਸ ਵਾਕ ਵਿਚ ਵਿਅੰਗ ਹੈ ਕਿ ਸੱਚ, ਪਤਾ ਨਹੀਂ। ਫਰੈਡੀ ਦੀ ਸ਼ਕਲ ਵਿਚੋਂ ਜੁਆਨ ਕਾਰਲ ਸਾਫ ਦਿਸਦਾ।

ਏਵਲਿਨ ਅੰਦਰਲਾ ਸ਼ੈਤਾਨ ਬਾਹਰ ਨਿਕਲ ਆਇਆ, ਉਸਨੇ ਤੂਸੀ ਨੂੰ ਸਾਫ ਕਹਿ ਦਿੱਤਾ- ਮੈਂ ਤੈਥੋਂ ਅਤੇ ਸੋਸ਼ਲਿਜ਼ਮ ਦੋਵਾਂ ਤੋਂ ਅੱਕ ਗਿਆਂ। ਤੂਸੀ ਨੇ ਵਧੀਕ ਅਫੀਮ ਖਾਕੇ ਖੁਦਕਸ਼ੀ ਕਰਨ ਦਾ ਯਤਨ ਕੀਤਾ ਪਰ ਬਚ ਗਈ। ਸਾਰੇ ਜਾਣੂ

ਦੁਖੀ ਹੋਏ। ਲਾਰਾ ਨੂੰ ਖਤ ਲਿਖਦੀ ਰਹਿੰਦੀ, ਖਤਾਂ ਵਿਚ ਅਪਣੱਤ ਦਿਖਾਈ ਦਿੰਦੀ ਹੈ ਪਰ ਖੁਦ ਦਾ ਦੁਖ ਅਤੇ ਇਕੱਲਤਾ ਵੱਧ ਹੈ। ਲਾਰਾ ਨੇ ਕਿਸੇ ਖਤ ਦਾ ਜਵਾਬ ਨਹੀਂ ਦਿੱਤਾ, ਉਹ ਤੂਸੀ ਨੂੰ ਪਸੰਦ ਹੀ ਨਹੀਂ ਸੀ ਕਰਦੀ।

ਮਜ਼ਦੂਰ ਜਥੇਬੰਦੀਆਂ ਨੇ 13 ਨਵੰਬਰ 1887 ਨੂੰ ਟ੍ਰਾਫਲਗਰ ਸਕੇਅਰ ਇਕੱਠੇ ਹੋਣ ਦੀ ਕੱਾਲ ਦਿੱਤੀ। ਇਕ ਲੱਖ ਲੋਕ ਵੱਖ ਵੱਖ ਦਿਸ਼ਾਵਾਂ ਵਲੋਂ ਤੁਰ ਪਏ। ਸਰਕਾਰ ਨੇ 2500 ਪੁਲਸੀਏ ਸਕੇਅਰ ਕੇਂਦਰ ਤੈਨਾਤ ਕਰ ਦਿੱਤੇ, 1500 ਬਾਹਰਲੀ ਫਿਰਨੀ ਉਤੇ, 500 ਫੌਜੀ ਵੀ। ਵਿਉਂਤ ਇਹ ਕਿ ਕੇਂਦਰ ਅਤੇ ਫਿਰਨੀ ਦੀਆਂ ਦੋਹਾਂ ਦਿਸ਼ਾਵਾਂ ਕਾਮਿਆਂ ਨੂੰ ਕੁਚਲਣਗੀਆਂ। ਏਵਲਿਨ ਅਤੇ ਤੂਸੀ ਵੱਖ ਵੱਖ ਗਰੁੱਪਾਂ ਨਾਲ ਵੱਖ ਵੱਖ ਪਾਸਿਆਂ ਤੋਂ ਆ ਰਹੇ ਸਨ। ਏਵਲਿਨ ਖਤਰਾ ਭਾਂਪਦਿਆਂ ਹੀ ਨੱਠ ਗਿਆ। ਤੂਸੀ ਪੁੱਜ ਗਈ। ਪੁਲਸ ਨੇ ਜਬਰਦਸਤ ਲਾਠੀਚਾਰਜ ਕੀਤਾ। ਇਕ ਸੋਟੀ ਬਾਂਹ ਤੇ ਵੱਜੀ ਦੂਜੀ ਸਿਰ ਉੱਤੇ। ਕੋਟ ਅਤੇ ਹੈਟ ਫਟ ਗਏ, ਡਿਗ ਪਈ। ਇਕ ਹੋਰ ਜ਼ਖਮੀ ਬੰਦੇ ਨੇ ਆਪਣੇ ਉਪਰ ਸੱਟਾਂ ਝੱਲ ਕੇ ਬਚਾਈ। ਇਕ ਔਰਤ ਨੇ ਪੁਲਸੀਏ ਨੂੰ ਪੁੱਛਿਆ- ਮੇਰਾ ਬੱਚਾ ਇਥੇ ਰੁਲ ਗਿਐ ਭਰਾ? ਸਿਪਾਹੀ ਨੇ ਸਿਰ ਵਿਚ ਡੰਡਾ ਮਾਰ ਕੇ ਕਿਹਾ- ਹਰਾਮਜ਼ਾਦੀ ਲੁਚੀ ਲਫੰਗੀਏ, ਇਥੇ ਆਈ ਕੀ ਕਰਨ ਹੈਂ? ਹਵੇਲੀਆਂ ਦੀਆਂ ਛੱਤਾਂ ਅਤੇ ਖਿੜਕੀਆਂ ਵਿਚੋਂ ਸ਼ਿੰਗਾਰੀਆਂ ਔਰਤਾਂ, ਬੱਚੇ ਅਤੇ ਮਰਦ ਪੁਲਸ ਦੇ ਅਜਿਹੇ ਕਾਰੇ ਦਾ ਸਵਾਗਤ ਤਾੜੀਆਂ ਮਾਰ ਮਾਰ ਕਰ ਰਹੇ ਸਨ, ਪੁਲਸ ਨੂੰ ਦਾਦ ਦੇ ਰਹੇ ਸਨ। ਤੂਸੀ ਨੂੰ ਗ੍ਰਿਫਤਾਰ ਕਰ ਲਿਆ ਗਿਆ। ਰਿਹਾਅ ਹੋਕੇ ਜਦੋਂ ਏਂਗਲਜ਼ ਕੋਲ ਪੁੱਜੀ, ਲੀਰਾਂ ਵਿਚ ਲਿਪਟੀ ਹੋਈ। ਇਸ ਦਿਨ ਜ਼ਖਮੀ ਤਾਂ ਸੈਂਕੜੇ ਹੋਏ, ਮੌਤ ਕੋਈ ਨਹੀਂ। ਗੋਲੀ ਨਹੀਂ ਚੱਲੀ।

ਅਗਲੇ ਹਫਤੇ ਐਤਵਾਰ ਫਿਰ ਕੱਾਲ ਦਿੱਤੀ ਗਈ। ਐਤਕੀ ਇਕ ਕਲਰਕ ਦੀ ਮੌਤ ਹੋਈ ਜਿਸਦਾ ਐਜੀਟੇਸ਼ਨ ਨਾਲ ਕੋਈ ਲੈਣ ਦੇਣ ਨਹੀਂ ਸੀ ਪਰ ਜਨਾਜ਼ੇ ਵਿਚ ਸਵਾ ਲੱਖ ਬੰਦੇ ਸ਼ਾਮਲ ਹੋਏ। ਤੂਸੀ ਖਿਲਾਫ ਬਲੈਂਕ ਵਾਰੰਟ ਜਾਰੀ ਹੋਇਆ ਜਿਸ ਦਾ ਅਰਥ ਸੀ ਬਿਨਾ ਕਾਰਨ ਦਸੇ ਜਦੋਂ ਮਰਜ਼ੀ ਜਿਥੇ ਮਰਜ਼ੀ ਪੁਲਸ ਗ੍ਰਿਫਤਾਰ ਕਰ ਲਏ। ਤੂਸੀ ਨੂੰ ਮਾਣ ਪ੍ਰਤੀਤ ਹੋਇਆ। ਉੱਧਰ ਇਕ ਸੋਸ਼ਲਿਸਟ ਨੇ ਲਿਖਿਆ- ਅਸੀਂ ਜਦੋਂ ਮਾਰਕਸਵਾਦ ਵਿਰੁੱਧ ਬੋਲਦੇ ਹਾਂ, ਉਦੋਂ ਕਾਰਲ ਨਹੀਂ ਉਸਦਾ ਪੈਗੰਬਰ ਏਵਲਿਨ ਸਾਡੀਆਂ ਅੱਖਾਂ ਅੱਗੇ ਹੁੰਦਾ ਹੈ।

ਇੰਗਲੈਂਡ ਵਿਚ ਪਹਿਲੀ ਮਜ਼ਬੂਤ ਮਜ਼ਦੂਰ ਯੂਨੀਅਨ ਗੈਸ ਸਟੇਸ਼ਨ ਕਾਮਿਆਂ ਦੀ ਬਣੀ ਜਿਸਦੇ ਇਕ ਸਾਲ ਵਿਚ ਲੱਖ ਮੈਂਬਰ ਬਣੇ, ਤੂਸੀ ਨੇ ਇਸਦਾ ਵਿਧਾਨ ਲਿਖਿਆ। ਤਿੰਨ ਲੀਡਰ ਸਨ ਥਾਰਨ, ਮਾਨ ਅਤੇ ਬਰਨਜ਼। ਤਿੰਨੇ ਅਨਪੜ੍ਹ, ਤਿੰਨੇ ਬਾਦ ਵਿਚ ਮੈਂਬਰ ਪਾਰਲੀਮੈਂਟ ਲਈ ਚੋਣ ਜਿਤੇ। ਪਹਿਲੀ ਵਾਰ ਰੋਜ਼ਾਨਾ ਦਿਹਾੜੀ ਅੱਠ ਘੰਟਿਆਂ ਦੀ ਕਰਵਾਈ। ਇਨ੍ਹਾਂ ਦੀ ਅਗਵਾਈ ਵਿਚ 60 ਹਜ਼ਾਰ ਸਮੁੰਦਰੀ ਕਾਮਿਆਂ ਨੇ ਹੜਤਾਲ ਕੀਤੀ। ਦੋ ਹਫਤਿਆਂ ਦੀ ਹੜਤਾਲ ਤੋਂ ਬਾਦ ਭੁੱਖੇ ਕਾਮੇ ਟੁੱਟਣ ਲੱਗੇ। ਤੂਸੀ ਨੇ ਕਿਹਾ- ਲੰਡਨ ਸ਼ਹਿਰ ਦੇ ਵਿਚਕਾਰ ਜਲੂਸ ਕੱਢੋ। ਸ਼ਾਂਤਮਈ ਜਲੂਸ ਨਿਕਲਿਆ। ਦਾਨੀਆਂ ਦੀ ਰਕਮ ਮੁਕ ਗਈ, ਕਾਮੇ ਭੁੱਖੇ ਮਰਨ ਲੱਗੇ, ਹੜਤਾਲ ਫੇਲ ਹੋਣ ਲੱਗੀ ਹੀ ਸੀ ਕਿ ਆਸਟ੍ਰੇਲੀਆ ਦੇ ਦਾਨੀਆਂ ਨੇ 30 ਹਜ਼ਾਰ ਪੌਂਡ ਭੇਜ ਦਿੱਤੇ। ਇਕ ਮਹੀਨੇ ਦੀ ਹੜਤਾਲ ਦੇ ਘਾਟੇ ਨੇ ਜਹਾਜ਼ ਮਾਲਕ ਹਿਲਾ ਦਿੱਤੇ। ਹੜਤਾਲ ਕਾਮਯਾਬ ਹੋਈ, ਸਭ ਮੰਗਾਂ ਮੰਨੀਆਂ ਗਈਆਂ। ਸਾਰੀ ਦੁਨੀਆਂ ਵਿਚ ਕਾਮਿਆਂ ਨੇ ਜਸ਼ਨ ਮਨਾਏ। ਏਂਗਲਜ਼ ਨੇ ਕਿਹਾ- ਕਾਰਲ ਆਪਣੀ ਥਿਊਰੀ ਨੂੰ ਅਮਲ ਵਿਚ ਆਉਂਦੇ ਅੱਖੀ ਨਾ ਦੇਖ ਸਕਿਆ। ਮੈਂ ਖੁਸ਼ ਕਿਸਮਤ ਹਾਂ।

ਪੈਰਿਸ ਵਿਚ ਇਕ ਲੱਖ ਕਾਮੇ ਇਕੱਠੇ ਹੋਏ ਪਰ ਲੰਡਨ ਵਿਚ ਤਿੰਨ ਲੱਖ। ਬੁਲਾਰਿਆਂ ਵਿਚੋਂ ਔਰਤ ਕੇਵਲ ਤੂਸੀ ਸੀ। ਉਸ ਦੇ ਭਾਸ਼ਣ ਦੀ ਗੂੰਜ ਅਸਰ ਕਰਦੀ ਸੀ। ਆਪਣੇ ਸੰਬੋਧਨ ਨੂੰ ਸ਼ੈਲੇ ਦੇ ਬੰਦ ਨਾਲ ਸਮਾਪਤ ਕੀਤਾ- ਸੁੱਤੇ ਸ਼ੇਰ ਵਾਂਗ ਉਠੋ। ਤੁਸੀਂ ਬਹੁਤੇ ਹੋ, ਉਹ ਥੋੜੇ ਨੇ। ਕਾਮਿਆਂ ਨੇ ਇਹ ਪਕੰਤੀਆਂ ਜੋਸ਼ ਨਾਲ ਦੁਹਰਾਈਆਂ। ਏਂਗਲਜ਼ ਨੇ ਭਾਸ਼ਣ ਨਹੀਂ ਦਿੱਤਾ, ਕਿਹਾ- ਅੱਜ ਮੇਰਾ ਕੱਦ ਵੱਧ ਗਿਆ ਹੈ। ਉਹ ਸੱਤਰ ਸਾਲ ਦਾ ਹੋ ਗਿਆ ਸੀ। ਕੈਪੀਟਲ ਦੀ ਤੀਜੀ ਜਿਲਦ ਤੇ ਕੰਮ ਨਹੀਂ ਮੁੱਕਾ, ਚੌਥੀ ਅਜੇ ਦੇਖਣੀ ਹੈ। ਇੰਟਰਨੈਸ਼ਨਲ ਦਾ ਇਤਿਹਾਸ ਅਤੇ ਕਾਰਲ ਦੀ ਜੀਵਨੀ ਲਿਖਣੀ ਹੈ, ਕੀ ਕੀ ਕਰਾਂ?

70 ਸਾਲ ਦੀ ਨੌਕਰਾਣੀ ਲਿੰਚਨ ਬਿਮਾਰ ਹੋ ਗਈ, 4 ਸਤੰਬਰ 1890 ਨੂੰ ਮੌਤ ਵਕਤ ਫਰੈਡੀ ਬਿਸਤਰ ਨਜ਼ਦੀਕ ਮਾਂ ਕੋਲ ਬੈਠਾ ਸੀ। ਲਾਰਾ ਨੂੰ ਖਤ ਵਿਚ ਫਰੈਡੀ ਨੇ ਲਿਖਿਆ- ਆਖਰੀ ਸਾਹ ਲੈਣ ਤੋਂ ਪਹਿਲਾ ਮਾਂ ਨੇ ਇਕ ਹਥ ਵਿਚ ਏਂਗਲਜ਼ ਦਾ ਹੱਥ, ਦੂਜੇ ਵਿਚ ਮੇਰਾ ਹੱਥ ਫੜਿਆ ਤੇ ਕਿਹਾ- ਏਂਗਲਜ਼, ਫਰੈਡੀ ਨੂੰ ਇਸ ਦੇ ਪਿਤਾ ਦਾ ਨਾਮ ਦੱਸ ਦੇਈਂ।

ਏਂਗਲਜ਼ ਨੇ ਲਿਖਿਆ- ਕਾਰਲ ਦੇ ਪੁਰਾਣੇ ਸਾਥੀਆਂ ਵਿਚੋਂ ਲਿੰਚਨ ਤੇ ਮੈਂ ਬਚੇ ਸਾਂ ਕੇਵਲ। ਹੁਣ ਮੈਂ ਇਕੱਲਾ ਰਹਿ ਗਿਆਂ, ਬਿਲਕੁਲ ਇਕੱਲਾ। ਕੀ ਕਰਾਂ? ਲਿੰਚਨ ਨੇ ਕਾਰਲ ਦੀ ਗਰੀਬੀ ਵਿਚ ਗਰੀਬੀ ਭੋਗੀ, ਦੁਨੀਆਂ ਨੂੰ ਪਤਾ ਨਾ ਲੱਗ ਜਾਏ, ਜੈਨੀ ਨੂੰ ਪਤਾ ਨਾ ਲੱਗ ਜਾਏ ਫਰੈਡੀ ਕਿਸਦਾ ਬੇਟਾ ਹੈ, ਛੁਪਾਂਦੀ ਰਹੀ, ਸੰਤਾਨ ਕਿਸ ਨੂੰ ਪਿਆਰੀ ਨਹੀਂ ਹੁੰਦੀ? ਇਕਲੌਤਾ ਪੁੱਤਰ ਤਿਆਗ ਦਿੱਤਾ। ਮਾਂ ਦੀ 40 ਪੌਂਡ ਬਚੀ ਰਕਮ ਫਰੈਡੀ ਨੂੰ ਦੇ ਦਿੱਤੀ।

ਜਿਹੜੇ ਜੁਆਨ ਮੁੰਡੇ ਕੁੜੀਆਂ ਏਂਗਲਜ਼ ਕੋਲ ਆਉਂਦੇ, 30 ਸਾਲਾਂ ਦੀ ਸੁਹਣੀ ਲੂਈ ਵੀ ਸੀ। ਏਂਗਲਜ਼ ਨੇ ਲੂਈ ਨੂੰ ਖਤ ਲਿਖਿਆ- ਤੂੰ ਮੇਰੇ ਕੋਲ ਆ ਜਾਏਂ ਤਾਂ ਖਾਮੋਸ਼ੀ ਟੁੱਟੇ। ਤਿੰਨ ਹਫਤਿਆਂ ਵਿਚ ਦੱਸੀਂ ਕੀ ਫੈਸਲਾ ਹੈ। ਤਲਾਕ ਸ਼ੁਦਾ ਇਸ ਕੁੜੀ ਨੇ ਹਾਂ ਕਹਿ ਦਿੱਤੀ। ਏਵਲਿਨ ਰਾਹੀਂ ਦਸ ਪੌਂਡ ਕਿਰਾਏ ਦੇ ਭੇਜੇ ਜੋ ਏਵਲਿਨ ਖਾ ਗਿਆ। ਕੁੜੀ ਆਪਣੇ ਖਰਚੇ ਤੇ ਆਈ। ਅਠਾਈ ਨਵੰਬਰ ਨੂੰ ਏਂਗਲਜ਼ ਨੇ ਆਪਣਾ ਜਨਮ ਦਿਨ ਮਨਾਇਆ। ਬਹੁਤ ਧੂਮਧਾਮ ਨਾਲ ਤਾਂ ਨਹੀਂ, ਸਵੇਰੇ ਸਾਢੇ ਤਿੰਨ ਵਜੇ ਤੱਕ ਚਲੀ ਪਾਰਟੀ ਵਿਚ 16 ਬੋਤਲਾਂ ਵਿਸਕੀ ਪੀਤੀ, ਬਾਰਾਂ ਦਰਜਣ ਮੁਰਗੇ ਛਕੇ। ਲਾਰਾ ਨੂੰ ਕਿਹਾ- ਮੈਂ ਦੱਸਣਾ ਸੀ ਕਿ ਮੈਂ ਅਜੇ ਚੜ੍ਹਦੀ ਕਲਾ ਵਿਚ ਹਾਂ।

ਏਂਗਲਜ਼ ਪੂਰੀ ਤਰ੍ਹਾਂ ਲੂਈ ਤੇ ਨਿਰਭਰ ਹੋ ਗਿਆ। ਲੂਈ ਨੇ ਇਕ ਡਾਕਟਰ ਨਾਲ ਵਿਆਹ ਕਰਵਾ ਲਿਆ ਤੇ ਡਾਕਟਰ ਨੇ 74 ਸਾਲ ਦੇ ਬਜ਼ੁਰਗ ਦੀ ਸਿਹਤ ਸੰਭਾਲਣ ਦੀ ਜ਼ਿਮੇਵਾਰੀ ਲੈ ਲਈ। ਏਂਗਲਜ਼ ਨੇ ਇਨ੍ਹਾਂ ਉਪਰ ਇਤਬਾਰ ਕਰਨਾ ਹੀ ਸੀ ਕਿਉਂਕਿ ਹੋਰ ਕੋਈ ਆਸਰਾ ਨਹੀਂ ਸੀ। ਤੂਸੀ ਦਾ ਆਣਾ ਜਾਣਾ ਘਟ ਗਿਆ ਕਿਉਂਕਿ ਏਵਲਿਨ ਦੀਆਂ ਹਰਕਤਾਂ ਏਂਗਲਜ਼ ਨੂੰ ਠੀਕ ਨਹੀਂ ਲਗਦੀਆਂ ਸਨ। ਤੂਸੀ ਰਾਹੀਂ ਖੱਬੀ ਲਹਿਰ ਵਿਚ ਖਬਰ ਫੈਲ ਗਈ ਕਿ ਲੂਈ, ਏਂਗਲਜ਼ ਦੇ ਘਰ ਇਸ ਲਈ ਵੜੀ ਹੈ ਤਾਂ ਕਿ ਕਾਰਲ ਦੀਆਂ ਲਿਖਤਾਂ ਦੇ ਹੱਕ ਪ੍ਰਾਪਤ ਕਰ ਲਵੇ। ਜਿਹੜੀਆਂ ਖਬਰਾਂ ਏਂਗਲਜ਼ ਤੱਕ ਪੁਜਦੀਆਂ ਉਨ੍ਹਾਂ ਨੂੰ ਸੁਣਕੇ ਆਖਿਆ ਕਰਦਾ- ਸਭ ਚਾਹੁੰਦੇ ਨੇ ਮੈਂ ਛੇਤੀ ਮਰ ਜਾਵਾਂ।

ਰੂਸ ਦੇ ਕ੍ਰਾਂਤੀਕਾਰੀ ਜੁਆਨ ਅਕਸਰ ਏਂਗਲਜ਼ ਕੋਲ ਆਉਂਦੇ। ਜ਼ਾਰ ਉਪਰ ਕਈ ਵਾਰ ਕਾਤਲਾਨਾ ਹਮਲੇ ਹੋਏ, 1887 ਦੇ ਹਮਲੇ ਦੇ ਦੋਸ਼ੀ ਸਿਕੰਦਰ ਉਲੀਆਨੋਵ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ, ਇਹ ਲੈਨਿਨ ਦਾ ਭਰਾ ਸੀ। ਲੈਨਿਨ, ਲਫਾਰਗ ਨੂੰ ਪੈਰਿਸ ਵਿਚ ਮਿਲਿਆ। ਲਫਾਰਗ ਨੇ ਕਿਹਾ- ਕਮਾਲ ਹੈ, ਫਰਾਂਸ ਅਤੇ ਜਰਮਨੀ ਵਿਚ ਲੋਕ ਕਾਰਲ ਨੂੰ ਨਹੀਂ ਪੜ੍ਹਦੇ, ਰੂਸੀ ਕਾਮੇ ਨਾ ਕੇਵਲ ਪੜ੍ਹਦੇ ਹਨ ਸਗੋਂ ਸਮਝਦੇ ਵੀ ਹਨ। ਲੈਨਿਨ ਨੇ ਏਂਗਲਜ਼ ਨੂੰ ਮਿਲਣ ਦਾ ਯਤਨ ਕਿਉਂ ਨਹੀਂ ਕੀਤਾ, ਪਤਾ ਨਹੀਂ।

ਤੂਸੀ ਨੂੰ ਪਤਾ ਸੀ ਏਂਗਲਜ਼ ਹੁਣ ਜ਼ਿਆਦਾ ਦਿਨਾਂ ਦਾ ਮਹਿਮਾਨ ਨਹੀਂ, ਉਹ ਫਿਕਰਵੰਦ ਸੀ ਕਿ ਲੂਈ ਉਸ ਦੀ ਵਾਰਸ ਬਣੇਗੀ ਤੇ ਸਾਰਾ ਸਾਹਿਤ ਅਤੇ ਏਂਗਲਜ਼ ਦੀ ਜਾਇਦਾਦ ਕਾਬੂ ਕਰੇਗੀ। ਉਸਨੇ ਲਾਰਾ ਨੂੰ ਬਾਰ ਬਾਰ ਖਤ ਲਿਖੇ, ਲਾਰਾ ਵਧੀਕ ਚਿੰਤਤ ਨਹੀਂ ਸੀ, ਜੋ ਹੁੰਦੈ ਹੋਈ ਜਾਏ। ਫਰੈਡੀ ਅਕਸਰ ਜਾਇਆ ਕਰਦਾ ਸੀ। ਉਸਨੇ ਵੀ ਦੇਖ ਲਿਆ ਕਿ ਏਂਗਲਜ਼ ਉਸ ਨੂੰ ਮਿਲ ਕੇ ਖੁਸ਼ ਨਹੀਂ ਹੁੰਦਾ। ਸੋ ਔਣ ਜਾਣ ਘਟ ਗਿਆ।

5 ਅਗਸਤ 1895 ਨੂੰ ਏਂਗਲਜ਼ ਦੀ ਮੌਤ ਹੋਈ। ਵਸੀਅਤ ਪੜ੍ਹੀ ਗਈ। ਤੂਸੀ ਨੂੰ ਕਾਰਲ ਦੀਆਂ ਲਿਖਤਾਂ ਦੀ ਮਾਲਕੀ ਮਿਲੀ। ਫਰਨੀਚਰ ਅਤੇ ਘਰ ਦਾ ਬਾਕੀ ਨਿਕ ਸੁਕ ਲੂਈ ਨੂੰ, ਜਰਮਨੀ ਦੇ ਪਾਰਟੀ ਵਰਕਰਾਂ ਨੂੰ ਇਕ ਹਜ਼ਾਰ ਪੌਂਡ ਅਤੇ ਉਸਦੀਆਂ ਆਪਣੀਆਂ ਲਿਖਤਾਂ, ਖਤਾਂ ਸਮੇਤ, ਉਸਦੀ ਜਮ੍ਹਾਂ ਪੂੰਜੀ ਵਿਚੋਂ ਤਿੰਨੇ ਭੈਣਾਂ ਨੂੰ ਪੰਜ ਪੰਜ ਹਜ਼ਾਰ ਪੌਂਡ। ਹਰੇਕ ਕੁੜੀ ਦੇ ਪਰਿਵਾਰ ਦਾ ਸਾਲਾਨਾ ਖਰਚ ਔਸਤਨ ਡੇਢ ਸੌ ਪੌਂਡ ਸਾਲਾਨਾ ਸੀ। ਬਾਕੀ ਪੈਸੇ ਲੈਣ ਦੇਣ ਦੇ ਬਿਲਾਂ ਦਾ ਭੁਗਤਾਨ। ਮੌਤ ਵਕਤ ਬਚੀ ਰਾਸ਼ੀ ਤੀਹ ਹਜ਼ਾਰ ਪੌਂਡ ਸੀ ਜੋ ਅੱਜ ਦੇ 48 ਲੱਖ ਡਾਲਰਾਂ ਬਰਾਬਰ ਹੈ। ਉਧਰ ਏਵਲਿਨ ਦੀ ਪਤਨੀ ਦੀ ਮੌਤ ਹੋ ਗਈ ਤੇ ਉਸਦੀ ਜਾਇਦਾਦ ਪਤੀ ਨੂੰ ਮਿਲੀ।

ਹਾਲਾਂਕਿ ਚਗੀ ਭਲੀ ਸੀ ਤੇ ਉਸਨੂੰ ਆਪਣੇ ਪਤੀ ਦੀਆਂ ਹਰਕਤਾਂ ਨਾਲ ਨਫਰਤ ਸੀ, ਤੂਸੀ ਨੇ ਆਪਣੀ ਵਸੀਅਤ ਲਿਖ ਦਿੱਤੀ- ਕਾਰਲ ਮਾਰਕਸ ਦੀਆਂ ਲਿਖਤਾਂ ਦਾ ਵਾਰਸ ਏਵਲਿਨ ਤੇ ਧਨ ਦੇ ਮਾਲਕ ਚਿਨ ਦੇ ਬੱਚੇ। ਇਕ ਸਾਲ ਬਾਦ ਵਸੀਅਤ ਵਿਚ ਸੋਧ ਕੀਤੀ- ਲਿਖਤਾਂ ਦੀ ਰਾਇਲਟੀ ਏਵਲਿਨ ਨੂੰ ਮਿਲੇਗੀ ਜਿੰਨਾ ਸਮਾਂ ਜੀਏਗਾ, ਉਸਦੀ ਮੌਤ ਉਪਰੰਤ ਚਿਨ ਦੇ ਬੱਚਿਆਂ ਨੂੰ। 17 ਸਾਲ ਦਾ ਚਿਨ ਦਾ ਬੇਟਾ ਨਾ ਪੜ੍ਹਨ ਲਈ ਤਿਆਰ ਸੀ ਨਾ ਕੰਮ ਕਰਨ ਲਈ, ਸੁਸਤ ਸੀ, ਪੂਰਾ ਵਿਹਲੜ।

ਏਂਗਲਜ਼ ਦੀ ਮੌਤ ਬਾਦ ਲਾਰਾ ਅਤੇ ਤੂਸੀ ਵਿਚਕਾਰ 23 ਸਾਲ ਦੀ ਦੂਰੀ ਪਿਛੋਂ ਅਪੱਣਤ ਆਈ। ਤੂਸੀ ਨੇ ਏਂਗਲਜ਼ ਤੋਂ ਮਿਲੇ ਪੈਸਿਆਂ ਨਾਲ ਛੋਟਾ ਮਕਾਨ ਖਰੀਦਿਆ ਪਰ ਲਾਰਾ ਤੇ ਲਫਾਰਗ ਨੇ ਪੈਰਿਸ ਤੋਂ ਵੀਹ ਮੀਲ ਦੂਰ ਵੱਡਾ ਮਕਾਨ ਖਰੀਦਿਆ ਜਿਸ ਵਿਚ 30 ਕਮਰੇ ਸਨ, ਇਨਡੋਰ ਖੇਡ ਹਾਲ, ਥਿਏਟਰ, ਵੱਡਾ ਬਾਗ, ਸੌ ਮੁਰਗੇ, ਅਨੇਕ ਖਰਗੋਸ਼ ਅਤੇ ਭੇਡਾਂ। ਪੰਜਾਹ ਦੀ ਲਾਰਾ ਤੇ ਤਰਵੰਜਾ ਸਾਲ ਦੇ ਲਫਾਰਗ ਨੂੰ ਜਿਉਂਦਿਆਂ ਵੀ ਏਂਗਲਜ਼ ਦਾ ਸਹਾਰਾ ਮਿਲਿਆ, ਮਰਨ ਪਿਛੋਂ ਵਧੀਕ।

ਕਾਰਲ ਮਾਰਕਸ ਦੇ ਨਜ਼ਦੀਕੀਆਂ ਨੇ ਉਸਦੀਆਂ ਜੀਵਨੀਆਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ। ਤੂਸੀ ਫਿਕਰਵੰਦ ਸੀ, ਪਿਤਾ ਦੀਆਂ ਕਮਜ਼ੋਰੀਆਂ ਛਪ ਗਈਆਂ ਤਾਂ ਪਾਰਟੀ ਨੂੰ ਨੁਕਸਾਨ ਹੋਏਗਾ, ਇਨਕਲਾਬ ਨੂੰ ਸੱਟ ਵੱਜੇਗੀ। ਉਸ ਦੇ ਦਿਉ ਕੱਦ ਪਿਤਾ ਦਾ ਬੁੱਤ ਟੁੱਟਣਾ ਨਹੀਂ ਚਾਹੀਦਾ, ਉਸ ਵਰਗਾ ਦਾਨਸ਼ਵਰ ਰੋਜ਼ ਰੋਜ਼ ਥੋੜਾ ਪੈਦਾ ਹੁੰਦਾ ਹੈ। ਪਰ ਸੱਚ ਛੁਪਾਇਆ ਜਾ

ਸਕਦੈ? ਕਦੀ ਕਦੀ ਸੋਚਦੀ- ਜੇ ਮੈਂ ਖੁਦ ਸੱਚ ਦੱਸਾਂ ਤਾਂ ਵਧੀਕ ਠੀਕ ਹੋਵੇਗਾ, ਹੋਰਾਂ ਵੱਲੋਂ ਲਿਖਿਤ ਤੱਥ ਗਲਤ ਦ੍ਰਿਸ਼ ਦਿਖਾਣਗੇ। ਉਧਰ ਪਤੀ ਏਵਲਿਨ ਨਵੇਂ ਇਸ਼ਕ ਵਿਚ ਗਲਤਾਨ ਦੂਰ ਰੰਗ ਰਲੀਆਂ ਮਨਾ ਰਿਹਾ ਸੀ।

ਜਰਮਨ ਸੋਸ਼ਲਿਸਟ ਕਲਾਰਾ ਲਿਖਦੀ ਹੈ- ਤੂਸੀ ਨੇ ਦੂਜੀ ਇੰਟਰਨੈਸ਼ਨਲ ਦੀ ਮੀਟਿੰਗ ਘਰ ਸੱਦੀ। ਮੀਟਿੰਗ ਪਿਛੋਂ ਮੈਨੂੰ ਕਿਹਾ- ਤੈਨੂੰ ਸਰਪ੍ਰਾਈਜ਼ ਗਿਫਟ ਦਿਆਂ? ਫਰੈਡੀ ਦੇ ਸਾਹਮਣੇ ਲਿਜਾ ਕੇ ਕਿਹਾ- ਕਲਾਰਾ, ਮਿਲ ਮੇਰੇ ਭਰਾ ਨੂੰ, ਕਾਰਲ ਅਤੇ ਲਿੰਚਨ ਦਾ ਬੇਟਾ ਫਰੈਡੀ। ਫਰੈਡੀ ਬੇਚੈਨ ਜਿਹਾ ਹੋ ਗਿਆ। ਨਿਜੀ ਗੱਲਾਂ ਕੀਤੀਆਂ ਹੀ ਨਾਂ, ਪਾਰਟੀ ਦੀਆਂ, ਸਿਆਸਤ ਦੀਆਂ ਗੱਲਾਂ ਕਰਦੇ ਰਹੇ। ਤੂਸੀ ਨੇ ਕਲਾਰਾ ਨੂੰ ਕਿਹਾ- ਮੈਂ ਦੁਖੀ ਹਾਂ ਮੈਨੂੰ ਫਰੈਡੀ ਵਾਲੀ ਹਕੀਕਤ ਦੇਰ ਬਾਦ ਪਤਾ ਲੱਗੀ। ਮਾਂ ਜੈਨੀ ਨੂੰ ਉਮਰ ਭਰ ਪਤਾ ਨਾ ਲੱਗਾ, ਜੇ ਪਤਾ ਲੱਗ ਜਾਂਦਾ ਫੇਰ? ਕੀ ਸਦਮਾ ਬਰਦਾਸ਼ਤ ਕਰ ਲੈਂਦੀ? ਤੂਸੀ ਨੂੰ ਆਪਣੇ ਪਰਿਵਾਰ ਦੇ ਦਾਗਾਂ ਸਮੇਤ ਰਹਿਣਾ ਪਵੇਗਾ। ਮਾਂ ਨੇ ਪਿਤਾ ਦੀ ਬੇਵਫਾਈ ਝੱਲੀ, ਤੂਸੀ ਆਪਣੇ ਏਵਲਿਨ ਦੀਆਂ ਬੇਵਫਾਈਆਂ ਨਜ਼ਰੰਦਾਜ਼ ਕਰੇਗੀ।

ਤੂਸੀ ਨੇ ਫਰੈਡੀ ਨੂੰ ਖਤ ਲਿਖੇ, ਇਕ ਵਾਕ- ਤੂੰ ਤੇ ਮੈਂ ਬੁਰੇ ਲੋਕ ਨਹੀਂ ਤਾਂ ਵੀ ਫਰੈਡੀ ਆਪਾਂ ਨੂੰ ਸਜ਼ਾਵਾਂ ਮਿਲੀਆਂ।

47 ਸਾਲ ਦੇ ਏਵਲਿਨ ਨੇ 22 ਸਾਲ ਦੀ ਸੁਣੱਖੀ ਅਦਾਕਾਰਾ ਈਵਾ ਨਾਲ 8 ਜੂਨ 1897 ਨੂੰ ਵਿਆਹ ਕਰ ਲਿਆ, ਸਰਟੀਫਿਕੇਟ ਵਿਚ ਆਪਣੇ ਆਪ ਨੂੰ ਸੁਰਗਵਾਸੀ ਪਤਨੀ ਦਾ ਪਤੀ ਲਿਖਵਾਇਆ, ਤੂਸੀ ਦਾ ਕੋਈ ਜ਼ਿਕਰ ਨਹੀਂ। ਜਦੋਂ ਤੂਸੀ ਨੂੰ ਕਿਹਾ ਕਿ ਮੈਂ ਠੀਕ ਨਹੀਂ, ਹਸਪਤਾਲ ਟੈਸਟ ਕਰਵਾਉਣ ਚੱਲਿਆਂ, ਉਦੋਂ ਹਨੀਮੂਨ ਤੇ ਗਿਆ ਸੀ। ਇਕ ਦਿਨ ਆਇਆ, ਜੋ ਘਰੋਂ ਚੁਕ ਸਕਦਾ ਸੀ ਚੁਕਿਆ ਤੇ ਤੂਸੀ ਨੂੰ ਕਿਹਾ- ਜੇ ਮੇਰੇ ਨਾਲ ਗੱਲ ਕਰਨੀ ਹੋਵੇ ਫਲਾਣੇ ਬੰਦੇ ਰਾਹੀਂ ਕਰੀਂ। ਉਸ ਸਾਂਝੇ ਮਿੱਤਰ ਹੱਥ ਤੂਸੀ ਨੇ ਅਨੇਕ ਖਤ ਲਿਖੇ ਪਰ ਏਵਲਿਨ ਨੇ ਜਵਾਬ ਨਾ ਦਿੱਤਾ। ਫਰੈਡੀ ਨੂੰ ਲਿਖਿਆ- ਕਿਉਂ ਲਿਖਦੀ ਰਹੀ ਉਸਨੂੰ ਖਤ? ਚੌਦਾਂ ਸਾਲ ਦਾ ਸਾਥ ਇਕ ਝਟਕੇ ਵਿਚ ਟੁੱਟ ਨਹੀਂ ਸਕਿਆ ਨਾ।

27 ਮਾਰਚ 1897 ਨੂੰ ਤੂਸੀ ਨੂੰ ਇਕ ਖਤ ਮਿਲਿਆ ਜਿਸ ਵਿਚ ਦੱਸਿਆ ਸੀ ਕਿ ਏਵਲਿਨ ਨੇ ਈਵਾ ਨਾਲ ਵਿਆਹ ਕਰਵਾ ਲਿਐ। ਤਿੰਨ ਦਿਨ ਕੀ ਸੋਚਿਆ, ਕਿਸ ਕਿਸ ਨੂੰ ਮਿਲੀ, ਕੁਝ ਪਤਾ ਨਹੀਂ। ਨੌਕਰਾਣੀ ਨੂੰ ਬੁਲਾ ਕੇ ਕੈਮਿਸਟ ਤੋਂ ਇਕ ਦਵਾਈ ਲਿਆਉਣ ਲਈ ਕਿਹਾ। ਆਪਣੇ ਪਤੀ ਦੇ ਪੈਡ ਵਿਚੋਂ ਕਾਗਜ਼ ਤੇ ਦਵਾਈ ਲਿਖੀ ਜਿਸ ਤੇ ਛਪਿਆ ਸੀ- ਡਾ. ਏਵਲਿਨ। ਦਵਾਈ ਸਾਈਨਾਈਡ ਸੀ। ਨੌਕਰਾਣੀ ਨੂੰ ਕਿਹਾ- ਜੇ ਕੈਮਿਸਟ ਪੁਛੇ ਕੀ ਕਰਨੈ, ਆਖ ਦੇਈਂ ਕੁੱਤਾ ਮਾਰਨੈ। ਨੌਕਰਾਣੀ ਦਵਾਈ ਲੈ ਆਈ ਤੇ ਨਾਲ ਇਕ ਰਜਿਸਟਰ ਲੈ ਆਈ, ਕੈਮਿਸਟ ਨੇ ਕਿਹਾ ਸੀ- ਡਾਕਟਰ ਦੇ ਦਸਖਤ ਕਰਵਾ ਕੇ ਲਿਆ ਕਿਉਂਕਿ ਦਵਾਈ ਪਾਬੰਦੀ ਸ਼ੁਦਾ ਹੈ। ਤੂਸੀ ਨੇ ਏਵਲਿਨ ਦੇ ਦਸਖਤ ਕਰ ਦਿੱਤੇ।

ਏਵਲਿਨ ਘਰ ਸੀ ਜਦੋਂ ਤੂਸੀ ਨੇ ਨੌਕਰਾਣੀ ਦਵਾਈ ਲੈਣ ਭੇਜੀ ਪਰ ਨੌਕਰਾਣੀ ਦੀ ਵਾਪਸੀ ਤੋਂ ਪਹਿਲਾਂ ਹੀ ਉਸ ਨੇ ਕਹਿ ਦਿੱਤਾ- ਮੈਂ ਚੱਲਿਆਂ। ਤੂਸੀ ਨੇ ਰੁਕਣ ਲਈ ਕਿਹਾ, ਨਹੀਂ ਰੁਕਿਆ ਹਾਲਾਂਕਿ ਬਿਮਾਰੀ ਕਾਰਨ ਕਮਜ਼ੋਰ ਸੀ। ਉਸਨੂੰ ਪਤਾ ਸੀ ਕੀ ਹੋਣ ਜਾ ਰਿਹੈ। ਚੁਬਾਰੇ ਵਿਚ ਜਾਕੇ ਤੂਸੀ ਨੇ ਤਿੰਨ ਖਤ ਲਿਖੇ- ਇਕ ਵਕੀਲ ਨੂੰ, ਇਸ ਖਤ ਨਾਲ ਉਹ ਖਤ ਨੱਥੀ ਕਰ ਦਿੱਤਾ ਜਿਹੜਾ 27 ਮਾਰਚ ਨੂੰ ਮਿਲਿਆ ਸੀ। ਦੂਜਾ ਏਵਲਿਨ ਨੂੰ ਕਿ ਛੇਤੀ ਖੇਡ ਖਤਮ ਹੋ ਜਾਏਗੀ ਪਿਆਰੇ। ਤੇਰੇ ਵਾਸਤੇ ਉਹੀ ਲਫਜ਼ ਵਰਤਾਂਗੀ ਜਿਹੜਾ ਸਾਰੀ ਉਮਰ ਵਰਤਿਆ- ਪਿਆਰ। ਤੀਜਾ ਆਪਣੇ ਭਾਣਜੇ ਜਾਨੀ ਨੂੰ। ਭਾਣਜੇ ਨੂੰ ਲਿਖਿਆ- ਪਿਆਰੇ ਜਾਨੀ, ਮੇਰੇ ਆਖਰੀ ਅੱਖਰ ਤੇਰੇ ਨਾਮ ਹਨ। ਆਪਣੇ ਨਾਨੇ ਦੇ ਸੁਫਨੇ ਅਨੁਸਾਰ ਬਣਨ ਦਾ ਯਤਨ ਕਰੀਂ। ਤੇਰੀ ਮਾਸੀ- ਤੂਸੀ।

ਨੌਕਰਾਣੀ ਰਜਿਸਟਰ ਦੇਕੇ ਆਈ ਤਾਂ ਦੇਖਿਆ ਤੂਸੀ ਲੇਟੀ ਪਈ ਹੈ, ਸਾਹ ਚੱਲ ਰਿਹੈ, ਛੱਤ ਵੱਲ ਦੇਖ ਰਹੀ ਹੈ ਪਰ ਤੱਕਣੀ ਠੀਕ ਨਹੀਂ। ਪੁੱਛਿਆ- ਕੀ ਹੋਇਐ ਤੂਸੀ? ਕੋਈ ਜਵਾਬ ਨਹੀਂ। ਗਵਾਂਢਣ ਨੂੰ ਲੈਕੇ ਆਉਣ ਤੱਕ ਖਤਮ।

ਏਵਲਿਨ ਰੇਲ ਰਾਹੀਂ ਪਾਰਟੀ ਦਫਤਰ ਲੰਡਨ ਪੁੱਜਾ ਤੇ ਮੌਜੂਦ ਬੰਦਿਆ ਨੂੰ ਪੁੱਛਿਆ- ਦੇਖੋ ਟਾਈਮ ਕੀ ਹੋਇਐ? ਉਸਨੂੰ ਪਤਾ ਸੀ ਖੁਦਕਸ਼ੀ ਹੋਏਗੀ, ਆਪਣੇ ਬਚਾਉ ਦਾ ਰਸਤਾ। ਸ਼ਾਮੀ ਪੰਜ ਵਜੇ ਘਰ ਪਰਤਿਆ, ਪੁਲਸ ਆ ਚੁੱਕੀ ਸੀ ਇਸ ਕਰਕੇ ਖੁਦਕਸ਼ੀ ਨੋਟ ਪਾੜ ਨਾ ਸਕਿਆ। ਦਫਨ ਵਕਤ ਰਿਸ਼ਤੇਦਾਰ ਅਤੇ ਹਮਦਰਦ ਆਏ। ਲਾਰਾ ਅਤੇ ਫਰੈਡੀ ਨਹੀਂ ਆਏ। ਬਾਕੀਆਂ ਤੋਂ ਇਲਾਵਾ ਏਵਲਿਨ ਨੇ ਵੀ ਸ਼ਰਧਾਂਜਲੀ ਦਿੱਤੀ। ਅਖਬਾਰ ਨੇ ਛਾਪਿਆ- ਜਦੋਂ ਏਵਲਿਨ ਸ਼ਰਧਾਂਜਲੀ ਦੇ ਰਿਹਾ ਸੀ, ਹਾਜ਼ਰੀਨ ਗੁੱਸੈਲੀਆਂ ਨਜ਼ਰਾਂ ਨਾਲ ਇਉਂ ਦੇਖ ਰਹੇ ਸਨ ਕਿ ਵਸ ਚਲੇ ਤਾਂ ਟੁਕੜੇ ਟੁਕੜੇ ਕਰ ਦਈਏ।

ਪੁਲਸ ਨੇ ਪੜਤਾਲ ਵਾਸਤੇ ਏਵਲਿਨ ਬੁਲਾਇਆ, ਪੁੱਛਿਆ- ਤੁਹਾਡੀ ਪਤਨੀ ਸੀ ? ਉਤਰ- ਨਹੀਂ। -ਉਮਰ ਕਿੰਨੀ? -ਪਤਾ ਨਹੀਂ। -ਖੁਦਕਸ਼ੀ ਦਾ ਕਾਰਨ? - ਅਕਸਰ ਕਿਹਾ ਕਰਦੀ ਕਿ ਖੁਦਕਸ਼ੀ ਕਰਾਂਗੀ, ਮੈਨੂੰ ਵੀ ਕਿਹਾ ਕਰਦੀ ਸੀ- ਇਕੱਠੇ ਖੁਦਕਸ਼ੀ ਕਰੀਏ। ਮੈਂ ਨਹੀਂ ਮੰਨਿਆਂ।

ਤੂਸੀ ਪਾਸੋਂ ਉਸਨੂੰ ਦੋ ਹਜ਼ਾਰ ਪੌਂਡ ਕੈਸ਼ ਅਤੇ ਡੇਢ ਹਜ਼ਾਰ ਪੌਂਡ ਦੀ ਸੰਪਤੀ ਮਿਲੀ। ਕਈ ਮਹੀਨਿਆ ਦੀ ਅੱਯਾਸ਼ੀ ਲਈ ਕਾਫੀ। ਪਰ ਉਸ ਦੀ ਕਿਸਮਤ ਵਿਚ ਵੀ ਲੰਮਾ ਸਮਾਂ ਜਿਉਣਾਂ ਨਹੀਂ ਲਿਖਿਆ ਸੀ, ਦੋ ਅਗਸਤ ਨੂੰ ਬਿਮਾਰੀ ਨੇ ਪੂਰਾ ਦੱਬ ਲਿਆ, ਈਵਾ ਦੇ ਫਲੈਟ ਵਿਚ ਮੌਤ ਹੋਈ। ਈਵਾ ਨੂੰ ਸਾਢੇ ਅੱਠ ਸੌ ਪੌਂਡ ਮਿਲੇ।

ਪਾਰਟੀ ਨੇ ਫੈਸਲਾ ਕੀਤਾ, ਤੂਸੀ ਦੇ ਨਾਮ ਨਾਲੋਂ ਏਵਲਿਨ ਹਟਾ ਦਿੱਤਾ ਜਾਵੇ। ਇਹ ਸ਼ਬਦ ਕੱਟ ਕੇ ਉਸ ਦਾ ਕੰਵਾਰਾ ਨਾਮ ਲਿਖਿਆ ਜਾਏਗਾ- ਤੂਸੀ ਮਾਰਕਸ।

ਦੋ ਰੂਸੀ ਸਾਈਕਲ ਸਵਾਰ 1910 ਦੀਆਂ ਗਰਮੀਆਂ ਵਿਚ ਫਰਾਂਸ ਲਫਾਰਗ ਦੇ ਘਰ ਆਏ। ਲੈਨਿਨ ਅਤੇ ਉਸਦੀ ਪਤਨੀ। ਦੋਵੇਂ 1905 ਦੇ ਫੇਲ੍ਹ ਇਕਲਾਬ ਦੇ ਭਗੌੜੇ ਸਨ। ਦੋਵੇਂ ਪਾਰਟੀ ਦੀਆਂ ਗੱਲਾਂ ਕਰਨ ਲੱਗੇ, ਪਤਨੀ, ਲਾਰਾ ਨਾਲ ਬਗੀਚੇ ਦੀ ਸੈਰ ਕਰਨ ਲੱਗੀ। ਵਾਜ ਮਾਰ ਕੇ ਕਿਹਾ- ਲੈਨਿਨ, ਆਹ ਦੇਖ ਮੈਂ ਕਾਰਲ ਮਾਰਕਸ ਦੀ ਧੀ ਨਾਲ ਖਲੋਤੀ ਹਾਂ, ਹੈ ਨਾ ਕਮਾਲ ? ਲਾਰਾ ਨਾਲ ਬਹਿਸ ਕਰਦਿਆਂ ਲਫਾਰਗ ਦਾ ਆਖਰੀ ਇਹ ਵਾਕ ਹੁੰਦਾ- ਜਨਾਨੀਆਂ ਦੇ ਵਾਲ ਲੰਬੇ ਹੁੰਦੇ ਨੇ ਖਿਆਲ ਛੋਟੇ। ਸਾਲ 1903 ਵਿਚ ਲੌਂਗੇ ਦੀ ਮੌਤ ਪਿੱਛੋ ਆਪਣੇ ਭਾਣਜਿਆਂ ਤੇ ਭਾਣਜੀ ਨੂੰ ਲਾਰਾ ਲੈ ਆਈ ਸੀ। ਪਰ ਉਸ ਨੂੰ ਆਪਣੇ ਮਰਹੂਮ ਬੱਚਿਆਂ ਦੀ ਯਾਦ ਆਉਂਦੀ ਰਹਿੰਦੀ। ਕਦੀ ਕਦੀ ਵਧੀਕ ਸ਼ਰਾਬ ਪੀ ਲੈਂਦੀ।

25 ਨਵੰਬਰ 1911 ਨੂੰ ਪਤੀ ਪਤਨੀ ਪੈਰਿਸ ਖਰੀਦੋ ਫਰੋਖਤ ਕਰਨ ਗਏ। ਰਾਤ ਦਾ ਖਾਣਾ ਖਾਧਾ, ਇਕ ਫਿਲਮ ਦੇਖੀ, ਲਾਰਾ ਨੇ ਆਪਣੇ ਲਈ ਨਵਾਂ ਹੈਟ ਖਰੀਦਿਆ। ਬਾਗਬਾਨ ਨੇ ਦੱਸਿਆ ਕਿ ਵਾਪਸੀ ਵੇਲੇ ਖੁਸ਼ ਲਗਦੇ ਸਨ। ਚਾਹ ਨਾਲ ਕੇਕ ਖਾਧਾ। 26 ਨਵੰਬਰ ਨੂੰ ਸਫਾਈ ਵਾਸਤੇ ਨੌਕਰ ਨੇ ਦਰਵਾਜ਼ੇ ਖੋਲ੍ਹੇ। ਸੁਤੇ ਨਹੀਂ ਉਠੇ। ਦਸ ਵੱਜ ਗਏ, ਬਰੇਕਫਾਸਟ ਵਾਸਤੇ ਨਹੀਂ ਕਿਹਾ। ਏਨੀ ਦੇਰ ਕਿਉਂ? ਬਾਗਬਾਨ ਨੂੰ ਬੁਲਾਇਆ। ਦੋਵੇਂ ਖਤਮ। ਪੁਲਸ ਅਤੇ ਡਾਕਟਰ ਆ ਗਏ। ਡਾਕਟਰ ਨੇ ਦੱਸਿਆ- ਲਗਦੈ ਕਿ ਲਫਾਰਗ ਨੇ ਕੱਲ੍ਹ ਸ਼ਾਮੀ ਲਾਰਾ ਦੇ ਸਾਇਨਾਈਡ ਦਾ ਟੀਕਾ ਲਾਇਆ ਤੇ ਸਵੇਰ ਸਾਰ ਆਪਣੇ। ਮੇਜ਼ ਤੇ ਇਕ ਟੈਲੀਗ੍ਰਾਮ ਲਿਖੀ ਪਈ ਸੀ, ਇਕ ਖੁਦਕਸ਼ੀ ਨੋਟ। ਟੈਲੀਗ੍ਰਾਮ ਬਾਗਬਾਨ ਵਲੋਂ ਭਾਣਜੇ ਐਡਗਰ ਲੌਂਗੇ ਨੂੰ ਜਾਣੀ ਸੀ, ਲਿਖਿਆ- ਸ੍ਰੀਮਾਨ ਅਤੇ ਸ੍ਰੀਮਤੀ ਲਫਾਰਗ ਦੀ ਮੌਤ ਹੋ ਗਈ ਹੈ, ਜਲਦੀ ਪੁੱਜੋ- ਬਾਗਬਾਨ ਡੂਸੇ।

ਖੁਦਕਸ਼ੀ ਨੋਟ: ਮਨ ਅਤੇ ਜਿਸਮ ਵਲੋਂ ਪੂਰੀ ਤਰ੍ਹਾਂ ਤੰਦਰੁਸਤ ਮੈਂ ਆਪਣੇ ਆਪ ਨੂੰ ਖਤਮ ਕਰ ਰਿਹਾ ਹਾਂ ਕਿਉਂਕਿ ਬੁਢੇਪਾ ਮੇਰੀਆ ਸਾਰੀਆਂ ਖੁਸ਼ੀਆਂ ਅਤੇ ਸ਼ਕਤੀਆਂ ਨੂੰ ਇਕ ਇਕ ਕਰਕੇ ਖੋਹੇਗਾ। ਕਈ ਸਾਲ ਪਹਿਲਾਂ ਫੈਸਲਾ ਕੀਤਾ ਸੀ ਕਿ ਸੱਤਰ ਤੋਂ ਵਧੀਕ ਸਾਲ ਨਹੀਂ ਰਹਿਣਾ। ਪੋਟਾਸ਼ਿਅਮ ਸਾਇਨਾਈਡ ਦਾ ਟੀਕਾ ਲਾਇਆ ਹੈ। ਖੁਸ਼ ਹਾਂ, ਪੱਕਾ ਯਕੀਨ ਹੈ ਮੈਂ ਜਿਸ ਉਦੇਸ਼ ਲਈ 45 ਸਾਲ ਸੰਘਰਸ਼ ਕੀਤਾ, ਪੂਰਾ ਹੋਵੇਗਾ। ਇਨਕਲਾਬ ਜ਼ਿੰਦਾਬਾਦ। ਅੰਤਰਰਾਸ਼ਟਰੀ ਇਨਕਲਾਬ, ਜ਼ਿੰਦਾਬਾਦ। -ਪਾਲ ਲਫਾਰਗ।

ਮੇਜ਼ ਉਪਰ ਪਲੂਟਾਰਕ ਦੀ ਕਿਤਾਬ *ਲਾਈਵਜ਼* ਖੁੱਲ੍ਹੀ ਪਈ ਸੀ ਯਾਨੀ ਕਿ ਰਾਤ ਦੇਰ ਤੱਕ ਪੜ੍ਹਦਾ ਰਿਹਾ। ਜਿਹੜਾ ਪੰਨਾ ਖੁੱਲ੍ਹਾ ਹੈ ਉਸ ਉਪਰ ਕੈਟੋ ਦ ਯੰਗਰ ਦੀ ਖੁਦਕਸ਼ੀ ਲਿਖੀ ਹੋਈ ਹੈ। ਉਸਨੇ ਪੇਟ ਵਿਚ ਛੁਰਾ ਮਾਰ ਕੇ ਆਪਣੀਆਂ ਅੰਤੜੀਆਂ ਵੀ ਬਾਹਰ ਖਿੱਚ ਲਈਆਂ ਸਨ, ਕਿਤੇ ਡਾਕਟਰ ਬਚਾ ਨਾ ਲਵੇ।

ਕੀ ਲਾਰਾ ਮੰਨ ਗਈ ਹੋਵੇਗੀ? ਬਾਗਬਾਨ ਦਾ ਕਹਿਣਾ ਹੈ- ਹਾਂ। ਜੇ ਨਾ ਮੰਨਦੀ ਤਾਂ ਲਫਾਰਗ ਨੇ ਵੀ ਨਹੀਂ ਮਰਨਾ ਸੀ। ਸੱਤਰ ਦਾ ਹੋਣ ਵਿਚ ਦੋ ਮਹੀਨੇ ਬਾਕੀ ਸਨ। ਲਾਰਾ 66 ਸਾਲ ਦੀ ਸੀ।

ਇਸ ਵੱਡੇ ਪਰਿਵਾਰ ਵਿਚ ਹੁਣ ਜਾਨੀ ਲੌਂਗੇ ਮੁਖੀ ਸੀ, ਕਾਰਲ ਦਾ ਵੱਡਾ ਦੋਹਤਾ। ਇਸ ਵਕਤ 35 ਸਾਲ ਦਾ। ਫਰੈਡੀ ਦੀ ਕਿਸੇ ਨੂੰ ਕੀ ਪ੍ਰਵਾਹ। ਫਰੈਡੀ ਨੇ ਜਾਨੀ ਨੂੰ ਤਾਰ ਭੇਜੀ- ਮੌਤਾਂ ਦੀ ਖਬਰ ਸੁਣ ਕੇ ਸਦਮਾ ਲੱਗਾ। ਇਥੇ ਭਾਂਤ ਭਾਂਤ ਦੀਆਂ ਗੱਲਾਂ ਹੋ ਰਹੀਆਂ ਹਨ, ਤੂੰ ਮੌਤ ਦਾ ਕਾਰਨ ਲਿਖ। ਆਖਰੀ ਵਾਰ ਭੈਣ ਲਾਰਾ ਨੂੰ ਮਿਲਿਆ, ਕਿੰਨੀ ਖੁਸ਼ ਸੀ ਉਹ।

ਫਰੈਡੀ 60 ਸਾਲ ਦਾ ਹੋ ਗਿਐ। ਇਕ ਸਾਲ ਪਹਿਲਾਂ ਬਿਮਾਰ ਹੋ ਗਿਆ। ਆਪ੍ਰੇਸ਼ਨ ਹੋਣਾ ਸੀ। ਉਸ ਨੂੰ ਲੱਗਾ ਆਪ੍ਰੇਸ਼ਨ ਪਿੱਛੋਂ ਬਚੇਗਾ ਨਹੀਂ। ਜਾਨੀ ਨੂੰ ਖਤ ਲਿਖਿਆ - ਤੈਨੂੰ, ਕੇਵਲ ਤੈਨੂੰ ਸੱਚ ਦਾ ਪਤਾ ਹੋਣਾ ਚਾਹੀਦੈ। ਬਜਾਇ ਇਸ ਦੇ ਕਿ ਹੋਰਾਂ ਤੋਂ ਜਾਣੇ, ਮੈਂ ਹੀ ਦੱਸ ਦਿਆਂ ਕਿ ਮੈਂ ਕਾਰਲ ਮਾਰਕਸ ਦਾ ਪੁੱਤਰ ਹਾਂ।

ਪੁਲਸ ਅਨੁਸਾਰ ਦਸ ਹਜ਼ਾਰ, ਕਾਮਰੇਡਾਂ ਅਨੁਸਾਰ ਦੋ ਲੱਖ ਬੰਦੇ ਲਾਰਾ ਜੋੜੀ ਦੇ ਜਨਾਜ਼ੇ ਵਿਚ ਸ਼ਾਮਲ ਹੋਏ। ਲਗਦਾ ਸੀ ਪੂਰਾ ਪੈਰਿਸ ਦਫਨ ਹੋਣ ਲੱਗਾ ਹੈ। ਦੋ ਬੰਦਿਆਂ ਦਾ ਨਹੀਂ, ਇਕ ਯੁੱਗ ਦਾ ਅੰਤ ਹੋਇਆ, ਕਾਰਲ-ਏਂਗਲਜ਼ ਦਾ ਯੁੱਗ। ਨਵੀਂ ਪੀੜ੍ਹੀ ਨੇ ਸ਼ਰਧਾਂਜਲੀਆਂ ਦੇਣੀਆਂ ਹਨ।

ਕਈ ਦੇਸਾਂ ਦੇ ਨਾਗਰਿਕਾਂ ਨੇ ਸ਼ਰਧਾਂਜਲੀ ਦਿੱਤੀ। ਇਕ ਰੂਸੀ ਜੁਆਨ ਨੇ ਕਿਹਾ- ਯੁੱਧ, ਕੇਵਲ ਯੁੱਧ। ਮ੍ਰਿਤਕਾਂ ਦਾ ਸੁਫਨਾ ਪੂਰਾ ਕਰਨ ਲਈ ਜੰਗ, ਕਾਮਿਆਂ ਦੀ ਵਿਜੇ। ਪੁਲਸ ਦੀ ਰਿਪਰੋਟ ਵਿਚ ਲਿਖਿਆ ਹੈ- ਪਤਾ ਨਹੀਂ ਇਹ ਰੂਸੀ ਕੌਣ ਸੀ।

ਇਹ ਵਲਾਦਿਮੀਰ ਲੈਨਿਨ ਸੀ। ਇਸ ਦਿਨ ਤੋਂ ਛੇ ਸਾਲ ਬਾਦ ਲੈਨਿਨ ਦਾ ਸੁਫਨਾ ਸਾਕਾਰ ਹੋਇਆ। ਰੂਸ ਵਿਚ ਰਾਜ ਪਲਟ ਗਿਆ। ਕਾਰਲ ਦੀ ਸੰਤਾਨ ਵਿਚੋਂ ਕੇਵਲ ਫਰੈਡੀ ਇਨਕਲਾਬ ਆਉਂਦਾ ਦੇਖ ਸਕਿਆ। ਕੀ ਰੂਸੀ ਇਨਕਲਾਬ ਉਸ ਦੇ ਪਿਤਾ ਦੀ ਥਿਊਰੀ ਅਨੁਸਾਰ ਸੀ, ਫਰੈਡੀ ਨੂੰ ਕੋਈ ਪਤਾ ਨਹੀਂ।

ਇਛਿਤ ਵਸਤੂ ਵਾਸਤੇ ਆਦਮੀ ਖਤਰਨਾਕ ਯੁੱਧ ਲੜਦਾ ਹੈ, ਪਰ ਹਾਰਦਾ ਹੈ। ਹਾਰਨ ਪਿੱਛੋਂ ਉਹ ਵਸਤੂ ਆਪੇ ਮਿਲ ਜਾਂਦੀ ਹੈ ਤਾਂ ਸੋਚਦਾ ਹੈ ਕਿ ਇਹ ਤਾਂ ਉਹ ਹੈ ਹੀ ਨਹੀਂ -ਵਿਲੀਅਮ ਮਾਰਿਸ।

ਮੈਨੂੰ ਸੋਸ਼ਲਿਜ਼ਮ ਜਾਂ ਕਮਿਊਨਿਜ਼ਮ ਤੋਂ ਕਦੀ ਕੋਈ ਪ੍ਰੇਰਨਾ ਨਹੀਂ ਮਿਲੀ। ਤੰਗੀਆਂ ਤੁਰਸ਼ੀਆਂ ਬੜੀਆਂ ਦੇਖੀਆਂ, ਕਾਮਰੇਡ ਗਰੀਬਾਂ ਦੇ ਹਮਦਰਦ ਸਨ, ਤਾਂ ਵੀ ਨਹੀਂ। ਮੇਰੇ ਦਿਲ ਦਿਮਾਗ ਵਿਚ ਸਿੱਖ ਸੰਸਕਾਰ ਏਨੇ ਪ੍ਰਬਲ ਸਨ ਕਿ ਹੋਰ ਕੋਈ ਵਾਦ ਪ੍ਰਵਾਨ ਨਹੀਂ ਹੋ ਸਕਦਾ ਸੀ ਖਾਸ ਕਰਕੇ ਉਸ ਸੂਰਤ ਵਿਚ ਜਦੋਂ ਇਹ ਨਾਸਤਿਕ ਹੋਵੇ। ਪਰ ਮੈਂ ਕਾਰਲ ਮਾਰਕਸ ਦੇ ਜੀਵਨ ਬਾਰੇ ਜਾਣਨਾ ਚਾਹਿਆ। ਉਸ ਦਾ ਕਾਰਨ ਇਹ ਕਿ ਬੁੱਧ, ਯਸੂ ਮਸੀਹ ਅਤੇ ਹਜ਼ਰਤ ਮੁਹੰਮਦ ਤੋਂ ਬਾਦ ਦੁਨੀਆਂ ਜਿਸ ਤੋਂ ਪ੍ਰਭਾਵਿਤ ਹੋਈ ਉਹ ਕਾਰਲ ਮਾਰਕਸ ਹੈ। ਧਰਮ ਦਾ ਵਿਦਿਆਰਥੀ ਹੋਣ ਦੇ ਨਾਤੇ ਮੈਨੂੰ ਪਤਾ ਹੈ ਕਿ ਈਸਾ ਤੇ ਬੁੱਧ ਤੋਂ ਲੈਕੇ ਸਿੱਖ ਗੁਰੂ ਸਾਹਿਬਾਨ, ਹਰ ਪੈਗੰਬਰ ਨੇ ਦੁਨਿਆਵੀ ਮਾਇਆ ਦੀ ਹੋੜ ਨੂੰ ਇਨਸਾਨੀ ਸ਼ਖਸੀਅਤ ਦੇ ਰੂਹਾਨੀ ਵਿਕਾਰ ਲਈ ਸਭ ਤੋਂ ਵੱਡਾ ਰੋੜਾ ਮੰਨਿਆ ਹੋਇਆ ਹੈ। ਬਾਈਬਲ ਅਨੁਸਾਰ ਹਾਥੀ ਸੂਈ ਦੇ ਨੱਕੇ ਵਿਚੋਂ ਤਾਂ ਭਲੇ ਲੰਘ ਜਾਵੇ, ਪਰਾਇਆ ਹੱਕ ਖਾਣ ਵਾਲੇ ਮਾਇਆਧਾਰੀ ਲਈ ਸੱਚੀ ਦਰਗਾਹ ਵਿਚ ਢੋਈ ਨਹੀਂ। ਮਾਇਆ ਦੇ ਜਾਲ ਵਿਚੋਂ ਆਦਮੀ ਕਿੰਝ ਮੁਕਤ ਹੋਵੇ, ਕਾਰਲ ਮਾਰਕਸ ਦਾ ਇਹੋ ਕੇਂਦਰੀ ਸਰੋਕਾਰ ਸੀ। ਇਨਕਲਾਬ ਤੋਂ ਬਾਦ ਸਭ ਸਰਕਾਰਾਂ ਨੇ ਮਜ਼ਦੂਰਾਂ ਦਾ ਭਲਾ ਕਰਨ ਲਈ ਯਤਨ ਆਰੰਭੇ, ਇਸ ਕਰਕੇ ਨਹੀਂ ਕਿ ਉਨ੍ਹਾਂ ਨੂੰ ਕਾਰਲ ਦੀ ਥਿਊਰੀ ਸਹੀ ਲੱਗਣ ਲੱਗੀ, ਡਰ ਪੈਦਾ ਹੋਇਆ ਕਿ ਕਾਮਿਆਂ ਦੇ ਦੁਖਾਂ ਕਾਰਨ ਹੋਰ ਦੇਸਾਂ ਵਿਚ ਰੂਸ ਵਰਗਾ ਭਾਣਾ ਨਾ ਵਾਪਰ ਜਾਵੇ। ਬਰਨਾਰਡ ਸ਼ਾਅ ਨੇ ਲਿਖਿਆ- ਆਦਮੀ ਜਿਹੜਾ ਸਭ ਤੋਂ ਵੱਡਾ ਕ੍ਰਿਸ਼ਮਾ ਕਰ ਸਕਦਾ ਹੈ, ਕਾਰਲ ਮਾਰਕਸ ਨੇ ਕੀਤਾ, ਉਸਨੇ ਜਹਾਨ ਦਾ ਦਿਲ ਬਦਲਿਆ।

ਕਾਰਲ ਜਾਣ ਗਿਆ ਕਿ ਹਰ ਚੀਜ਼ ਬਦਲੇਗੀ। ਪਰ ਜਿਥੇ ਮਜ਼ਦੂਰਾਂ ਦਾ ਰਾਜ ਕਾਇਮ ਹੋਏਗਾ, ਉਹ ਵੀ ਬਦਲ ਜਾਏਗਾ ਇਹ ਉਸਨੂੰ ਪਤਾ ਨਹੀਂ ਸੀ। ਲੈਨਿਨ ਨੂੰ ਵੀ ਪਤਾ ਨਹੀਂ ਸੀ। ਤਾਂ ਵੀ ਉਨ੍ਹਾਂ ਦੀ ਕਥਨੀ ਅਤੇ ਕਰਨੀ ਅਸਰੰਦਾਜ਼ ਰਹੇਗੀ।

ਕਾਰਲ ਮਾਰਕਸ ਰੱਬ ਦੀ ਹੋਂਦ ਤੋਂ ਮੁਨਕਿਰ ਸੀ, ਮੈਂ ਜਿਹੜਾ ਕਿ ਆਸਤਕ ਹਾਂ, ਸੋਚਦਾ ਹਾਂ, ਜਿਸ ਥਾਂ ਤੇ ਜਿਸ ਕਿਸਮ ਦੇ ਮਸੀਹੇ ਦੀ ਲੋੜ ਪਵੇ, ਰੱਬ ਭੇਜਦਾ ਹੈ। ਗੁਰਵਾਕ ਹੈ :

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ।
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।(ਮ: 3, ਗੁਰੂ ਗ੍ਰੰਥ ਸਾਹਿਬ ਪੰਨਾ- 853)

ਨਿਆਸਰੇ ਕਾਮਿਆਂ, ਮਜ਼ਦੂਰਾਂ ਅਤੇ ਮਾਸੂਮ ਮਜ਼ਲੂਮਾਂ ਦੀ ਮੁਕਤੀ ਦਾ ਦੁਆਰ ਉਨ੍ਹੀਵੀਂ ਸਦੀ ਵਿਚ ਕਾਰਲ ਮਾਰਕਸ ਰਾਹੀਂ ਖੁਲ੍ਹੇ, ਰੱਬ ਸੱਚੇ ਦੀ ਰਜ਼ਾ ਸੀ। ਕਾਰਲ ਮਾਰਕਸ ਨੇ ਜ਼ਿੰਦਗੀ ਭਰ ਮੁਸੀਬਤਾਂ ਦੇ ਭਿਆਨਕ ਤੂਫ਼ਾਨਾਂ ਵਿਚ ਘਿਰੇ ਰਹਿਣ ਦੇ ਬਾਵਜੂਦ ਜਿਸ ਲਗਨ ਨਾਲ ਮਾਨਵ ਮੁਕਤੀ ਦੇ ਪ੍ਰੋਜੈਕਟ ਲਈ ਕੰਮ ਕੀਤਾ, ਸਤਿਕਾਰਯੋਗ ਹੈ।

**ਆਈਨਸਟੀਨ**

1543 ਅਤੇ 1687 ਤੋਂ ਬਾਦ 1905 ਦਾ ਸਾਲ ਸਮੇਂ ਦੀ ਪੱਟੀ ਉਪਰ ਵੱਡਾ ਨਿਸ਼ਾਨ ਛੱਡ ਗਿਆ। ਕਾਪਰਨਿਕਸ ਨੇ 1543 ਵਿਚ ਆਪਣੀ ਨਵੀਂ ਥਿਊਰੀ ਨਾਲ ਆਦਮੀ ਨੂੰ ਬ੍ਰਹਿਮੰਡ ਦੇ ਕੇਂਦਰ ਵਿਚੋਂ ਉਖਾੜ ਕੇ ਇਕ ਮਾਮੂਲੀ ਗ੍ਰਹਿ ਉਪਰ ਟਿਕਾ ਦਿੱਤਾ ਯਾਨੀ ਕਿ ਧਰਤੀ ਅਨੰਤ ਵਿਸ਼ਵ ਵਿਚ ਇਕ ਨਿਗੂਣਾ ਟੁਕੜਾ ਹੈ ਜਿਹੜਾ ਸੂਰਜ ਦੀ ਪਰਿਕਰਮਾ ਕਰ ਰਿਹਾ ਹੈ। ਸਾਲ 1687 ਵਿਚ ਨਿਊਟਨ ਦਾ *Principia Mathematica* ਛਪਿਆ ਜਿਸਨੇ ਮਕਾਨਕੀ ਭੌਤਿਕ ਵਿਗਿਆਨ ਵਿਚ ਕ੍ਰਾਂਤੀ ਲਿਆ ਦਿੱਤੀ। ਇਕ ਅਜਨਬੀ ਜੁਆਨ ਆਈਨਸਟੀਨ ਨੇ 1905 ਵਿਚ ਚਾਰ ਖੋਜ ਪੱਤਰ ਜਰਮਨੀ ਦੇ ਵਿਗਿਆਨ-ਮੈਗਜ਼ੀਨ ਵਿਚ ਛਪਣ ਲਈ ਭੇਜੇ ਜਿਨ੍ਹਾਂ ਨੇ ਦੁਨੀਆਂ ਵਿਚ ਅਣਕਿਆਸੀ ਤਬਦੀਲੀ ਲਿਆਂਦੀ। ਇਨ੍ਹਾਂ ਵਿਚੋਂ ਤਿੰਨ 1905 ਵਿਚ ਅਤੇ ਚੌਥਾ 1906 ਵਿਚ ਛਪਿਆ। ਆਈਨਸਟੀਨ ਦੇ ਜੀਵਨੀਕਾਰ ਅਬਰਾਹਮ ਪਾਇਸ ਨੇ ਲਿਖਿਆ- ਕੇਵਲ ਇਕ ਸਾਲ ਵਿਚ ਏਡੀ ਵਡੀ ਹਲਚਲ ਮਚਾ ਦੇਣ ਵਾਲਾ ਵਿਗਿਆਨੀ ਪਹਿਲਾਂ ਕਦੀ ਨਹੀਂ ਹੋਇਆ।

ਇਨ੍ਹਾਂ ਵਿਚੋਂ ਦੋ ਖੋਜ ਪੱਤਰ ਸਾਪੇਖਤਾ ਦੇ ਆਮ ਸਿਧਾਂਤ *(General Theroy of Relativity)* ਉਪਰ ਸਨ, ਇਨ੍ਹਾਂ ਸਦਕਾ ਨਿਊਟਨ ਤੋਂ ਪਹਿਲਾਂ ਤੱਕ ਦੀ ਸਾਰੀ ਫਿਜਿਕਸ ਦੀ ਦਿਸ਼ਾ ਬਦਲ ਗਈ। ਇਨ੍ਹਾਂ ਪੇਪਰਾਂ ਉਪਰ ਆਪਣੀ ਗੱਲ ਨੂੰ ਸਹੀ ਸਿੱਧ ਕਰਨ ਲਈ ਪੂਰਬਲੇ ਹਵਾਲੇ ਨੱਥੀ ਨਹੀਂ ਸਨ ਕਿਉਂਕਿ ਇਸ ਵਿਸ਼ੇ ਉਪਰ ਪਹਿਲਾਂ ਕੰਮ ਹੋਇਆ ਹੀ ਨਹੀਂ ਸੀ। ਇਨ੍ਹਾਂ ਵਿਚਲੇ ਗਣਿਤ ਸ਼ਾਸਤਰ ਦੇ ਹਵਾਲੇ ਸਾਧਾਰਣ ਸਨ ਪਰ ਨਤੀਜੇ ਤਹਿਲਕਾ ਮਚਾ ਦੇਣ ਵਾਲੇ। ਸੱਜੇ ਖੱਬੇ ਪਈਆਂ ਦਲੀਲਾਂ ਅਤੇ ਸੂਤਰਾਂ ਨੂੰ ਪੂਰੀ ਤਰ੍ਹਾਂ ਨਜਰੰਦਾਜ਼ ਕਰਕੇ ਆਈਨਸਟੀਨ ਨੇ ਦਲੀਲਾਂ ਦੀ ਅਟੁੱਟ ਲੜੀ ਰਾਹੀਂ ਵਿਗਿਆਨ ਲਈ ਨਵੇਂ ਦਰਵਾਜੇ ਖੋਲ੍ਹੇ। ਇਕ ਸਾਲ ਦੌਰਾਨ ਏਨੀ ਵਡੀ ਤਬਦੀਲੀ ਵਿਗਿਆਨ ਦੇ ਇਤਿਹਾਸ ਵਿਚ ਪਹਿਲੋਂ ਵਾਪਰੀ ਨਹੀਂ ਸੀ। ਵਚਿਤਰ ਗੱਲ ਇਹ ਹੋਈ ਕਿ ਆਈਨਸਟੀਨ ਨਾ ਪੂਰਬਲੀਆਂ ਲਭਤਾਂ ਦੀ ਵਰਤੋਂ ਕਰਦਾ ਸੀ ਨਾ ਸਮਕਾਲੀ ਵਿਗਿਆਨੀਆਂ ਨਾਲ ਸਲਾਹ ਮਸ਼ਵਰਾ ਕਰਦਾ। ਭੂਤ ਅਤੇ ਵਰਤਮਾਨ ਤੋਂ ਬੇਖਬਰ ਇਕਲੇ ਗ੍ਰਹਿ ਉਪਰ, ਇਕੱਲਾ ਰਹਿੰਦਾ ਹੋਇਆ ਉਹ ਸਗਲ ਸੰਸਾਰਾਂ ਦਾ ਦਰਸ਼ਕ ਸੀ।

ਦੱਖਣੀ ਜਰਮਨੀ ਦੇ ਉੱਮ ਨਗਰ ਵਿਚ 14 ਮਾਰਚ 1879 ਨੂੰ ਪੈਦਾ ਹੋਏ ਇਸ ਬੱਚੇ ਦੇ ਮਾਪੇ ਯਹੂਦੀ ਸਨ ਪਰ ਉਨ੍ਹਾਂ ਦੀ ਧਰਮ ਵਿਚ ਰੁਚੀ ਨਹੀਂ ਸੀ। ਪਿਤਾ ਮਾਮੂਲੀ ਦੁਕਾਨਦਾਰ ਸੀ, ਕੰਮ ਨਾ ਚੱਲਿਆ ਤਾਂ 1880 ਵਿਚ ਮਿਉਨਿਖ ਨਗਰ ਚਲੇ ਗਏ। ਇਸ ਬੱਚੇ ਨੂੰ ਤਿੰਨ ਸਾਲ ਦੀ ਉਮਰ ਤੱਕ ਬੋਲਣਾ ਨਹੀਂ ਆਇਆ, ਮਾਪਿਆ ਨੂੰ ਲੱਗਾ ਸ਼ਾਇਦ ਮਾਨਸਿਕ ਤੌਰ ਤੇ ਠੀਕ ਨਹੀਂ ਹੈ। ਇਸ ਸਮੇਂ ਨੂੰ ਯਾਦ ਕਰਦਿਆਂ ਖੁਦ ਦਸਦਾ ਹੈ-

> ਚੰਗਾ ਭਾਸ਼ਣ ਕਰਨਾ ਮੈਨੂੰ ਸਾਰੀ ਉਮਰ ਨਹੀਂ ਆਇਆ। ਬਚਪਨ ਵਿਚ ਜਦੋਂ ਮੈਨੂੰ ਥੋੜ੍ਹਾ ਕੁ ਬੋਲਣਾ ਆ ਗਿਆ, ਮੈਂ ਇਕੋ ਵਾਕ ਹੌਲੀ ਹੌਲੀ ਅਣਗਿਣਤ ਬਾਰ ਦੁਹਰਾਉਂਦਾ ਰਹਿੰਦਾ ਕਿਉਂਕਿ ਅਗਲਾ ਵਾਕ ਸਿਖਣ ਵਿਚ ਪਤਾ ਨਹੀਂ ਕਿੰਨੀ ਦੇਰ ਲੱਗੇ। ਹਰੇਕ ਬੱਚਾ ਆਪਣੇ ਆਲੇ ਦੁਆਲੇ ਤੋਂ ਸੁਭਾਵਤਨ ਜਲਦੀ ਵਾਕਫ ਹੋ ਜਾਂਦਾ ਹੈ ਜਿਸ ਲਈ ਕੁਝ ਵੀ ਵਚਿੱਤਰ ਨਹੀਂ ਹੁੰਦਾ, ਮੈਂ ਵੱਡਾ ਹੁੰਦਾ ਗਿਆ ਪਰ ਮੇਨੂੰ ਪਤਾ ਨਾ ਲਗਦਾ ਮੈਨੂੰ ਕੀ ਕੀ ਦਿਸ ਰਿਹਾ ਹੈ, ਇਸ ਸਾਰੇ ਕੁਝ ਦਾ ਮਤਲਬ ਕੀ ਹੈ, ਸੋ ਬਾਕੀ ਬੱਚਿਆਂ ਲਈ ਜੋ ਕੁਝ ਆਮ ਸੀ ਮੇਰੇ ਲਈ ਖਾਸ ਅਤੇ ਵਚਿੱਤਰ ਸੀ। ਮੈਂ ਅਜੀਬ ਸਮੱਸਿਆਵਾਂ ਵਿਚ ਘਿਰਿਆ ਮਹਿਸੂਸ ਕਰਦਾ।

ਉਹ ਚਾਰ ਪੰਜ ਸਾਲ ਦਾ ਸੀ, ਪਿਤਾ ਨੇ ਉਸ ਲਈ ਕੰਪਾਸ(ਕੁਤਬਨੁਮਾ) ਖਿਡੌਣਾ ਲਿਆ ਦਿੱਤਾ। ਪਾਠਕ ਜਾਣਦੇ ਹਨ ਕੰਪਾਸ ਚੁੰਬਕੀ ਸੂਈ ਹੁੰਦੀ ਹੈ। ਧਰਤੀ ਵੱਡਾ ਚੁੰਬਕ ਹੈ, ਸੋ ਕੰਪਾਸ ਨੂੰ ਜਿਵੇਂ ਮਰਜ਼ੀ ਘੁਮਾਉਂਦੇ ਫਿਰਾਉਂਦੇ ਰਹੋ ਉਸ ਦੀ ਸੂਈ ਦਾ ਇਕ ਸਿਰਾ ਉੱਤਰ ਦੂਜਾ ਦੱਖਣ ਵਲ ਰਹੇਗਾ। ਇਹ ਮਲਾਹਾਂ ਵਾਸਤੇ ਦਿਸ਼ਾ ਦੇਣ ਲਈ ਬੜੇ ਕੰਮ ਦੀ ਵਸਤੂ ਹੋਇਆ ਕਰਦੀ ਸੀ।

ਖਿਡੌਣੇ ਨੇ ਬੱਚੇ ਦੇ ਮਨ ਨੂੰ ਅਚੰਭਿਤ ਕਰ ਦਿੱਤਾ, ਉਸਦੇ ਥਿਰ ਸੰਸਾਰ ਵਿਚ ਇਸ ਅਜੂਬੇ ਕਾਰਨ ਭੂਚਾਲ ਆ ਗਿਆ, ਉਸਦੇ ਹੱਥ ਵਿਚ ਮਾਮੂਲੀ ਚੀਜ਼ ਨਹੀਂ, ਜਾਦੂ ਦੀ ਡੱਬੀ ਸੀ, ਉਹ ਡੱਬੀ ਜਿਹੜੀ ਭਟਕੇ ਜਹਾਜ਼ਾਂ ਨੂੰ ਬਚਾ ਕੇ ਕਿਨਾਰਾ ਦਿਖਾ ਸਕੇ। ਬਾਰਾਂ ਸਾਲ ਦੀ ਉਮਰ ਵਿਚ ਉਸਨੇ ਯੂਕਲਿਡ ਦਾ ਰੇਖਾ ਵਿਗਿਆਨ ਪੜ੍ਹਿਆ। ਇਸ ਵਿਚ ਬਹੁਤ ਸਾਦੇ ਸੂਤਰ ਸਨ। ਇਨ੍ਹਾਂ ਸੂਤਰਾਂ ਸਦਕਾ ਤੁਸੀਂ ਲੋੜੀਂਦੇ ਨਤੀਜੇ ਏਡੇ ਯਕੀਨ ਨਾਲ ਹਾਸਲ ਕਰ ਸਕੋ ਕਿ ਰੰਚਕ ਮਾਤਰ ਗਲਤੀ ਦੀ

ਗੁੰਜਾਇਸ਼ ਨਾ ਰਹੇ। ਤਬਦੀਲੀਆਂ ਭਰੇ ਵਚਿੱਤਰ ਸੰਸਾਰ ਵਿਚ ਕੋਈ ਏਨੀ ਥਿਰ ਵਿਗਿਆਨ ਵੀ ਹੋ ਸਕਦੀ ਹੈ, ਉਸ ਲਈ ਕੰਪਾਸ ਤੋਂ ਬਾਦ ਇਹ ਦੂਜਾ ਕ੍ਰਿਸ਼ਮਾ ਸੀ। ਉਸ ਨੂੰ ਲੱਗਾ ਤੇਜ਼ੀ ਨਾਲ ਬਦਲਦੇ ਜਹਾਨ ਵਿਚ ਜੇ ਕੋਈ ਗਿਆਨ ਥਿਰ ਹੈ, ਉਹ ਕੇਵਲ ਗਣਿਤ ਸ਼ਾਸਤਰ ਹੈ। ਹਾਲਤ ਇਹ ਹੋ ਗਈ ਕਿ ਗਣਿਤ ਤੋਂ ਇਲਾਵਾ ਉਸ ਨੂੰ ਹਰੇਕ ਵਿਦਿਆ ਫਜ਼ੂਲ ਲਗਦੀ। ਯੂਨਾਨੀ ਪੜ੍ਹਾਉਂਦੇ ਉਸਦੇ ਟੀਚਰ ਨੇ ਕਿਹਾ ਸੀ- ਤੇਰੇ ਕੱਖ ਪੱਲੇ ਨਹੀਂ ਪੈਂਦਾ। ਬਾਦ ਵਿਚ 1955 ਦੌਰਾਨ ਉਸਨੇ ਮੰਨਿਆ- ਗਣਿਤ ਅਤੇ ਫਿਜ਼ਿਕਸ ਮੇਰੇ ਮਨਚਾਹੇ ਵਿਸ਼ੇ ਸਨ ਪਰ ਇਨ੍ਹਾਂ ਦੀ ਪੜ੍ਹਾਈ ਵੀ ਮੈਂ ਉਸ ਤਰ੍ਹਾਂ ਨਾ ਕਰਦਾ ਜਿਵੇਂ ਟੀਚਰ ਪੜ੍ਹਾਉਂਦੇ। ਮੇਰੇ ਆਪਣੇ ਤਰੀਕੇ ਸਨ। ਬਤੌਰ ਵਿਦਿਆਰਥੀ ਮੈਂ ਨਾ ਚੰਗਾ ਸਾਂ ਨਾ ਮਾੜਾ, ਦਰਮਿਆਨਾ ਸਾਂ, ਜੋ ਸੋਚਦਾ ਉਹ ਮੈਨੂੰ ਦੱਸਣਾ ਨਾ ਆਉਂਦਾ ਕਿਉਂਕਿ ਸਮੇਂ ਸਿਰ ਸ਼ਬਦ ਅਤੇ ਵਾਕ ਮੈਨੂੰ ਔੜਦੇ ਨਾ, ਇਸ ਲਈ ਮੈਨੂੰ ਲਗਦਾ ਮੇਰੀ ਯਾਦਦਾਸ਼ਤ ਕਮਜ਼ੋਰ ਹੈ।

ਪ੍ਰਾਇਮਰੀ ਸਕੂਲ ਦੀਆਂ ਮੁਢਲੀਆਂ ਕੱਚੀਆਂ ਪੱਕੀਆਂ ਜਮਾਤਾਂ ਵਿਚ ਉਸਦੇ ਜਮਾਤੀ ਉਸ ਦੀ ਇਸ ਕਰਕੇ ਬੇਇਜ਼ਤੀ ਕਰਦੇ ਕਿ ਉਹ ਯਹੂਦੀ ਸੀ, ਕੁੱਟਮਾਰ ਵੀ ਹੋ ਜਾਂਦੀ। ਇਨ੍ਹਾਂ ਗੱਲਾਂ ਦਾ ਉਸਦੇ ਬਾਲਮਨ ਉਪਰ ਵਧੀਕ ਡੂੰਘਾ ਅਸਰ ਨਹੀਂ ਹੋਇਆ ਕਿਉਂਕਿ ਹੋਰ ਕਾਰਨਾ ਕਰਕੇ ਵੀ ਬੱਚੇ ਇਕ ਦੂਜੇ ਨੂੰ ਚਿੜਾਂਦੇ ਰਹਿੰਦੇ। ਹਾਂ, ਉਸ ਨੂੰ ਇਉਂ ਜਰੂਰ ਮਹਿਸੂਸ ਹੋਇਆ ਕਿ ਉਹ ਕੋਈ ਬੇਗਾਨਾ ਬੱਚਾ ਹੈ। ਸ਼ਰਮਾਕਲ ਸੁਭਾ ਦਾ ਹੋਣ ਕਰਕੇ ਬੱਚਿਆਂ ਨਾਲ ਘੁਲ ਮਿਲ ਕੇ ਖੇਡਣਾ, ਹੱਸਣਾ ਆਦਿਕ ਉਸਦੀ ਆਦਤ ਨਹੀਂ ਬਣੀ।

ਉਸਨੂੰ ਸਕੂਲ ਦੀ ਪੜ੍ਹਾਈ ਦਾ ਤਰੀਕਾ ਏਨਾ ਬੇਰਸ ਲੱਗਾ ਕਿ 16 ਸਾਲ ਦੀ ਉਮਰੇ ਸਕੂਲੋਂ ਭੱਜ ਗਿਆ, ਕਿਹਾ- ਸਕੂਲ ਦੀ ਪੜ੍ਹਾਈ ਫੌਜੀ ਪਰੇਡ ਵਰਗੀ ਹੈ, ਮੈਨੂੰ ਨਾ ਪਰੇਡ ਚੰਗੀ ਲੱਗੀ ਨਾ ਪੜ੍ਹਾਈ ਦਾ ਇਹ ਤਰੀਕਾ, ਕਿਤੇ ਮਾੜੀ ਮੋਟੀ ਦਿਲਚਸਪੀ ਤਾਂ ਹੋਵੇ। 17 ਸਾਲ ਦੀ ਉਮਰ ਵਿਚ ਉਹ ਸਵਿੱਸ ਵਿਦਿਆਲੇ ਜ਼ਿਉਰਿਖ ਨਗਰ ਵਿਚ ਦਾਖਲ ਹੋ ਗਿਆ। ਇਹ ਵਿਦਿਆਲਾ ਗਣਿਤ ਅਤੇ ਫਿਜ਼ਿਕਸ ਉਪਰ ਕੇਂਦਰਿਤ ਪਾਲੀਟੈਕਨਿਕ ਸੀ। ਇਥੇ ਸਖਤੀ ਨਹੀਂ ਸੀ, ਕਲਾਸ ਵਿਚ ਜੀ ਕਰਦੈ ਜਾਉ ਨਹੀਂ ਤਾਂ ਨਾ ਸਹੀ, ਚਾਰ ਸਾਲ ਦੇ ਕੋਰਸ ਵਿਚ ਕੇਵਲ ਦੋ ਵਾਰ ਇਮਤਿਹਾਨ। ਉਸਦਾ ਜਮਾਤੀ ਗਰੋਸਮੈਨ ਕਦੀ ਕਲਾਸ ਵਿਚੋਂ ਗ਼ੈਰਹਾਜ਼ਰ ਨਾ ਹੁੰਦਾ, ਆਈਨਸਟੀਨ ਉਸ ਤੋਂ ਪੁਛ ਲੈਂਦਾ ਕੀ ਪੜ੍ਹਿਆ ਹੈ, ਖੁਦ ਮਲੰਗਾਂ ਵਾਂਗ ਮਟਰਗਸ਼ਤੀ ਕਰਦਾ। ਇਸ ਸਕੂਲ ਵਿਚ ਮਿੰਕੋਵਸਕੀ ਨਾਮ ਦਾ ਇਕ ਟੀਚਰ ਗਜ਼ਬ ਦਾ ਸੀ, ਆਈਨਸਟੀਨ ਨੂੰ ਕੇਵਲ ਉਸ ਨਾਲ ਗੱਲ ਕਰਨੀ ਚੰਗੀ ਲਗਦੀ। ਇਹ ਮਿੰਕੋਵਸਕੀ ਸੀ ਜਿਸਨੇ ਆਈਨਸਟੀਨ ਦੀ *ਥਿਉਰੀ ਆਫ ਸਪੈਸ਼ਲ ਰਿਲੇਟਿਵਿਟੀ*(ਸਾਪੇਖਤਾ ਦਾ ਖਾਸ ਸਿਧਾਂਤ) ਜਟਿਲ ਤੋਂ ਸੁਖੈਨ ਬਣਾ ਕੇ ਦਿੱਤੀ। ਹੁਣ ਇਹ ਥਿਊਰੀ ਬੈਚਲਰਜ਼ ਕਲਾਸਾਂ ਵਿਚ ਸੌ ਸਾਲ ਤੋਂ ਪੜ੍ਹਾਈ ਜਾ ਰਹੀ ਹੈ। ਗਣਿਤ ਵਿਚ ਮਹਾਰਤ ਹੋਣ ਪਿਛੋਂ ਉਸਨੇ ਫਿਜ਼ਿਕਸ ਵਲ ਰੁਖ ਕੀਤਾ, ਉਸ ਨੂੰ ਲੱਗਾ ਫਿਜ਼ਿਕਸ ਜੀਵਨ ਦੇ ਵਧੀਕ ਨੇੜੇ ਹੈ, ਕਿਹਾ ਕਰਦਾ- ਗਣਿਤ ਦੀਆਂ ਏਨੀਆਂ ਸ਼ਾਖਾਵਾਂ ਹਨ, ਕਿ ਮੇਰੇ ਵਰਗੇ ਖੋਤੇ ਨੂੰ ਕੀ ਪਤਾ ਕਿਸ ਘਾਹ ਦੀ ਪੰਡ ਨੂੰ ਮੂੰਹ ਮਾਰੇ।

ਜੁਲਾਈ 1901 ਵਿਚ ਉਸਨੇ ਆਪਣੇ ਖੋਜ ਪੱਤਰਾਂ ਦੀ ਜਿਲਦਬੰਦੀ ਕਰਕੇ ਜ਼ਿਉਰਿਖ ਯੂਨੀਵਰਸਿਟੀ ਨੂੰ ਪੀਐਚ.ਡੀ. ਵਾਸਤੇ ਸੌਂਪ ਦਿੱਤੀ। ਥੀਸਿਸ ਰੱਦ ਹੋ ਗਿਆ। ਜੀਵਨ ਵਿਚ ਉਸ ਨੂੰ ਪੁੱਜਾ ਇਹ ਆਖਰੀ ਸਦਮਾ ਸੀ। ਹੁਣ ਦੁਬਾਰਾ ਨਵਾਂ ਖੋਜ ਪ੍ਰਬੰਧ ਲਿਖਣਾ ਪਵੇਗਾ। ਉਸਦੇ ਪਿਤਾ ਦੇ ਖਤ ਤੋਂ ਹਾਲਾਤ ਦਾ ਪਤਾ ਲਗਦਾ ਹੈ- ਮੇਰਾ ਬੇਟਾ ਬੇਰੁਜ਼ਗਾਰੀ ਕਾਰਨ ਪ੍ਰੇਸ਼ਾਨ ਹੈ। ਉਸ ਨੂੰ ਲਗਦਾ ਹੈ ਉਹ ਕਾਸੇ ਜੋਗਾ ਨਹੀਂ, ਇਕ ਮੈਂ ਹਾਂ, ਆਈ ਚਲਾਈ ਠੀਕ ਨਾ ਹੋਣ ਕਾਰਨ ਵੀ ਉਸਦੀ ਮਦਦ ਕਰਨ ਕਾਬਲ ਨਹੀਂ, ਉਸ ਨੂੰ ਲਗਦੈ ਉਹ ਸਾਡੇ ਤੇ ਬੋਝ ਹੈ, ਸੋ ਉਦਾਸ ਹੈ।

1903 ਵਿਚ ਇਕ ਮਿਤਰ ਨੂੰ ਲਿਖਿਆ- ''ਸਾਰਾ ਗੋਰਖਧੰਦਾ ਦੇਖ ਕੇ ਮੈਨੂੰ ਲਗਦੈ ਮੈਂ ਕਦੇ ਡਾਕਟਰੇਟ ਨਹੀਂ ਕਰ ਸਕਦਾ। ਪਿਤਾ ਦੀ ਮੌਤ ਪਿਛੋਂ ਫਿਜ਼ਿਕਸ ਨਾਲ ਟੱਕਰਾਂ ਮਾਰਨ ਤੋਂ ਬਗੈਰ ਕੋਈ ਕੰਮ ਨਹੀਂ।'' ਫਿਰ ਉਸਨੇ ਸਵਿੱਸ ਨਾਗਰਿਕਤਾ ਲੈ ਲਈ ਤੇ ਆਪਣੀ ਜਮਾਤਣ ਮਿਲਵਾ ਨਾਲ ਵਿਆਹ ਕਰ ਲਿਆ। ਇਹ ਕੁੜੀ ਫੌਜੀ ਅਫਸਰ ਦੀ ਧੀ ਸੀ। ਹਾਂਸ 1904 ਅਤੇ ਐਡੁਅਰਡ(ਟੇਡੇ) 1910 ਵਿਚ ਪੈਦਾ ਹੋਏ। ਹਾਂਸ ਅੰਤਰਰਾਸ਼ਟਰੀ ਪੱਧਰ ਦੀ ਪ੍ਰਸਿਧੀ ਦਾ ਹਾਈਡ੍ਰਾਲਿਕ ਇੰਜੀਨੀਅਰ ਬਣਿਆ, ਕੈਲੀਫੋਰਨੀਆਂ ਯੂਨੀਵਰਸਿਟੀ ਬਰਕਲੇ ਤੋਂ ਪ੍ਰੋਫੈਸਰ ਰਿਟਾਇਰ ਹੋਇਆ ਤੇ 1973 ਵਿਚ ਮੌਤ ਹੋਈ। ਕਿਉਂਕਿ ਆਈਨਸਟੀਨ ਦੀ ਆਪਣੀ ਪਤਨੀ ਨਾਲ ਸੁਰ ਨਹੀਂ ਰਲੀ, ਸਾਰੀ ਉਮਰ ਹਾਂਸ ਦੀ ਆਪਣੇ ਪਿਤਾ ਨਾਲ ਸੁਰ ਨਹੀਂ ਰਲੀ। ਛੋਟੇ ਟੇਡੇ ਦੀ ਉਮਰ ਮਨੋਰੋਗ ਹਸਪਤਾਲਾਂ ਦੇ ਚੱਕਰ ਕਟਦਿਆਂ ਲੰਘੀ ਤੇ 1965 ਵਿਚ ਮੌਤ ਹੋਈ।

26 ਸਾਲ ਦੀ ਉਮਰ ਵਿਚ ਜਦੋਂ ਉਸਨੇ *ਸਪੈਸ਼ਲ ਥਿਊਰੀ ਆਫ ਰੇਲਿਟਿਵਿਟੀ* ਉਪਰ ਪੇਪਰ ਛਪਵਾਏ ਦੁਨੀਆਂ ਵਿਚ ਹਲਚਲ ਮਚ ਗਈ। ਇਸ ਸਿਧਾਂਤ ਅਨੁਸਾਰ ਨਾ ਪੁਲਾੜ ਨਿਰਪੇਖ ਹੈ ਨਾ ਸਮਾਂ। ਪੁਲਾੜ ਅਤੇ ਸਮੇਂ ਵਿਚ ਇਕ ਤੀਜੀ ਧਿਰ ਦਰਸ਼ਕ(observer) ਹੈ। ਇਕੋ ਸਮਾ ਤੇ ਇਕੋ ਸਥਾਨ ਦੋ ਦਰਸ਼ਕਾਂ ਲਈ ਵੱਖ ਵੱਖ ਹੈ, ਇਹ ਵਰਤਾਰਾ ਕੇਵਲ ਮਾਨਸਿਕ ਨਹੀਂ ਭੌਤਿਕ ਹੈ। ਕੁਝ ਵੀ ਅਨੰਤ ਨਹੀਂ। ਇਕ ਗਤੀ ਹੁੰਦਿਆਂ ਵੀ ਦੋ ਬੰਦਿਆਂ ਦੀਆਂ ਘੜੀਆਂ ਇਕ ਦੂਜੀ ਦੇ ਮੁਕਾਬਲੇ ਤੇਜ਼ ਜਾਂ ਧੀਮੀਆਂ ਹੋ ਸਕਦੀਆਂ ਹਨ। ਉਸਨੇ ਇਹ ਵੀ ਦੱਸਿਆ ਕਿ ਪੁਲਾੜ ਅਤੇ ਸਮਾ ਇਕੋ ਸੁਭਾਅ ਦੀਆਂ ਲਹਿਰਾਂ ਹਨ ਤੇ ਇਕ ਦੂਜੀ ਤੋਂ ਸੁਤੰਤਰ/ਵੱਖ ਨਹੀਂ ਹਨ।

ਦੂਜੀ ਵਾਰ ਉਸਨੇ 1905 ਵਿਚ ਥੀਸਿਸ ਪੇਸ਼ ਕੀਤਾ ਜਿਸ ਉਪਰ ਉਸਨੂੰ ਡਾਕਟਰੇਟ ਮਿਲ ਗਈ। ਇਕ ਪੇਪਰ ਵਿਚ ਉਸਨੇ ਦੱਸਿਆ ਕਿ ਜਿਸ ਵਸਤੂ ਵਿਚੋਂ ਰੋਸ਼ਨੀ ਨਿਕਲ ਰਹੀ ਹੋਵੇ ਉਸ ਵਸਤੂ ਦਾ ਭਾਰ ਘਟਦਾ ਰਹਿੰਦਾ ਹੈ, ਇਸ ਤੋਂ ਸੂਤਰ ਬਣਿਆ $E=mc^2$ ਇਥੇ $E$ ਊਰਜਾ ਹੈ, $m$ ਘਣਤਾ ਅਤੇ $c$ ਰੌਸ਼ਨੀ ਦੀ ਗਤੀ ਵਾਸਤੇ ਹੈ। ਉਸਨੇ ਦੱਸਿਆ ਕਿ ਊਰਜਾ ਦੀ ਕਿਸਮ ਜੋ ਮਰਜੀ ਹੋਵੇ, ਭਾਵੇਂ ਗਰਮੀ ਹੋਵੇ, ਲਹਿਰਾਂ ਹੋਣ ਜਾਂ ਕਿਰਨਾ, ਉਨ੍ਹਾਂ ਵਿਚ ਭਾਰ ਯਕੀਨਨ ਹੁੰਦਾ ਹੈ। ਦੋ ਸਾਲ ਬਾਦ ਉਸਨੂੰ ਸੁੱਝਿਆ- ਜੇ ਊਰਜਾ ਵਿਚ ਭਾਰ ਹੈ ਤਦ ਹਰੇਕ ਭਾਰ ਵਿਚ ਊਰਜਾ ਛੁਪੀ ਹੋਈ ਹੈ। ਇਹ ਉਸਦੇ ਅੰਦਾਜ਼ੇ ਸਨ, ਜਿਨ੍ਹਾਂ ਨੂੰ ਸਿਧ ਨਹੀਂ ਕਰ ਸਕਿਆ। ਇਸ ਸਿਧਾਂਤ ਨੂੰ 25 ਸਾਲ ਬਾਦ ਹੋਰਨਾ ਵਿਗਿਆਨੀਆਂ ਨੇ ਪ੍ਰਯੋਗਸ਼ਾਲਾਵਾਂ ਵਿਚ ਸਿਧ ਕਰਕੇ ਸੌ ਫੀਸਦੀ ਸਹੀ ਪਾਇਆ।

ਨਵੰਬਰ 1915 ਵਿਚ ਉਸਨੇ *ਜਨਰਲ ਥਿਊਰੀ ਆਫ ਰਿਲੇਟਿਵਿਟੀ*(ਸਾਪੇਖਤਾ ਦਾ ਆਮ ਸਿਧਾਂਤ) ਪੇਸ਼ ਕੀਤਾ ਜਿਸ ਵਿਚ ਕੁਝ ਅਹਿਮ ਖਾਸੀਅਤਾਂ ਇਹ ਸਨ :

1. ਗੁਰੂਤਾ ਸ਼ਕਤੀ ਰੌਸ਼ਨੀ ਦੀਆਂ ਕਿਰਨਾ ਨੂੰ ਝੁਕਾਅ ਦਿੰਦੀ ਹੈ।
2. ਗ੍ਰਹਿ ਜਿਨ੍ਹਾਂ ਰਾਹਾਂ ਉਪਰ ਚੱਕਰ ਕੱਟ ਰਹੇ ਹਨ ਉਹ ਦਾਇਰੇ ਮੋਕਲੇ ਹੋ ਰਹੇ ਹਨ।
3. ਗੁਰੂਤਾ ਸ਼ਕਤੀ ਕਾਰਨ ਘੜੀਆਂ ਦੀ ਗਤੀ ਧੀਮੀ ਹੋ ਜਾਂਦੀ ਹੈ।

ਸਰ ਐਡਿੰਗਟਨ ਨੇ 1919 ਦੇ ਸਾਲ ਅਫਰੀਕਾ ਵਿਚ ਪ੍ਰਯੋਗਸ਼ਾਲਾ ਰਾਹੀਂ ਆਈਨਸਟੀਨ ਦੇ ਕਥਨ ਨੂੰ ਸਹੀ ਸਿਧ ਕੀਤਾ ਤਾਂ ਦੁਨੀਆਂ ਨੇ ਮੰਨ ਲਿਆ ਕਿ ਆਈਨਸਟੀਨ ਦੇ ਕਥਨ ਇਲਹਾਮ(ਰੱਬੀ ਸਚਾਈਆਂ, ਭਵਿਖਬਾਣੀਆਂ) ਹਨ। ਉਹ ਵਿਗਿਆਨ ਦਾ ਪੈਗੰਬਰ ਹੋ ਗਿਆ।

1927 ਵਿਚ ਵਿਗਿਆਨੀਆਂ ਦੀ ਕੁਅੰਟਮ ਥਿਊਰੀ ਦੇ ਨਤੀਜਿਆਂ ਨਾਲ ਉਹ ਸਹਿਮਤ ਨਹੀਂ ਸੀ, ਇਕੋ ਸਮੱਸਿਆ ਦੇ ਹੱਲ ਵਾਸਤੇ ਅੰਕੜਾ ਵਿਗਿਆਨ ਵਖ ਵਖ ਉਤਰ ਦੇ ਰਹੀ ਸੀ। ਆਈਨਸਟੀਨ ਨੇ ਕਿਹਾ- ਮੈਨੂੰ ਗਣਿਤ ਦੇ ਅੰਕੜੇ ਫਜ਼ੂਲ ਲਗਦੇ ਹਨ। ਮੈਂ ਬ੍ਰਹਿਮੰਡੀ ਘਟਨਾਵਾਂ ਦੇ ਥਿਰ ਉਤਰ ਲੱਭਾਂਗਾ ਕਿਉਂਕਿ ਮੈਨੂੰ ਪਤਾ ਹੈ ਰੱਬ ਸ਼ਤਰੰਜ ਦੀਆਂ ਚਾਲਾਂ ਨਹੀਂ ਚਲਦਾ। ਉਸਦੀ ਖੁਦ ਬਾਰੇ ਟਿੱਪਣੀ ਹੈ- ਜਦੋਂ ਮੈਨੂੰ ਆਪਣਾ ਨਿਸ਼ਾਨਾ ਦਿੱਸ ਪਏ ਫਿਰ ਮੈਂ ਅੱਖ ਨਹੀਂ ਝਪਕਦਾ, ਇਧਰ ਉਧਰ ਨਹੀਂ ਦੇਖਦਾ, ਫੁੰਡਣ ਦੀ ਕਰਦਾ ਹਾਂ। ਉਸ ਦੀ ਖੁਦ ਬਾਰੇ ਟਿੱਪਣੀ ਹੈ- ਮੈਂ ਕੱਲਾਕਾਰਾ ਮੁਸਾਫਰ ਆਪਣੇ ਰਸਤੇ ਤੁਰਦਾ ਗਿਆ। ਨਾ ਮੇਰਾ ਕੋਈ ਦੇਸ, ਨਾ ਘਰ, ਨਾ ਮਿੱਤਰ ਨਾ ਰਿਸ਼ਤੇਦਾਰ। ਮੈਨੂੰ ਆਪਣੀ ਇਕੱਲਤਾ ਦੀ ਅਹਿਮੀਅਤ ਦਾ ਪਤਾ ਸੀ, ਦਿਨ ਬ ਦਿਨ ਇਕਾਂਤ ਨਾਲ ਮੇਰਾ ਪਿਆਰ ਵਧਦਾ ਗਿਆ। ਸ਼ੁਰੂ ਵਿਚ ਨਾ ਮੈਨੂੰ ਰੱਬ ਵਿਚ ਦਿਲਚਸਪੀ ਸੀ ਨਾ ਧਰਮ ਨਾਲ ਕੋਈ ਸਰੋਕਾਰ ਪਰ ਹੌਲੀ ਹੌਲੀ ਮੈਨੂੰ ਮਹਿਸੂਸ ਹੋਣ ਲੱਗਾ ਕੋਈ ਵੱਡਾ ਬ੍ਰਹਿਮੰਡੀ ਕਾਨੂਨ ਹੈ ਜਿਸ ਵਿਚੋਂ ਗਣਿਤ ਅਤੇ ਭੌਤਿਕ-ਸ਼ਾਸਤਰ ਵਰਗੇ ਸਿਧੇ ਸਾਧੇ ਅਟੱਲ ਅਮਰ ਸੂਤਰ ਉਦੈ ਹੋਏ ਹਨ, ਇਕ ਦਮ ਸਾਦ ਮੁਰਾਦੇ। ਉਸ ਵਿਚੋਂ ਬੱਚੇ ਦੀ ਮਾਸੂਮੀਅਤ ਕਦੀ ਨਹੀਂ ਘਟੀ, ਉਸਦਾ ਕਥਨ ਹੈ- ਬ੍ਰਹਿਮੰਡੀ ਉਲਝਣ ਵਿਚ ਸਭ ਤੋਂ ਦਿਲਚਸਪ ਤੱਥ ਇਹ ਹੈ ਕਿ ਇਹ ਜਲਦੀ ਸੁਲਝ ਜਾਂਦੀ ਹੈ।

× × ×

ਜਰਮਨੀ ਵਿਚ ਜੰਮਿਆ, ਜੁਆਨੀ ਵਿਚ ਕਦਮ ਰੱਖਆ ਤਾਂ ਇਸ ਯਹੂਦੀ ਮੁੰਡੇ ਨੂੰ ਜਦੋਂ ਹਾਈ ਸਕੂਲ ਵਿਚੋਂ ਕੱਢ ਦਿੱਤਾ, ਉਸਨੇ 1913 ਵਿਚ ਜਰਮਨ ਨਾਗਰਿਕਤਾ ਠੁਕਰਾ ਦਿੱਤੀ। ਪਹਿਲੀ ਵਾਰ 1888 ਵਿਚ ਉਸਨੂੰ ਨਫਰਤ ਦਾ ਅਹਿਸਾਸ ਹੋਇਆ। ਇਕ ਅਧਿਆਪਕ ਨੇ ਕਲਾਸ ਵਿਚ ਉਸਨੂੰ ਕਿਹਾ- ਮੈਨੂੰ ਖੁਸ਼ੀ ਹੁੰਦੀ ਜੇ ਤੂੰ ਮੇਰੀ ਕਲਾਸ ਵਿਚ ਨਾ ਹੁੰਦਾ। ਪੁੱਛਿਆ- ਮੇਰੇ ਤੋਂ ਕਿਹੜੀ ਗਲਤੀ ਹੋ ਗਈ ਹੈ ਸਰ? -ਗਲਤੀ? ਪਿਛਲੀ ਕਤਾਰ ਵਿਚ ਬੈਠਾ ਮੁਸਕਰਾਉਂਦਾ ਤੂੰ ਮੈਨੂੰ ਬੁਰਾ ਲਗਦੈਂ, ਕਲਾਸ ਵਿਚ ਬੈਠਣ ਦਾ ਇਹ ਸਲੀਕਾ ਨਹੀਂ। ਜਰਮਨ ਵਿਚ ਦਸਵੀਂ ਪੂਰੀ ਕਰ ਲਏ, ਇਹ ਸੋਚ ਕੇ ਮਾਪੇ ਉਸਨੂੰ ਉਥੇ ਛੱਡ ਕੇ ਇਟਲੀ ਚਲੇ ਗਏ। ਉਹ ਕਿਥੇ ਇੱਕਲਾ ਰਹਿਣ ਵਾਲਾ ਸੀ? ਮਾਪਿਆ ਨੂੰ ਪਿਛੋਂ ਇਟਲੀ ਜਾ ਮਿਲਿਆ।ਇਥੇ ਬੱਸ ਨਹੀਂ ਹੋਈ, ਪਿਤਾ ਨੂੰ ਕਿਹਾ ਕਿ ਮੇਰੇ ਵਲੋਂ ਜਰਮਨ ਸਰਕਾਰ ਨੂੰ ਖਤ ਲਿਖੋ ਕਿ ਮੇਰੀ ਨਾਗਰਿਕਤਾ ਰੱਦ ਕਰ ਦੇਣ। ਉਸਦੀ ਇਛਾ ਪੂਰੀ ਹੋਈ ਤੇ 30 ਜਨਵਰੀ 1896 ਨੂੰ ਉਸ ਕੋਲ ਕਿਸੇ ਦੇਸ ਦੀ ਨਾਗਰਿਕਤਾ ਨਾ ਰਹੀ।

ਨਿਊਟਨ ਦੀ ਜੀਵਨੀ ਪੜ੍ਹਕੇ ਮਿਲਵਾ ਨੂੰ ਕਿਹਾ- ਤੈਨੂੰ ਨਹੀਂ ਲਗਦਾ ਕਿ ਨਿਊਟਨ ਕੁਝ ਗੱਲਾਂ ਗਲਤ ਕਰ ਸਕਦੈ? ਮਿਲਵਾ ਇਉਂ ਅਚੰਭਿਤ ਹੋਈ ਜਿਵੇਂ ਕੋਈ ਰੱਬ ਤੇ ਸ਼ੱਕ ਕਰੇ, ਪੁੱਛਿਆ- ਕੀ ਮਤਲਬ ਤੇਰਾ? ਆਈਨਸਟੀਨ ਨੇ ਕਿਹਾ- ਕਈ ਵਾਰ ਬਗੈਰ ਸਬੂਤ ਦੇਣ ਦੇ ਨਿਊਟਨ ਕਹਿ ਦਿੰਦਾ ਹੈ- ਇਹ ਇਸੇ ਤਰ੍ਹਾ ਹੈ ਬਸ, ਇਹ ਥਿਊਰੀ ਹੈ। ਸਾਬਤ ਹੋਣ ਤੋਂ ਪਹਿਲਾ ਥਿਊਰੀ ਸਹੀ ਕਿਵੇਂ ਹੋਈ? ਮੈਨੂੰ ਲਗਦੈ ਕੁਝ ਗੱਲਾਂ ਬਾਰੇ ਉਹਨੂੰ ਪਤਾ ਨਹੀਂ।

ਅਧਿਆਪਕ ਨੂੰ ਮਿਲਿਆ- ਸਰ ਤੁਸੀਂ ਕਹਿੰਦੇ ਸੀ ਮੇਰਾ ਰਿਕਾਰਡ ਵਧੀਆ ਹੈ, ਕੋਈ ਨੌਕਰੀ ਦਿਉ। ਅਧਿਆਪਕ ਨੇ ਕਿਹਾ- ਮੈਨੂੰ ਕੀ ਪਤਾ ਸੀ ਤੂੰ ਯਹੂਦੀ ਰਫੂਜੀ ਹੈਂ। ਆਪਣੇ ਕਾਗਜ਼ ਪੱਤਰ ਠੀਕ ਕਰ, ਫੇਰ ਦੇਖਾਂਗੇ।

ਬ੍ਰਹਿਮੰਡ ਨੂੰ ਸਮਝਣ ਵਾਸਤੇ ਗਿਆਨ ਇੰਦਰੀਆਂ ਦੀ ਗਰਿੱਪ ਵਿਚੋਂ ਬਾਹਰ ਨਿਕਲਣਾ ਪਵੇਗਾ ਕਿਉਂਕਿ ਇੰਦਰੀਆਂ ਅਕਸਰ ਧੋਖਾ ਦਿੰਦੀਆਂ ਨੇ। -ਪਰ ਹੋਰ ਕਿਹੜਾ ਢੰਗ ਹੈ? ਮਿਲਵਾ ਨੇ ਪੁੱਛਿਆ।

– ਗਣਿਤ ਸ਼ਾਸਤਰ ਦਾ, ਗਣਿਤ ਰਾਹੀਂ ਕੀਤੀ ਵਿਆਖਿਆ ਸਹੀ ਹੁੰਦੀ ਹੈ। ਨਿਊਟਨ ਨੇ ਲਿਖਿਆ– ਸਮਾਂ ਬਾਹਰਲੀ ਕਿਸੇ ਵਸਤੂ ਨਾਲ ਸਬੰਧ ਰੱਖਣ ਤੋਂ ਬਗੈਰ ਚਲਦਾ ਹੈ। ਮੈਂ ਇਹ ਗਲਤ ਸਿਧ ਕਰਾਂਗਾ ਸਮਾਂ ਦਰਸ਼ਕ ਮੁਤਾਬਕ ਚਲਦਾ ਹੈ। ਉਸ ਬਾਰੇ ਅਖਬਾਰ ਵਿਚ ਖਬਰ ਛਪੀ– ਬਰਨ ਸ਼ਹਿਰ ਦਾ ਇਕ ਕਲਰਕ ਸਮੇਂ ਬਾਰੇ ਇਹੋ ਜਿਹੀਆਂ ਅਜੀਬ ਗੱਲਾਂ ਕਰ ਰਿਹਾ ਹੈ ਕਿ ਵਡੇ ਵਡੇ ਗਣਿਤ ਸਾਸ਼ਤਰੀਆਂ, ਵਿਦਵਾਨਾਂ ਦੇ ਪੱਲੇ ਪੈਂਦੀਆ ਹਨ ਬਸ। ਉਸਨੇ ਆਪਣੇ ਵਿਗਿਆਨੀ ਦੋਸਤ ਗਰਾਸਮਾਂ ਨੂੰ ਕਿਹਾ– ਮੈਨੂੰ ਕੁਝ ਚੀਜਾਂ ਦਾ ਪਤਾ ਲਗ ਗਿਆ ਹੈ ਪਰ ਅਜੇ ਦੱਸ ਨਹੀਂ ਸਕਦਾ। ਗਰਾਸਮਾਂ ਨੇ ਕਿਹਾ– ਤੂੰ ਹਿਸਾਬ ਵਿਚ ਏਨਾ ਜੁਗਾੜੀ ਹੈਂ ਕਿ ਕੋਈ ਨਾ ਕੋਈ ਫਾਰਮੂਲਾ ਲਭ ਲਏਂਗਾ।

ਸਭ ਦਾ ਖਿਆਲ ਸੀ ਕਿ ਰੌਸ਼ਨੀ ਦੀਆਂ ਕਿਰਨਾ ਬਿਲਕੁਲ ਸਿਧੀਆਂ ਚਲਦੀਆਂ ਹਨ। ਆਈਨਸਟੀਨ ਨੇ ਕਿਹਾ– ਨਹੀਂ, ਮੁੜ ਜਾਂਦੀਆਂ ਹਨ, ਝੁਕ ਜਾਂਦੀਆਂ ਹਨ। ਰੌਸ਼ਨੀ ਅਤੇ ਪਰਦੇ ਵਿਚਕਾਰ ਰੌਸ਼ਨੀ ਦੇ ਨੇੜੇ ਪਰਦੇ ਤੋਂ ਦੂਰ ਇਕ ਸੂਈ ਰੱਖੋ, ਪਰਦੇ ਉਪਰ ਸੂਈ ਦਾ ਪਰਛਾਵਾਂ ਨਹੀਂ ਪਏਗਾ ਕਿਉਂਕਿ ਕਿਰਨਾ ਮੁੜ ਗਈਆਂ। ਕਿਸੇ ਨੇ ਉਸਦੀ ਗੱਲ ਨਹੀਂ ਮੰਨੀ, 1919 ਵਿਚ ਵੱਡੀਆ ਦੂਰਬੀਨਾ ਨਾਲ ਵਿਗਿਆਨੀਆਂ ਨੇ ਤਾਰਿਆਂ ਤੋਂ ਆਉਂਦੀਆਂ ਕਿਰਨਾ ਦੀਆਂ ਫੋਟੋਆਂ ਖਿਚੀਆਂ ਤਾਂ ਦੇਖਿਆ ਕਿ ਕਿਰਨਾ ਝੋਲ ਖਾ ਜਾਂਦੀਆਂ ਹਨ। ਸੰਸਾਰ ਨੂੰ ਉਸਦੇ ਅੰਦਾਜਿਆਂ ਵਿਚ ਵਜ਼ਨ ਦਿੱਸਿਆ।

ਜ਼ਿਊਰਿਖ ਵਿਚ ਉਸਨੂੰ ਭੌਤਿਕ ਵਿਗਿਆਨ ਦਾ ਐਸੋਸਿਏਟ ਪ੍ਰੋਫੈਸਰ ਰੱਖਿਆ ਗਿਆ, ਚੋਣ ਕਮੇਟੀ ਨੇ ਫਾਈਲ ਉਪਰ ਜੋ ਕੁੱਝ ਰਿਕਾਰਡ ਕੀਤਾ, ਉਹ ਜਾਣਨ ਯੋਗ ਹੈ:

> ਆਪਣੇ ਕਈ ਸਾਲਾਂ ਦੇ ਨਿੱਜੀ ਤਜਰਬੇ ਦੇ ਆਧਾਰ ਦੇ ਸਾਡੇ ਕੁਲੀਗ, ਕਲੀਨਰ ਨੇ ਕਮੇਟੀ ਨੂੰ ਦੱਸਿਆ ਕਿ– ਸ਼੍ਰੀਮਾਨ ਆਈਨਸਟੀਨ ਜਿਸ ਨੂੰ ਤੁਸੀਂ ਚੁਣਨ ਲੱਗੇ ਹੋ ਉਸਦਾ ਪਿਛੋਕੜ ਇਜ਼ਰਾਈਲੀ ਹੈ, ਰੁੱਖਾ ਅੱਖੜ ਅਤੇ ਸਨਕੀ ਹੈ। ਯਹੂਦੀਆ ਦਾ ਰਵੱਈਆ ਅਕਸਰ ਪਸੰਦ ਨਹੀਂ ਕੀਤਾ ਜਾਂਦਾ, ਉਨ੍ਹਾਂ ਦੇ ਆਚਰਣ ਵਿਚ ਅਫਸੋਸਜਨਕ ਭੈੜੀਆਂ ਆਦਤਾਂ ਹੁੰਦੀਆਂ ਹਨ, ਉਨ੍ਹਾਂ ਦੀ ਅਕਾਦਮਿਕਤਾ ਵਿਚ ਵੀ ਬਣੀਆਂ ਬਿਰਤੀ ਦਾ ਰੁਝਾਨ ਹੁੰਦਾ ਹੈ। ਯਹੂਦੀਆਂ ਵਿਚ ਕੁਝ ਕੁ ਇਹੋ ਜਿਹੇ ਵੀ ਹੁੰਦੇ ਹਨ ਜਿਨ੍ਹਾਂ ਵਿਚ ਉਕਤ ਔਗਣ ਨਹੀਂ, ਇਸ ਵਾਸਤੇ ਕਿਸੇ ਨੂੰ ਕੇਵਲ ਇਸ ਵਾਸਤੇ ਨੌਕਰੀ ਤੋਂ ਇਨਕਾਰ ਕਰ ਦੇਣਾ ਠੀਕ ਨਹੀਂ ਕਿ ਉਹ ਯਹੂਦੀ ਹੈ। ਦੇਖਣ ਵਿਚ ਆਇਆ ਹੈ ਕਿ ਕਿਸੇ ਕਿਸੇ ਗੈਰ ਯਹੂਦੀ ਵਿਚ ਵੀ ਯਹੂਦੀਆਂ ਵਰਗੇ ਔਗਣ ਹਨ, ਇਸ ਕਰਕੇ ਕਲੀਨਰ ਦੀ ਮੁਲਵਾਨ ਸੂਚਨਾ ਮੌਜੂਦ ਹੋਣ ਦੇ ਬਾਵਜੂਦ ਅਸੀਂ ਯਹੂਦੀਆਂ ਵਿਰੁੱਧ ਕੋਈ ਪਾਲਿਸੀ ਨਹੀਂ ਬਣਾਈ। ਅਸੀਂ ਆਈਨਸਟੀਨ ਦੀ ਵਿਦਿਆ ਤੋਂ ਸੰਤੁਸ਼ਟ ਹਾਂ।

ਉਕਤ ਪ੍ਰਸੰਗ ਤੋਂ ਸਾਬਤ ਹੁੰਦਾ ਹੈ ਕਿ ਯਹੂਦੀਆਂ ਵਿਰੁੱਧ ਨਫਰਤ ਜਰਮਨੀ ਤੋਂ ਇਲਾਵਾ ਹੋਰ ਦੇਸਾਂ ਵਿਚ ਵੀ ਸੀ। ਚੋਣ ਕਮੇਟੀ ਨੇ ਉਕਤ ਟਿੱਪਣੀ ਦਰਜ ਕਰਕੇ ਆਈਨਸਟੀਨ ਦੀ ਚੋਣ ਕਰ ਲਈ ਪਰ ਸਰਕਾਰ ਵਲੋਂ ਮਨਜ਼ੂਰੀ ਨਹੀਂ ਆਈ।

ਮਿਲਵਾ ਨੇ 12ਵੀਂ ਕਲਾਸ ਪਾਸ ਕੀਤੀ, ਗਣਿਤ ਅਤੇ ਫਿਜ਼ਿਕਸ ਵਿਚੋਂ ਫਸਟ ਆਈ। ਜਦੋਂ ਆਈਨਸਟੀਨ ਲਾਤੀਨੀ ਅਤੇ ਯੂਨਾਨੀ ਵਿਚੋਂ ਮਸਾਂ ਪਾਸ ਹੁੰਦਾ, ਇਹ ਕੁੜੀ ਇਨ੍ਹਾਂ ਕਲਾਸੀਕਲ ਜ਼ਬਾਨਾ ਵਿਚੋਂ ਸ਼ਾਨਦਾਰ ਨੰਬਰ ਲੈਂਦੀ। ਜਰਮਨੀ ਵਿਚ ਕੁੜੀਆਂ ਲਈ ਉਚ ਵਿਦਿਆ ਦੀ ਸੁਵਿਧਾ ਨਾ ਹੋਣ ਕਰਕੇ ਸਵਿਜ਼ਰਲੈਂਡ ਚਲੀ ਗਈ ਤੇ ਮੈਡੀਸਿਨ ਦੇ ਇਮਤਿਹਾਨ ਪਾਸ ਕੀਤੇ, ਫਿਰ ਜ਼ਿਊਰਿਖ ਦੇ ਪਾਲੀਟੈਕਨਿਕ ਵਿਚ ਦਾਖਲਾ ਲੈ ਲਿਆ। ਇਥੇ ਉਸਨੇ ਗਣਿਤ ਨਾਲ ਗ੍ਰੈਜੂਏਸ਼ਨ ਕੀਤੀ। ਇਸ ਸਾਲ ਵਿਦਿਆਲੇ ਵਿਚ ਉਹ ਇਕੱਲੀ ਕੁੜੀ ਸੀ ਤੇ ਵਿਦਿਆਲੇ ਦੇ ਪੂਰੇ ਇਤਿਹਾਸ ਵਿਚ ਪੰਜਵੀਂ ਵਿਦਿਆਰਥਣ। ਉਸਦਾ ਅਧਿਆਪਕ ਫਿਲਿਪ ਲੇਨਾਤ ਨੋਬਲ ਇਨਾਮਯਾਫਤਾ ਭੌਤਿਕ ਸ਼ਾਸਤਰੀ ਸੀ। ਸਾਲ 1897 ਵਿਚ ਇਥੇ ਹੀ ਆਈਨਸਟੀਨ ਵਿਦਿਆਰਥੀ ਸੀ, ਆਈਨਸਟੀਨ ਅਤੇ ਮਿਲਵਾ ਦੋਵੇਂ ਇਕ ਦੂਜੇ ਵਲ ਖਿਚੇ ਗਏ। ਆਈਨਸਟੀਨ ਇਹ ਜਾਣਕੇ ਦੰਗ ਰਹਿ ਗਿਆ ਕਿ ਮਿਲੇਵਾ ਨੂੰ ਮਨੋਵਿਗਿਆਨ ਵਿਚ ਏਨੀ ਰੁਚੀ ਸੀ ਕਿ ਅਤਿ ਆਧੁਨਿਕ ਖੋਜਾਂ ਨਾਲ ਵਾਸਤਾ ! ਮਿਲਾਨ ਨਾਮ ਦੀ ਕੁੜੀ ਨੇ ਆਪਣੀ ਇਸ ਸਹੇਲੀ ਬਾਰੇ ਮਾਂ ਨੂੰ ਲਿਖਿਆ– ਮਿਲਵਾ ਚੰਗੀ ਕੁੜੀ ਹੈ, ਗੰਭੀਰ, ਖਾਮੋਸ਼, ਕਿੰਨੀ ਡੂੰਘੀ, ਕੋਈ ਨੀ ਜਾਣਦਾ।

ਆਈਨਸਟੀਨ ਅਤੇ ਮਿਲਵਾ ਦੀਆਂ ਮੁਲਾਕਾਤਾਂ ਵਧਦੀਆਂ ਗਈਆਂ। ਇਕ ਦਿਨ ਮਿਲਵਾ ਨੇ ਦੱਸਿਆ– ਗਰਭਵਤੀ ਹਾਂ। ਦੋਵੇਂ ਬੇਰੁਜ਼ਗਾਰ ਸਨ। ਹੁਣ ਕੀ ਕਰੀਏ? ਮਿਲਵਾ ਦੇ ਮਾਪੇ ਭਲੇ, ਧੀ ਦੇ ਸ਼ੁਭਚਿੰਤਕ ਸਨ ਜਿਨ੍ਹਾਂ ਨੇ ਆਉਣ ਵਾਲੇ ਬੱਚੇ ਦੀ ਪਰਿਵਰਸ਼ ਵਾਸਤੇ ਉਦੋਂ ਤਕ ਜ਼ਿਮੇਵਾਰੀ ਉਠਾਣ ਦਾ ਫੈਸਲਾ ਕੀਤਾ ਜਦੋਂ ਤਕ ਧੀ ਦਾ ਵਿਆਹ ਨਹੀਂ ਹੁੰਦਾ। ਇਥੇ ਇਹ ਦੱਸਣਾ ਜਰੂਰੀ ਹੈ ਕਿ ਆਈਨਸਟੀਨ ਦੇ ਮੁਕਾਬਲੇ ਮਿਲਵਾ ਦੇ ਮਾਪੇ ਚੰਗੇ ਰੱਜੇ ਪੁਜੇ ਧਨਾਡ ਸਨ, ਆਈਨਸਟੀਨ ਦੇ ਪਿਤਾ ਦਾ ਕਾਰੋਬਾਰ ਵਿਚ ਦਿਵਾਲਾ ਨਿਕਲ ਗਿਆ ਸੀ, ਇਸੇ ਸਦਮੇ ਕਾਰਨ ਉਹ ਜਲਦੀ ਚਲ ਵਸਿਆ।

1902 ਵਿਚ ਆਈਨਸਟੀਨ ਨੇ ਪੀਐਚ.ਡੀ. ਦਾ ਥੀਸਿਸ ਮੁਲਾਂਕਣ ਵਾਸਤੇ ਜਮਾ ਕਰਾ ਦਿੱਤਾ। ਉਸਦੇ ਅਧਿਆਪਕ ਨੇ ਕਿਹਾ– ਫੇਲ ਹੋ ਜਾਏਂਗਾ, ਵਾਪਸ ਲੈ ਲੈ, ਫੀਸ ਤਾਂ ਬਚ ਰਹੂ। ਇਕ ਫਰਵਰੀ 1902 ਨੂੰ ਥੀਸਿਸ ਵਾਪਸ ਲੈਕੇ ਫੀਸ ਬਚਾਈ। ਸੋਧ ਸਾਧ ਕੇ ਫਿਰ ਜਮਾ ਕਰਵਾ ਦਿੱਤਾ ਤਾਂ ਰੱਦ ਹੋ ਗਿਆ।

6 ਜਨਵਰੀ 1903 ਨੂੰ ਵਿਆਹ ਹੋਇਆ, ਦੋਵਾਂ ਦੇ ਮਾਪੇ ਖੁਸ਼ ਨਹੀਂ ਸਨ। ਮਿਲਵਾ ਵਾਲੇ ਪਾਸਿਓਂ ਆਰਥਿਕ ਨਾ ਬਰਾਬਰੀ ਕਰਕੇ ਤੇ ਆਈਨਸਟੀਨ ਵਾਲੇ ਪਾਸਿਓਂ ਇਸ ਕਰਕੇ ਕਿ ਮੁੰਡਾ ਯਹੂਦੀ ਹੈ ਤੇ ਕੁੜੀ ਈਸਾਈ, ਹਾਮੀ ਨਹੀਂ ਭਰੀ

ਗਈ। ਮਾਪੇ ਸ਼ਾਮਲ ਨਹੀਂ ਹੋਏ। ਨਹੀਂ ਮੰਨੇ ਨਾ ਸਹੀ, ਦੋਵੇਂ ਇਕ ਦੂਜੇ ਲਈ ਸਨ ਫਿਰ ਪ੍ਰਵਾਹ ਕਿਸ ਦੀ? ਕੋਰਟ ਮੈਰਿਜ ਹੋਈ। ਆਈਨਸਟੀਨ ਵਾਇਲਨ ਵਜਾਣ ਦਾ ਸ਼ੌਕੀਨ ਸੀ ਤੇ ਮਿਲਵਾ ਪਿਆਨੋ ਵਜਾਉਣ ਦੀ। ਫੁਰਸਤ ਦੇ ਪਲਾਂ ਵਿਚ ਦੋਵੇਂ ਆਪੋ ਆਪਣੇ ਸਾਜ਼ ਲੈਕੇ ਸੁਰ ਨਾਲ ਸੁਰ ਮਿਲਾਉਂਦੇ, ਦੋਸਤਾਂ ਤੋਂ ਭਰਪੂਰ ਦਾਦ ਮਿਲਦੀ, ਪਾਰਟੀਆਂ ਵਿਚ ਰੰਗ ਬੱਝ ਜਾਂਦਾ। ਵਿਆਹ ਪਿਛੋਂ ਛੇਤੀ ਉਸਨੂੰ ਪੇਟੈਂਟ ਦਫਤਰ ਵਿਚ ਨੌਕਰੀ ਮਿਲ ਗਈ ਜੋ ਵਧੀਆ ਤਾਂ ਨਹੀਂ, ਆਈ ਚਲਾਈ ਵਾਸਤੇ ਠੀਕ ਸੀ। ਮਈ 14, 1904 ਨੂੰ ਬੇਟੇ ਹਾਂਸ ਦਾ ਜਨਮ ਹੋਇਆ।

ਬਾਰ ਬਾਰ ਖੋਜ ਦਰੁਸਤ ਕਰਨ ਬਾਦ ਆਖਰ 15 ਜਨਵਰੀ 1906 ਨੂੰ ਉਸ ਨੂੰ ਡਾਕਟਰੇਟ ਦੀ ਡਿਗਰੀ ਮਿਲ ਗਈ। ਇਸ ਪਿਛੋਂ ਲਿਖੇ ਗਏ ਖੋਜ ਪੱਤਰਾਂ ਕਾਰਨ ਉਸਦੀ ਸ਼ੁਹਰਤ ਵਿਚ ਵਾਧਾ ਹੋਣਾ ਸ਼ੁਰੂ ਹੋਇਆ ਜਿਸ ਬਾਰੇ ਮਿਲਵਾ ਨੇ ਹੈਲਨ ਨੂੰ ਪੱਤਰ ਵਿਚ ਲਿਖਿਆ- ਆਸ ਰੱਖੀਏ ਕਿ ਪ੍ਰਸਿਧੀ ਉਸ ਦੇ ਇਖਲਾਕ ਵਾਸਤੇ ਨੁਕਸਾਨਦਾਇਕ ਨਾ ਹੋਵੇ। ਤੰਗੀ ਦੇਖਦਿਆਂ ਮਿਲੇਵਾ, ਅਕਾਦਮੀ ਵਿਚ ਵਿਗਿਆਨ ਦੀ ਟਿਊਸ਼ਨ ਪੜ੍ਹਾਉਣ ਲਗ ਗਈ, ਘਰ ਵਿਚ ਖਾਣ ਪੀਣ ਸੀਣ ਪਰੋਣ ਦਾ ਸਾਰਾ ਕੰਮ ਕਰਦੀ। ਦੂਜਾ ਬੇਟਾ ਐਡੁਆਰਡ 18 ਜੁਲਾਈ 1910 ਨੂੰ ਪੈਦਾ ਹੋਇਆ। ਉਸਦੀ ਵਿਆਹ ਤੋਂ ਪਹਿਲਾਂ ਜੰਮੀ ਧੀ ਬਾਰੇ ਰਹੱਸ ਅਜੇ ਤਕ ਬਰਕਰਾਰ ਹੈ। ਦੱਸਿਆ ਗਿਆ ਕਿ ਬੁਖਾਰ ਸਦਕਾ ਬਚਪਨ ਵਿਚ ਉਸ ਦੀ ਮੌਤ ਹੋ ਗਈ ਸੀ, ਇਹ ਵੀ ਕਿਹਾ ਜਾਂਦਾ ਹੈ ਕਿ ਕਿਸੇ ਨੂੰ ਗੋਦ ਲੈਣ ਵਾਸਤੇ ਇਸ ਸ਼ਰਤ ਤੇ ਦਿੱਤੀ ਗਈ ਸੀ ਕਿ ਇਸ ਦੀ ਸ਼ਨਾਖਤ ਕਦੀ ਜ਼ਾਹਰ ਨਹੀਂ ਕਰਨੀ, ਉਸਨੇ ਪੂਰੀ ਉਮਰ ਭੋਗੀ ਪਰ ਬਤੌਰ ਆਈਨਸਟੀਨ ਦੀ ਧੀ ਨਹੀਂ। ਇਹ ਭੇਦ ਖੁਲ੍ਹਿਆ ਨਹੀਂ।

ਇਮਰੋਜ਼ ਨੇ ਅੰਮ੍ਰਿਤਾ ਪ੍ਰੀਤਮ ਦੇ ਕਈ ਨਾਮ ਰੱਖੇ, ਇਕ ਨਾਮ ਮਾਜਾ ਵੀ ਸੀ। ਆਈਨਸਟੀਨ ਦੀ ਜੀਵਨੀ ਪੜ੍ਹਦਿਆਂ ਜਾਣਿਆ ਕਿ ਉਸਦੀ ਛੋਟੀ ਭੈਣ ਦਾ ਨਾਮ ਮਾਜਾ ਸੀ ਪਰ ਇਮਰੋਜ਼ ਦੱਸਿਆ ਕਰਦਾ ਕਿ ਮਾਜਾ ਕਿਸੇ ਰੂਸੀ ਨਾਵਲ ਵਿਚਲੀ ਕੁੜੀ ਦਾ ਨਾਮ ਹੈ।

ਛੋਟਾ ਐਡੁਆਰਡ ਮਾਨਸਿਕ ਤੌਰ ਤੇ ਅਪਾਹਜ ਸੀ, ਸਾਰੀ ਉਮਰ ਠੀਕ ਨਾ ਹੋਇਆ। ਸਾਰੀ ਉਮਰ ਹਾਂਸ ਦੀ ਆਪਣੇ ਪਿਤਾ ਨਾਲ ਸੁਰ ਨਹੀਂ ਰਲੀ। ਜਿਸ ਤਰ੍ਹਾਂ ਦਾ ਪਿਤਾ ਆਈਨਸਟੀਨ ਸਾਬਤ ਹੋਇਆ, ਕਿਸੇ ਵੀ ਹੋਸ਼ਵੰਦ ਬੱਚੇ ਨੇ ਉਹੋ ਕਰਨਾ ਸੀ ਜੋ ਹਾਂਸ ਨੇ ਕੀਤਾ।

ਅਪ੍ਰੈਲ 1911, ਯੂਨੀਵਰਸਿਟੀ ਆਫ ਪਰਾਗ ਵਿਚ ਆਈਨਸਟੀਨ ਫੁੱਲ ਪ੍ਰੋਫੈਸਰ ਲੱਗਾ ਤੇ ਪਰਿਵਾਰ ਸਣੇ ਇਥੇ ਫਲੈਟ ਵਿਚ ਵੱਸਣ ਲੱਗਾ। ਇਸ ਸਮੇਂ ਕਾਫਕਾ, ਮਿਲੇਨਾ ਅਤੇ ਦੋਰਾ, ਆਪਣੀ ਕਿਸਮ ਦੇ ਜੀਨੀਅਸ ਵੀ ਪਰਾਗ ਵਾਸੀ ਸਨ ਪਰ ਇਨ੍ਹਾਂ ਦਾ ਆਈਨਸਟੀਨ ਨਾਲ ਮੇਲ ਨਹੀਂ ਹੋਇਆ। ਕਾਫਕਾ ਦੇ ਦੋਸਤ, ਉਸਦੇ ਪ੍ਰਥਮ ਜੀਵਨੀਕਾਰ ਅਤੇ ਨਾਵਲਕਾਰ ਮੈਕਸ ਬਰੋਦ ਨਾਲ ਕਈ ਮੁਲਾਕਾਤਾਂ ਹੋਈਆਂ। ਇਥੇ ਰਹਿੰਦਿਆਂ ਮਿਲਵਾ ਨੇ ਹੈਲਨ ਨੂੰ ਲਿਖਿਆ- ਪੀਣ ਵਾਸਤੇ ਸਾਫ ਪਾਣੀ ਨਹੀਂ, ਦੁਧ ਮਿਲਾਵਟੀ, ਹਵਾ ਧੂਏਂ ਨਾਲ ਭਰੀ ਹੋਈ। ਛੋਟਾ ਐਡੁਆਰਡ ਠੀਕ ਵਧ ਫੁਲ ਰਿਹਾ ਸੀ, ਅਚਾਨਕ ਖਾਣਾ, ਸੌਣਾ ਛੱਡ ਦਿੱਤਾ ਹੈ, ਹੱਡੀਆਂ ਕਮਜ਼ੋਰ ਪੈਣ ਲੱਗੀਆਂ ਹਨ। ਮੇਰੀ ਹਾਲਤ ਵੀ ਬਦਤਰ ਹੈ। ਇਹ ਉਹ ਸਮਾਂ ਹੈ ਜਦੋਂ ਆਈਨਸਟੀਨ ਦੀ ਸ਼ੁਹਰਤ ਅਸਮਾਨ ਛੁਹਣ ਲੱਗੀ। ਥਾਂ ਥਾਂ ਤੋਂ ਵਿਗਿਆਨੀ ਵਜੋਂ ਨੌਕਰੀ ਦੀਆਂ ਪੇਸ਼ਕਸ਼ਾਂ ਆਉਣ ਲੱਗੀਆਂ।

ਜਰਮਨ ਦੇ ਬਾਦਸ਼ਾਹ ਕੈਸਰ ਵਿਲਹਮ ਨੇ ਵਿਗਿਆਨਕ ਪ੍ਰਗਤੀ ਲਈ ਕਈ ਕਦਮ ਉਠਾਏ ਜਿਨ੍ਹਾਂ ਵਿਚ ਬਾਦਸ਼ਾਹ ਦੇ ਨਾਮ ਤੇ ਇਕ ਕੈਸਰ ਇੰਸਟੀਚਿਊਟ ਸੀ। ਮੈਕਸ ਪਲੈਂਕ ਨੇ ਪਹਿਲਾ ਕਦਮ ਕੁਅੰਟਮ ਥਿਊਰੀ ਵਿਚ 1900 ਦੇ ਸਾਲ ਰੱਖਿਆ। ਪਲੈਂਕ ਨੂੰ ਆਈਨਸਟੀਨ ਦੀ ਪ੍ਰਤਿਭਾ ਦਾ ਪਤਾ ਸੀ। ਜ਼ਿਊਰਿਖ ਵਿਚ ਆਈਨਸਟੀਨ ਨੂੰ ਮਿਲ ਕੇ ਜਰਮਨੀ ਪਰਤਣ ਲਈ ਆਖਿਆ। ਅਜਿਹੀਆਂ ਪੇਸ਼ਕਸ਼ਾਂ ਲੈਕੇ ਗਿਆ ਕਿ ਆਈਨਸਟੀਨ ਨਾਂਹ ਨਾ ਕਰ ਸਕੇ, ਕਿਹਾ- ਤੁਹਾਨੂੰ ਕੈਸਰ ਵਿਦਿਆਲੇ ਦਾ ਡਾਇਰੈਕਟਰ ਲਾਇਆ ਜਾਵੇਗਾ, ਤੁਸੀਂ ਸੁਤੰਤਰ ਖੋਜ ਕਰਨ ਲਈ ਸਮਾਂ ਕੱਢ ਸਕੋ, ਤੁਹਾਨੂੰ ਕਲਾਸ ਰੂਮ ਵਿਚ ਜਾਣ ਦੀ ਲੋੜ ਨਹੀਂ। ਤੁਹਾਨੂੰ ਬਰਲਿਨ ਯੂਨੀਵਰਸਿਟੀ ਵਲੋਂ ਪ੍ਰੋਫੈਸਰਸ਼ਿਪ ਦਿੱਤੀ ਜਾਵੇਗੀ। ਤੀਜਾ ਪਰੂਸ਼ਿਅਨ ਅਕਾਦਮੀ ਆਫ ਸਾਇੰਸਿਜ ਦੀ ਮੈਂਬਰੀ ਮਿਲੇਗੀ ਜੋ ਬਹੁਤ ਸਨਮਾਨ ਯੋਗ ਰੁਤਬਾ ਹੈ। ਕਾਫੀ ਸੋਚ ਵਿਚਾਰ ਮਗਰੋਂ ਆਈਨਸਟੀਨ ਨੇ ਹਾਂ ਤਾਂ ਕਰ ਦਿੱਤੀ ਪਰ ਕਿਹਾ- ਇਨ੍ਹਾਂ ਨੂੰ ਲਗਦੈ ਮੈਂ ਸੋਨੇ ਦੇ ਅੰਡੇ ਦੇਣ ਵਾਲੀ ਮੁਰਗੀ ਹਾਂ। ਸੋਨੇ ਦਾ ਛੱਡੋ, ਮੇਰੇ ਤੋਂ ਤਾਂ ਮੁਰਗੀ ਦੇ ਅੰਡੇ ਵਰਗਾ ਆਮ ਅੰਡਾ ਵੀ ਨੀਂ ਦਿੱਤਾ ਜਾਣਾ। ਪਲੈਂਕ ਮੈਨੂੰ ਇਉਂ ਘੇਰੀ ਬੈਠਾ ਰਿਹਾ ਜਿਵੇਂ ਕਿਸੇ ਬੱਚੇ ਨੂੰ ਦੁਰਲਭ ਡਾਕ ਟਿਕਟ ਲੱਭ ਗਈ ਹੋਵੇ। ਯਹੂਦੀਆਂ ਦੀ ਗਿਣਤੀ ਉਦੋਂ ਜਰਮਨੀ ਵਿਚ ਇਕ ਪ੍ਰਤੀਸ਼ਤ ਸੀ, ਉਨ੍ਹਾਂ ਨੇ ਇਸ ਵਿਗਿਆਨਕ ਅਦਾਰੇ ਵਾਸਤੇ 35 ਪ੍ਰਤੀਸ਼ਤ ਦਾਨ ਰਾਸ਼ੀ ਦਿੱਤੀ। ਬਾਦਸ਼ਾਹ ਕੈਸਰ ਯਹੂਦੀਆਂ ਨੂੰ ਸਖਤ ਨਫਰਤ ਕਰਦਾ ਸੀ ਪਰ ਬਰਦਾਸ਼ਤ ਕਰਦਾ ਰਿਹਾ ਕਿਉਂਕਿ ਉਹ ਵਡੀਆਂ ਰਕਮਾ ਦਾਨ ਵਜੋਂ ਦੇ ਰਹੇ ਸਨ। ਇਕ ਮੁਸ਼ਕਲ ਆਈ। ਪਰੂਸ਼ੀਅਨ ਅਕਾਦਮੀ ਦਾ ਮੈਂਬਰ ਉਹੀ ਹੋ ਸਕਦਾ ਸੀ ਜੋ ਜਰਮਨ ਨਾਗਰਿਕ ਹੋਵੇ। ਬਾਦਸ਼ਾਹ ਕੈਸਰ ਕੋਲ ਕੇਸ ਗਿਆ, ਉਸਨੇ ਕਿਹਾ- ਇਹ ਕਿਉਂ ਨਹੀਂ ਕਹਿੰਦੇ ਕਿ ਜੋ ਇਸ ਸਨਮਾਨ ਯੋਗ ਅਕਾਦਮੀ ਦਾ ਮੈਂਬਰ ਹੋਵੇਗਾ ਉਸਨੂੰ ਜਰਮਨ ਨਾਗਰਿਕ ਜਾਣਿਆ ਜਾਵੇਗਾ? ਨਾਗਰਿਕਤਾ ਦੀ ਮੁਸ਼ਕਲ ਹੱਲ ਹੋਈ।

ਵਧੀਆ ਤਨਖਾਹ, ਉਤਮ ਰੁਤਬਾ ਅਤੇ ਪੜ੍ਹਨ ਲਿਖਣ ਦਾ ਮਾਹੌਲ ਤਾਂ ਮਿਲਿਆ ਹੀ, ਸਰਬਸੰਮਤੀ ਨਾਲ 12 ਨਵੰਬਰ 1913 ਨੂੰ ਅਕਾਦਮੀ ਨੇ ਉਸਨੂੰ ਮੈਂਬਰ ਚੁਣਿਆਂ ਅਤੇ 7 ਦਸੰਬਰ 1913 ਨੂੰ ਉਸਨੇ ਹਾਂ ਕਰ ਦਿੱਤੀ। ਜਾਇਨ ਕਰਨ ਵਕਤ ਕਿਹਾ-

> ਮੇਰੇ ਵਰਗੇ ਬੰਦੇ ਨੂੰ ਏਨਾ ਵਡਾ ਸਨਮਾਨ ਦੇਕੇ ਤੁਸੀਂ ਦਰਿਆ-ਦਿਲੀ ਦਿਖਾਈ। ਮੈਨੂੰ ਜੋ ਸੁਖ ਸੁਵਿਧਾਵਾਂ ਤੁਸੀਂ ਦੇਣੀਆਂ ਮੰਨੀਆਂ ਉਨ੍ਹਾਂ ਸਦਕਾ ਮੈਂ ਦੁਨੀਆਦਾਰੀ ਦੇ ਝਮੇਲਿਆਂ ਤੋਂ ਸੁਰਖਰੂ ਹੋਕੇ ਖੋਜ ਕਾਰਜ ਕਰ ਸਕਾਂਗਾ। ਜੇ ਮੈਂ ਤੁਹਾਡੀਆਂ ਆਸਾਂ ਉਪਰ ਪੂਰਾ ਨਾ ਉਤਰ ਸਕਿਆ, ਯਕੀਨ ਕਰਨਾ, ਫਿਰ ਵੀ ਮੈਂ ਤੁਹਾਡਾ ਸ਼ੁਕਰਗੁਜ਼ਾਰ ਰਹਾਂਗਾ।

ਅਪ੍ਰੈਲ 1912 ਵਿਚ ਉਹ ਬਰਲਿਨ ਚਲਾ ਗਿਆ। ਇਥੇ ਆਪਣੇ ਰਿਸ਼ਤੇਦਾਰ ਦੇ ਘਰ ਰਿਹਾ ਜਿਥੇ ਕਜ਼ਿਨ ਐਲਸਾ ਨਾਲ ਮੇਲ ਹੋਇਆ। ਕੱਪੜਾ ਵਪਾਰੀ ਨਾਲ ਐਲਸਾ ਦਾ ਵਿਆਹ ਹੋਇਆ ਸੀ, ਦੋ ਧੀਆਂ ਅਤੇ ਇਕ ਬੇਟਾ ਸੀ, ਤਲਾਕ ਹੋ ਗਿਆ। ਬੇਟੇ ਦੀ ਮੌਤ ਹੋ ਗਈ ਸੀ। ਵਡੀ ਧੀ 18 ਅਤੇ ਛੋਟੀ 16 ਸਾਲ ਦੀ ਸੀ।

ਮਿਲਵਾ ਨੂੰ ਜਿਹੜੇ ਉਸਨੇ ਜਜ਼ਬਾਤੀ ਖਤ ਲਿਖੇ, ਮੌਜੂਦ ਹਨ। ਹੁਣ ਐਲਸਾ ਨਾਲ ਪੱਤਰ ਵਿਹਾਰ ਸ਼ੁਰੂ ਹੋ ਗਿਆ, ਇਕ ਪੋਸਟ ਕਾਰਡ ਤੇ ਲਿਖਿਆ- ਪਿਆਰੀ ਐਲਸਾ, ਮਿਲਵਾ ਮੇਰੇ ਘਰ ਅਜਿਹੀ ਮੁਲਾਜ਼ਮ ਹੈ ਜਿਸ ਨੂੰ ਮੈਂ ਨੌਕਰੀ ਤੋਂ ਜਵਾਬ ਨਹੀਂ ਦੇ ਸਕਦਾ।

ਬਰਲਿਨ ਸ਼ਹਿਰ ਵਿਚ ਚੰਗੀ ਨੌਕਰੀ ਮਿਲ ਗਈ, ਐਲਸਾ ਕਰਕੇ ਉਹ ਇਥੇ ਰਹਿਣ ਦਾ ਇਛੁੱਕ ਵੀ ਸੀ। ਇਸ ਵੇਲੇ ਉਸਦੀ ਉਮਰ 35 ਸਾਲ ਸੀ। ਬਤੌਰ ਵਿਗਿਆਨੀ ਮਿਲਵਾ ਕਿਸੇ ਤਰ੍ਹਾਂ ਆਈਨਸਟੀਨ ਤੋਂ ਘੱਟ ਨਹੀਂ ਸੀ ਪਰ ਘਰ ਗ੍ਰਹਿਸਥੀ ਕਾਰਨ ਉਹ ਸੀਮਤ ਹੋ ਗਈ ਸੀ। ਪਤੀ ਦਾ ਵਰਤਾਰਾ ਕਠੋਰ, ਕਰੂਰ ਹੁੰਦਾ ਗਿਆ। ਉਸਨੇ ਪਤਨੀ ਤੇ ਸ਼ਰਤ ਠੋਸੀ- ਮੈਂ ਤੇਰੇ ਨਾਲ ਉਸ ਸੂਰਤ ਵਿਚ ਰਹਿ ਸਕਦਾ ਹਾਂ ਜੇ ਨੰ.1- ਇਹ ਯਕੀਨੀ ਹੋਵੇ ਕਿ ਤਿੰਨ ਵਾਰ ਦਾ ਖਾਣਾ ਸਹੀ ਸਮੇਂ ਮੇਰੇ ਕਮਰੇ ਵਿਚ ਪੁੱਜੇ, ਨੰ.2 ਜਦੋਂ ਮੈਂ ਕੁਝ ਪੁੱਛਾਂ, ਉਸੇ ਵੇਲੇ ਜਵਾਬ ਦਏਂ, ਨੰ.3 ਮੇਰੇ ਨਾਲ ਖਾਹਮਖਾਹ ਦੀ ਜਜ਼ਬਾਤੀ ਨੇੜਤਾ ਨਾ ਜਤਾਈਂ ਤੇ ਮੈਂ ਜੋ ਚਾਹਾਂਗਾ ਕਰਾਂਗਾ, ਵਿਘਨ ਨਾ ਪਵੇ।

ਅਜੇ ਤਲਾਕ ਨਹੀਂ ਹੋਇਆ, ਦੋਵੇਂ ਬੇਟਿਆਂ ਸਣੇ ਮਿਲਵਾ ਬਰਲਿਨ ਛਡ ਕੇ 29 ਜੁਲਾਈ 1914 ਨੂੰ ਜ਼ਿਊਰਿਖ ਆ ਗਈ। ਬਾਦ ਵਿਚ ਜੁਆਨ ਹੋਕੇ ਹਾਂਸ ਨੇ ਦੱਸਿਆ- ਸਾਡੇ ਵਾਸਤੇ ਇਹੋ ਜਿਹੇ ਬੁਰੇ ਦਿਨ ਝੱਲਣੇ ਔਖੇ ਸਨ। ਸਾਲ ਦੇ ਅਖੀਰ ਵਿਚ ਪਿਤਾ ਨੇ ਲਿਖਿਆ- ਤਲਾਕ ਵਾਸਤੇ ਤਾਂ ਨਹੀਂ ਕਹਿੰਦਾ, ਹਰ ਦੋ ਹਫਤਿਆਂ ਬਾਦ ਬੱਚਿਆਂ ਦਾ ਹਾਲ ਲਿਖ ਦਿਆ ਕਰ। ਗਣਿਤ, ਫਿਜ਼ਿਕਸ ਅਤੇ ਪਿਆਨੋ ਦੀਆਂ ਟਿਊਸ਼ਨਾ ਕਰਕੇ ਮਿਲਵਾ ਗੁਜ਼ਾਰਾ ਕਰਦੀ।

ਫਰਵਰੀ 1915 ਵਿਚ ਆਪਣੇ ਮਿੱਤਰ ਨੂੰ ਖਤ ਵਿਚ ਲਿਖਿਆ- ਇਥੇ ਐਲਸਾ ਨਾਲ ਚੰਗੇ ਦਿਨ ਲੰਘ ਰਹੇ ਹਨ, ਜੇ ਵਿਆਹ ਨਾ ਹੋਵੇ ਤਾਂ ਚੰਗੇ ਦਿਨ ਲੰਘੀ ਜਾਣਗੇ।

ਹਾਂਸ ਕਦੀ ਕਦਾਈਂ ਪਿਤਾ ਨੂੰ ਖ਼ਤ ਲਿਖਦਾ- ਰਾਤੀਂ ਛੋਟੇ ਭਰਾ ਨੂੰ ਸੁਫਨਾ ਆਇਆ ਸੀ ਜਿਵੇਂ ਤੁਸੀਂ ਸਾਡੇ ਕੋਲ ਹੋਵੋ। ਪਿਤਾ ਨੇ ਜਵਾਬ ਦਿੱਤਾ- ਸਾਲ ਵਿਚ ਮਹੀਨਾ ਕੁ ਮੇਰੇ ਕੋਲ ਆ ਜਾਇਆ ਕਰੋ, ਤੁਹਾਨੂੰ ਅਹਿਸਾਸ ਰਹੇ ਤੁਹਾਡਾ ਕੋਈ ਪਿਤਾ ਵੀ ਹੈ। ਮਿਲਵਾ ਨੂੰ ਲਿਖਿਆ- ਮੈਨੂੰ ਖੁਸ਼ੀ ਹੈ ਤੂੰ ਪਿਤਾ ਅਤੇ ਬੇਟਿਆਂ ਵਿਚਕਾਰ ਨਫਰਤ ਪੈਦਾ ਨਹੀਂ ਕਰਦੀ। ਦਿਲ ਕਰਦੈ ਮਿਲ ਜਾਵਾਂ ਪਰ ਢਾਈ ਘੰਟਿਆਂ ਦਾ ਫਾਲਤੂ ਸਫਰ ਕਿਸ ਲਈ ਜਦ ਖੁਸ਼ੀ ਨਹੀਂ ਹੋਣੀ?

ਆਈਨਸਟੀਨ ਨੂੰ ਨੋਬਲ ਪ੍ਰਾਈਜ਼ ਮਿਲ ਗਿਆ। ਸਾਰੇ ਸੰਸਾਰ ਨੇ ਵਧਾਈ ਦਿੱਤੀ। ਮਿਲਵਾ ਦਾ ਦਿਮਾਗੀ ਤਵਾਜ਼ਨ ਵਿਗੜ ਗਿਆ। ਇਕ ਸਾਲ ਸੈਨੇਟੋਰੀਅਮ ਵਿਚ ਦਾਖਲ ਰਹੀ। ਪਿਤਾ ਨੇ ਹਾਂਸ ਨੂੰ ਲਿਖਿਆ- ਤਿੰਨ ਖ਼ਤ ਪਾ ਚੁਕਾ ਹਾਂ, ਅਫਸੋਸ ਤੈਨੂੰ ਜਵਾਬ ਦੇਣ ਦੀ ਪ੍ਰਵਾਹ ਨਹੀਂ। ਇਹ ਇਨ੍ਹਾਂ ਦਿਨਾ ਦੀ ਗੱਲ ਹੈ ਜਦੋਂ ਮਿਲਵਾ ਅਤੇ ਦੋਵੇਂ ਪੁਤਰ ਹਸਪਤਾਲ ਜ਼ੇਰੇ ਇਲਾਜ ਸਨ, ਤਿੰਨੇ ਮਰੀਜ਼। ਸੰਭਾਲ ਵਾਸਤੇ ਮਾਸੀ ਜ਼ੋਰਕਾ ਆ ਗਈ, ਖੁਦ ਮਨੋਰੋਗਣ ਹੋਕੇ ਜ਼ੋਰਕਾ ਦੋ ਸਾਲ ਹਸਪਤਾਲ ਪਈ ਰਹੀ। ਜ਼ੋਰਕਾ ਅਤੇ ਮਿਲਵਾ ਦਾ ਭਰਾ ਫੌਜ ਵਿਚ ਡਾਕਟਰ ਸੀ, ਪਹਿਲੋਂ ਗੁਮਸ਼ੁਦਗੀ ਦੀ ਖਬਰ ਮਿਲੀ ਫਿਰ ਮੌਤ ਦੀ। ਇਨ੍ਹਾਂ ਸਦਮਿਆਂ ਤੋਂ ਬੇਪ੍ਰਵਾਹ ਆਈਨਸਟੀਨ ਨੇ ਕੈਸਰ ਵਿਲਹਮ ਭੌਤਿਕ ਵਿਦਿਆਲੇ ਦੇ ਡਾਇਰੈਕਟਰ ਦਾ ਅਹੁਦਾ ਸੰਭਾਲਿਆ।

ਅਸਲ ਧਮਾਕਾ ਮਈ 1918 ਵਿਚ ਹੋਇਆ। ਆਈਨਸਟੀਨ ਨੇ ਐਲਸਾ ਅਤੇ ਉਸਦੀ ਵੱਡੀ ਧੀ ਇਲਸੇ ਨੂੰ ਕਹਿ ਦਿੱਤਾ- ਵਿਆਹ ਮੈਂ ਹਰ ਹਾਲਤ ਵਿਚ ਕਰੌਣਾ ਹੈ, ਦੋਹਾਂ ਵਿਚੋਂ ਕਿਹੜੀ ਤਿਆਰ ਹੈ, ਤੁਸੀਂ ਦੋਵੇਂ ਜਾਣੋ। ਧੀ ਨੇ ਆਪਣੀ ਇਕ ਸਹੇਲੀ ਨੂੰ ਲਿਖਿਆ- ਕੱਲ੍ਹ ਆਈਨਸਟੀਨ ਨੇ ਕਹਿ ਦਿੱਤਾ ਕਿ ਉਹ ਮੇਰੇ ਨਾਲ ਵਿਆਹ ਕਰਾਏਗਾ। ਮੈਨੂੰ ਪਤੈ ਉਹ ਮੈਨੂੰ ਬਹੁਤ ਪਿਆਰ ਕਰਦੈ, ਹੋਰ ਕੋਈ ਇੰਨਾ ਕਦੀ ਨਾ ਕਰੇ। ਪਰ ਮੈਂ ਫੈਸਲਾ ਕੀਤਾ ਕਿ ਮੰਮੀ ਦੇ ਰਸਤੇ ਵਿਚੋਂ ਹਟ ਹੀ ਜਾਵਾਂ।

ਇਹ ਖਤੋ ਖਿਤਾਬਤ 80 ਸਾਲ ਤਕ ਛੁਪਾ ਕੇ ਰੱਖੀ ਗਈ। ਆਈਨਸਟੀਨ ਨੇ ਪਹਿਲੀ ਪਤਨੀ ਮਿਲਵਾ ਨੂੰ ਲਿਖ ਦਿੱਤਾ- ਮੈਂ ਕਿਹਾ ਸੀ ਛੁਟੀਆਂ ਵਿਚ ਮਿਲਣ ਆਵਾਂਗਾ। ਨਹੀਂ ਆ ਸਕਦਾ। ਐਲਸਾ ਅਤੇ ਉਸਦੀਆਂ ਧੀਆਂ ਨਾਲ ਬਾਲਟਿਕ ਬੀਚ ਤੇ ਛੁਟੀਆਂ ਮਨਾਵਾਂਗਾ।

12 ਜੂਨ 1918 ਨੂੰ ਉਸਨੇ ਤਲਾਕ ਦਾ ਨੋਟਿਸ ਮਿਲਵਾ ਦੇ ਸਿਰਨਾਵੇਂ ਤੇ ਭੇਜ ਦਿੱਤਾ। ਮਿਲਵਾ ਦੇ ਵਕੀਲ ਨੂੰ ਪੱਤਰ ਲਿਖਿਆ- ਮੇਰੇ ਆਪਣੀ ਮਮੇਰੀ ਭੈਣ ਐਲਸਾ ਨਾਲ ਨਾਜਾਇਜ ਸਬੰਧ ਬਣ ਗਏ ਹਨ। ਇਸ ਪੱਤਰ ਨੂੰ ਸਬੂਤ ਵਜੋਂ ਨੱਥੀ ਕਰਕੇ ਤਲਾਕ ਦਾ ਫੈਸਲਾ ਜਲਦੀ ਹੋ ਗਿਆ; ਮਨੋਰਥ ਵੀ ਇਹੀ ਸੀ। ਜ਼ਿਊਰਿਖ ਅਦਾਲਤ ਵਿਚ ਉਸਦਾ ਬਿਆਨ ਹੈ- ਸੱਚ ਹੈ ਮੈਂ ਦੁਰਾਚਾਰ ਕੀਤਾ। ਮੇਰੇ ਆਪਣੀ ਕਜ਼ਿਨ ਨਾਲ ਨਾਜਾਇਜ਼ ਸਬੰਧ ਸਾਢੇ ਚਾਰ ਸਾਲ, 1914 ਤੋਂ ਹਨ, ਪਤਨੀ

ਨੂੰ ਦੱਸ ਦਿੱਤਾ ਸੀ। 19 ਅਪ੍ਰੈਲ 1919 ਨੂੰ ਆਈਨਸਟੀਨ ਨੂੰ ਤਲਾਕ ਦੀ ਡਿਗਰੀ ਮਿਲੀ ਜਿਸ ਵਿਚ ਦਰਜ ਸੀ ਕਿ ਪਤੀ ਨੇ ਬੇਵਫਾਈ ਦੇ ਨਾਲ ਨਾਲ ਪਤਨੀ ਮਿਲਵਾ ਉਪਰ ਹਿੰਸਾ ਵੀ ਕੀਤੀ। ਆਈਨਸਟੀਨ ਨੇ ਇਹ ਬਿਆਨ ਵੀ ਦਿੱਤਾ- ਹਾਲੇ ਮੈਨੂੰ ਨੋਬਲ ਇਨਾਮ ਦੀ ਰਕਮ ਨਹੀਂ ਮਿਲੀ। ਜਦੋਂ ਮਿਲ ਗਈ, ਇਹ ਪੈਸਾ ਬੈਂਕ ਵਿਚ ਜਮ੍ਹਾ ਕਰਵਾ ਦਿਆਂਗਾ। ਇਸਦਾ ਵਿਆਜ ਮਿਲਵਾ ਅਤੇ ਬੇਟੇ ਪ੍ਰਾਪਤ ਕਰਨਗੇ। ਜਦੋਂ ਰਕਮ ਮਿਲ ਗਈ, ਆਈਨਸਟੀਨ ਵਾਅਦੇ ਤੋਂ ਮੁਕਰ ਗਿਆ।

12 ਮਾਰਚ ਨੂੰ ਮਿਲਵਾ ਨੂੰ ਲਿਖਿਆ- ਐਲਸਾ ਦੀਆਂ ਦੋ ਜੁਆਨ ਧੀਆਂ ਹਨ ਜੋ ਇਸ ਅਫਵਾਹ ਕਰਕੇ ਬਦਨਾਮ ਹੋ ਰਹੀਆਂ ਹਨ ਕਿ ਮੇਰਾ ਉਨ੍ਹਾਂ ਦੀ ਮਾਂ ਨਾਲ ਰੁਮਾਂਸ ਚਲ ਰਿਹੈ। ਉਨ੍ਹਾਂ ਨੂੰ ਬਦਨਾਮੀ ਵਿਚੋਂ ਕੱਢਣ ਦਾ ਰਸਤਾ ਇਹੋ ਹੈ ਕਿ ਐਲਸਾ ਨਾਲ ਵਿਆਹ ਕਰਵਾਲਾਂ। ਮਿਲਵਾ ਨਾਲੋਂ ਤਲਾਕ ਨੂੰ ਅਜੇ ਚਾਰ ਮਹੀਨੇ ਨਹੀਂ ਹੋਏ ਸਨ, 2 ਜੂਨ 1919 ਨੂੰ ਦੂਜਾ ਵਿਆਹ ਹੋ ਗਿਆ। ਪਤਨੀ ਦੇ ਫਰਜ਼ਾਂ ਤੋਂ ਇਲਾਵਾ ਐਲਸਾ ਉਸਦੀ ਸਕੱਤਰ, ਸਟੈਨੋ, ਗੇਟਕੀਪਰ ਆਦਿਕ ਡਿਊਟੀਆਂ ਤਾਂ ਕਰਦੀ ਹੀ, ਦੁਆਲੇ ਮੰਡਰਾਂਉਦੀਆਂ ਟੂਣੇਹਾਰਨਾ ਨੂੰ ਵੀ ਪਰੇ ਧਕਦੀ। ਨਵੇਂ ਵਿਆਹ ਵਿਚੋਂ ਔਲਾਦ ਨਹੀਂ ਹੋਈ ਪਰ ਕੁੜੀਆਂ ਮਤ੍ਰੇਏ ਪਿਉ ਦੀਆਂ ਸਕੱਤਰਾਂ ਵਜੋਂ ਕੰਮ ਕਰਕੇ ਖੁਸ਼ ਰਹਿੰਦੀਆਂ। ਕਦੀ ਬੇਟੇ ਹਾਂਸ ਦੀਆਂ ਗੱਲਾਂ ਕਰਨ ਲਗਦਾ ਤਾਂ ਨਵੇਂ ਪਰਿਵਾਰ ਵਿਚ ਤਣਾਉ ਪੈਦਾ ਹੁੰਦਾ। ਉਸਨੇ ਚਾਹਿਆ ਕਿ ਹਾਂਸ ਮੇਰੇ ਕੋਲ ਆਕੇ ਬਰਲਿਨ ਵਿਚ ਪੜ੍ਹੇ, ਹਾਂਸ ਨੇ ਕਿਹਾ- ਮੇਰੀ ਚੰਗੀ ਭਲੀ ਪੜ੍ਹਾਈ ਵਿਚ ਵਿਘਨ ਨਾ ਪਾਉ।  ਹਾਂਸ, ਸਿਵਿਲ ਇੰਜਨੀਅਰ ਲੱਗ ਗਿਆ, ਵਿਆਹ ਹੋ ਗਿਆ। ਮਾਂ ਅਤੇ ਬਿਮਾਰ ਭਰਾ ਦਾ ਖਰਚਾ ਚੁਕਦਾ। ਮਿਲਵਾ ਪੈਸਿਆਂ ਦੀ ਮਦਦ ਲਈ ਖ਼ਤ ਲਿਖਦੀ, ਆਈਨਸਟੀਨ ਵਲੋਂ ਹੁੰਗਾਰਾ ਨਾ ਮਿਲਦਾ। ਬਿਜਲੀਆਂ ਦੇ ਝਟਕੇ ਅਤੇ ਵਧੀਕ ਦਵਾਈਆਂ ਇਲਾਜ ਕਰਨ ਦੀ ਥਾਂ ਛੋਟੇ ਨੂੰ ਹੋਰ ਬਿਮਾਰ ਕਰਦੀਆਂ। ਹਮਦਰਦ ਦੋਸਤ ਕੁਝ ਮਦਦ ਕਰਦੇ।

ਨੋਬਲ ਇਨਾਮ ਦੀ ਰਕਮ ਤੋਂ ਮੁਕਰ ਗਿਆ ਤਾਂ ਮਿਲਵਾ ਨੇ ਬੱਚਿਆਂ ਨੂੰ ਕਿਹਾ- ਆਪਣੇ ਨਾਲ ਹਮੇਸ਼ਾ ਠੱਗੀ ਹੋਈ। ਹਾਂਸ ਨੇ ਪਿਤਾ ਨੂੰ ਗੁਸੈਲਾ ਖ਼ਤ ਲਿਖਿਆ ਜਿਸ ਵਿਚ ਪੂਰੀ ਬੇਇਜ਼ਤੀ ਕੀਤੀ। ਮਿਲਵਾ ਨੇ 1925 ਵਿਚ ਆਈਨਸਟੀਨ ਤੋਂ ਉਸਦੀ ਜੀਵਨੀ ਲਿਖਣ ਦੀ ਆਗਿਆ ਮੰਗੀ, ਜਵਾਬ ਵਿਚ ਵਿਗਿਆਨੀ ਨੇ 24.10.1925 ਨੂੰ ਲਿਖਿਆ- ਦਰਅਸਲ ਇਹ ਤੂੰ ਮੈਥੋਂ ਆਗਿਆ ਨਹੀਂ ਮੰਗੀ, ਧਮਕੀ ਦਿੱਤੀ ਹੈ। ਮੈਨੂੰ ਪਤੈ ਜੋ ਤੂੰ ਲਿਖੇਂਗੀ। ਜੇ ਮੈਨੂੰ ਪ੍ਰਸਿਧੀ ਨਾ ਮਿਲੀ ਹੁੰਦੀ ਕੋਈ ਬਿੱਲੀ ਵੀ ਮੇਰੇ ਵਲ ਦੇਖਕੇ ਨਿੱਛ ਨਾ ਮਾਰਦੀ। ਮੇਰੇ ਰਸਤੇ ਵਿਚ ਜੇ ਕੁੜਿੱਕੀ ਨਾ ਲਾਏਂ ਤਾਂ ਠੀਕ ਰਹੇ। ਮੈਂ ਤਾਂ ਸਲਾਹ ਦੇ ਸਕਦਾਂ ਬਸ। ਮਿਲਵਾ ਚੁਪ ਕਰ ਗਈ। ਸਹੇਲੀ ਨੂੰ ਇਕ ਖ਼ਤ ਲਿਖਣ ਤੋਂ ਸਿਵਾ ਕੁਝ ਨਾ ਕੀਤਾ; ਖ਼ਤ ਦਾ ਵਾਕ- ਮੇਰੀ ਖੁਸ਼ੀ, ਮੇਰਾ ਵਿਗਿਆਨਕ ਕਾਰਜ ਅਤੇ ਬੁਢਾਪੇ ਦਾ ਸਹਾਰਾ, ਪੈਸਾ ਟਕਾ, ਸਭ ਆਈਨਸਟੀਨ ਨੇ ਠੱਗ ਲਏ।

ਨਿਊਯਾਰਕ ਵਿਚ ਪ੍ਰੋਫੈਸਰ ਦੀ ਖਾਲੀ ਆਸਾਮੀ ਉਪਰ ਬਰਟਰੰਡ ਰਸਲ ਦੀ ਨਿਯੁਕਤੀ ਹੋ ਗਈ ਤਾਂ ਸ਼ੋਰ ਪੈ ਗਿਆ ਕਿ ਇਹ ਬੰਦਾ ਧਰਮ, ਨੈਤਿਕਤਾ ਅਤੇ ਸਦਾਚਾਰ ਦੇ ਖਿਲਾਫ ਹੈ ਤੇ ਸ਼ਰੇਆਮ ਦੁਰਾਚਾਰ ਦੇ ਹੱਕ ਵਿਚ ਬੋਲਦਾ ਹੈ, ਇਸ ਨੂੰ ਪ੍ਰੋਫੈਸਰ ਕਿਵੇਂ ਰੱਖ ਲਿਆ? ਆਈਨਸਟੀਨ ਨੇ ਰੱਸਲ ਦੇ ਹੱਕ ਵਿਚ ਬਿਆਨ ਦਿੱਤੇ। ਰੱਸਲ ਦੀ ਨਿਯੁਕਤੀ ਰੱਦ ਹੋ ਗਈ। ਅਧਿਕਾਰੀ ਪਬਲਿਕ ਦੇ ਗੁੱਸੇ ਦਾ ਸਾਹਮਣਾ ਨਾ ਕਰ ਸਕੇ। ਦੋਸਤ ਨੂੰ ਆਈਨਸਟੀਨ ਨੇ ਲਿਖਿਆ- ਲੋਕ-ਯਾਦ ਅਜੀਬ ਹੈ, ਕੱਲ੍ਹ ਜਿਸ ਦੀ ਪੂਜਾ ਹੁੰਦੀ ਸੀ, ਅੱਜ ਉਸਨੂੰ ਨਫਰਤ ਕਰਦਿਆਂ ਥੁੱਕਣਗੇ, ਕੱਲ੍ਹ ਨੂੰ ਭੁਲ ਜਾਣਗੇ ਕੌਣ ਕਿਵੇਂ ਸੀ, ਪਰਸੋਂ ਕਹਿਣਗੇ ਉਹ ਸੰਤ ਸੀ, ਮੁੜ ਪੂਜਾ ਕਰਨ ਲੱਗ ਜਾਣਗੇ। ਜਦੋਂ ਤਕ ਸਾਹ ਚਲਦੇ ਹਨ, ਲੋਕ ਇਹੀ ਕਰੀ ਜਾਣਗੇ।

ਐਲਸਾ ਦੀ ਧੀ ਦੇ ਰੂਸੀ ਖਾਵੰਦ ਨੇ ਆਈਨਸਟੀਨ ਦੀ ਜੀਵਨੀ ਲਿਖੀ, ਆਈਨਸਟੀਨ ਨੇ ਝੂਠ ਦਾ ਪੁਲੰਦਾ ਕਹਿ ਕੇ ਰੱਦ ਕਰ ਦਿੱਤੀ। ਜ਼ਿਊਰਿਖ ਵਿਚ ਮਿਲਵਾ ਆਪਣੇ ਬਿਮਾਰ ਪੁੱਤਰ ਐਡੁਆਰਡ ਨਾਲ ਜਿਸ ਘਰ ਵਿਚ ਰਹਿ ਰਹੀ ਸੀ, ਆਈਨਸਟੀਨ ਨੇ 1947 ਵਿਚ ਉਹ ਘਰ ਵੇਚ ਦਿੱਤਾ। ਖਰੀਦਾਰ ਤੋਂ ਪੈਸੇ ਲੈਕੇ ਵਕੀਲ ਨੇ ਆਈਨਸਟੀਨ ਨੂੰ ਰਕਮ ਦੇਣੀ ਸੀ, ਗਲਤੀ ਨਾਲ ਉਹ ਮਿਲਵਾ ਨੂੰ ਪੈਸੇ ਦੇ ਕੇ ਉਸ ਪਾਸੋਂ ਰਸੀਦ ਲੈ ਗਿਆ। ਮਿਲਵਾ ਨੇ ਅਰਜ਼ੀ ਪਾਈ ਹੋਈ ਸੀ ਕਿ ਜਿੰਨਾ ਚਿਰ ਮੈਂ ਹਾਂ, ਇਸ ਮਕਾਨ ਵਿਚ ਮੈਨੂੰ ਰਹਿਣ ਦਿੱਤਾ ਜਾਵੇ, ਉਸਦੀ ਅਰਜ਼ੀ ਮਨਜ਼ੂਰ ਹੋ ਗਈ। ਉਸਨੂੰ ਰਹਿਣ ਦੀ ਆਗਿਆ ਵੀ ਮਿਲੀ ਤੇ ਕਾਨੂੰਨੀ ਉਲਝਣ ਵਿਚਕਾਰ ਫਸਕੇ ਵਕੀਲ ਨੇ ਗਲਤੀ ਨਾਲ ਪੈਸੇ ਵੀ ਉਸੇ ਨੂੰ ਦੇ ਦਿੱਤੇ। ਲੋਕਾਂ ਨੇ ਇਸ ਘਟਨਾ ਨੂੰ ਰੱਬੀ ਇਨਸਾਫ ਕਿਹਾ।

4 ਅਗਸਤ 1948 ਨੂੰ ਮਿਲਵਾ ਦੀ ਮੌਤ ਹੋ ਗਈ। ਰਿਸ਼ਤੇਦਾਰਾਂ ਨੇ ਘਰ ਦੀ ਤਲਾਸ਼ੀ ਲਈ, ਕੋਨਾ ਕੋਨਾ ਛਾਣਿਆ, ਬੈੱਡ ਉਪਰ ਵਿਛਾਈ ਦਰੀ ਹੇਠੋਂ ਘਰ ਵੇਚਣ ਦੀ ਪੂਰੀ ਦੀ ਪੂਰੀ ਰਕਮ 85 ਹਜ਼ਾਰ ਫਰਾਂਕ ਮਿਲ ਗਈ। ਇਸ ਰਕਮ ਨਾਲ ਇਸੇ ਘਰ ਨੂੰ ਉਸਦੀ ਯਾਦਗਾਰ ਬਣਾ ਦਿੱਤਾ। ਸਾਲ 2005 ਵਿਚ ਉਸਦਾ ਬੁੱਤ ਉਸ ਹਾਈ ਸਕੂਲ ਵਿਚ ਰੱਖਿਆ ਗਿਆ ਜਿਥੇ ਜ਼ਿਊਰਿਖ ਵਿਚ ਉਹ ਪੜ੍ਹੀ ਸੀ।

ਆਈਨਸਟੀਨ ਨੇ ਆਪਣੇ ਬੇਟੇ ਹਾਂਸ ਨੂੰ ਲਿਖਿਆ- ਉਹ ਕਿਥੇ ਕਿਥੇ ਕਿੰਨਾ ਕਿੰਨਾ ਪੈਸਾ ਰੱਖ ਗਈ ਹੈ, ਪਤਾ ਨਹੀਂ, ਮੈਨੂੰ ਇਹ ਵੀ ਪਤਾ ਨਹੀਂ ਵਸੀਅਤ ਕਰ ਗਈ ਹੈ ਕਿ ਨਹੀਂ। ਇਸ ਘਰ ਕਾਰਨ ਅਤੇ ਮਿਲਵਾ ਕਾਰਨ ਮੈਨੂੰ ਕਿੰਨੀ ਨਮੋਸ਼ੀ ਝੱਲਣੀ ਪਈ, ਲੋਕਾਂ ਤੋਂ ਕੀ ਕੀ ਸੁਣਨਾ ਪਿਆ, ਬਸ ਚੁਪ ਭਲੀ। ਹਮਦਰਦੀ ਦੀ ਕਰਨੀ, ਮੇਰੇ ਰਵੱਈਏ ਕਰਕੇ, ਮੈਨੂੰ ਜ਼ਿਊਰਿਖ ਦੇ ਲੋਕ ਫਿਟੇ ਮੂੰਹ ਆਖਦੇ ਹਨ।

26 ਅਗਸਤ 1926 ਨੂੰ ਜੰਗ ਵਿਰੋਧੀ ਕਮੇਟੀ ਬਣੀ ਜਿਸਦਾ ਪ੍ਰਧਾਨ ਆਈਨਸਟੀਨ ਥਾਪਿਆ ਗਿਆ। ਇਸ ਦੇ ਨੀਤੀ ਮਤੇ ਉਪਰ ਹੋਰਾਂ ਤੋਂ ਇਲਾਵਾ ਮਹਾਤਮਾ ਗਾਂਧੀ, ਰਾਬਿੰਦਰਨਾਥ ਟੈਗੋਰ, ਐਚ.ਜੀ. ਵੈਲਜ਼, ਜਵਾਹਰਲਾਲ ਨਹਿਰੂ ਅਤੇ ਮੈਕਸਿਮ ਗੋਰਕੀ ਨੇ ਦਸਖਤ ਕੀਤੇ।

ਪਹਿਲੀ ਸੰਸਾਰ ਜੰਗ ਛਿੜ ਗਈ। ਦੇਸ਼ ਭਗਤੀ ਦਾ ਅਜਿਹਾ ਪਾਗਲ ਦੌਰ ਸ਼ੁਰੂ ਹੋਇਆ ਕਿ ਆਈਨਸਟੀਨ ਦੇ ਕਈ ਵਿਗਿਆਨੀ ਮਿੱਤਰ ਜਰਮਨ ਦੀ ਜਿਤ ਲਈ ਨਾ ਕੇਵਲ ਦੁਆਵਾਂ ਕਰਨ ਲੱਗੇ ਸਗੋਂ ਦੁਸ਼ਮਣਾ ਨੂੰ ਹਰਾਉਣ ਲਈ ਅਮਨੀਸ਼ਨ ਤਿਆਰ ਕਰਨ ਵਿਚ ਹਿੱਸਾ ਪਾਇਆ। ਆਈਨਸਟੀਨ ਇੱਕਲਾ ਸੀ ਜਿਹੜਾ ਜੰਗ ਦੇ ਵਿਰੁੱਧ ਸੀ ਤੇ ਜਾਣਦਾ ਸੀ ਕਿ ਜਰਮਨੀ ਹਾਰੇਗਾ। ਜਿਹੜੇ ਜਰਮਨੀ ਦੇ ਹੱਕ ਵਿਚ ਧਿਰ ਵਜੋਂ ਖਲੋ ਗਏ ਉਨ੍ਹਾਂ ਨੂੰ ਸੱਚ ਕਦੋਂ ਦਿੱਸਣਾ ਸੀ? ਆਈਨਸਟੀਨ ਨੇ ਯੁੱਧ ਖਿਲਾਫ ਲੇਖ ਲਿਖੇ, ਜੀਵਨ ਵਿਚ ਪਹਿਲੀ ਵਾਰ ਉਸਨੇ ਲਿਖਤ ਵਿਚ ਸਿਆਸੀ ਸਰਗਰਮੀ ਦਿਖਾਈ। ਕਾਫੀ ਹਾਊਸ ਵਿਚ ਜਦੋਂ ਆਖਦਾ- ਜਰਮਨੀ ਹਾਰੇਗਾ, ਸਾਰੇ ਉਸਦੀ ਮੂਰਖਤਾ ਉਪਰ ਹਸਦੇ। ਕਿਹਾ ਕਰਦਾ- ਇਕ ਨਿਕਾ ਜਿਹਾ ਟਾਪੂ ਅਜਿਹਾ ਹੋਵੇ ਜਿਹੜਾ ਕਹੇ- ਨਾ ਮੈਂ ਕਿਸੇ ਤੇ ਹਮਲਾ ਕਰਾਂ, ਨਾ ਕੋਈ ਮੇਰੇ ਤੇ, ਮੇਰੇ ਦੇਸ ਵਿਚ ਨਸਲ, ਰੰਗ, ਧਰਮ ਦੇ ਨਾਮ ਤੇ ਨਾ ਵਿਤਕਰਾ ਹੋਵੇ ਨਾ ਫਾਇਦਾ, ਉਸ ਦੇਸ ਵਿਚ ਦੇਸ ਭਗਤ ਮੈਂ ਵੀ ਹੋ ਸਕਦਾ ਹਾਂ, ਇਨ੍ਹਾਂ ਦੇਸਾਂ ਦੀ ਗੁੰਡਾਗਰਦੀ ਵਿਚ ਮੈਂ ਸ਼ਰੀਕ ਨਹੀਂ। ਇਕ ਤਾਂ ਉਹ ਯਹੂਦੀ ਸੀ, ਦੂਜੇ ਬਤੌਰ ਵਿਗਿਆਨੀ ਉਸਦੀ ਸ਼ੁਹਰਤ ਅਸਮਾਨੀ ਜਾ ਅੱਪੜੀ, ਉਸ ਵਿਰੁੱਧ ਸਿਆਸੀ ਭੰਡੀ ਪਰਚਾਰ ਜੋਰ ਫੜ ਗਿਆ। ਉਸਨੂੰ ਜਰਮਨੀ ਦਾ ਗੱਦਾਰ ਕਿਹਾ ਗਿਆ ਜਿਹੜਾ ਚਾਹੁੰਦਾ ਹੀ ਇਹ ਸੀ ਕਿ ਜਰਮਨੀ ਦੀ ਹਾਰ ਹੋਵੇ। ਉਸਦੇ ਸਾਪੇਖਤਾ ਦੇ ਸਿਧਾਂਤ ਨੂੰ ਯਹੂਦੀ ਵਾਇਰਸ ਕਿਹਾ ਗਿਆ। ਉਸਨੂੰ ਸ਼ੁਹਰਤ ਦਾ ਭੁੱਖਾ ਅਤੇ ਪੈਸੇ ਦਾ ਲੋਭੀ ਕਿਹਾ ਗਿਆ। ਦੋ ਵਾਰ ਜਰਮਨ ਨਾਗਰਿਕਤਾ ਅਤੇ ਦੇਸ ਛੱਡਣ ਦਾ ਫੈਸਲਾ ਦੋਸਤਾਂ ਨੇ ਬਦਲਵਾ ਦਿੱਤਾ। ਉਸ ਦੀ ਮਾਂ ਬੋਲੀ ਜਰਮਨ ਸੀ, ਰਹਿਣਾ ਚਾਹੁੰਦਾ ਸੀ ਪਰ ਨਫਰਤ ਭਰੇ ਮਾਹੌਲ ਦੀ ਘੁਟਣ ਵਿਚ ਕੀ ਕਰੇ?

ਉਸਨੂੰ ਅਮਰੀਕਾ ਵਲੋਂ ਸਰਕਾਰੀ ਸੱਦਾ ਮਿਲਿਆ ਕਿ ਦੁਨੀਆਂ ਭਰ ਦੇ ਯਹੂਦੀ ਜੇਰੂਸਲਮ ਵਿਚ ਹਿਬਰੂ ਯੂਨੀਵਰਸਿਟੀ ਦੀ ਸਥਾਪਨਾ ਵਾਸਤੇ ਪੈਸੇ ਇਕੱਠੇ ਕਰ ਰਹੇ ਹਨ ਇਥੇ ਪੁਜੋ, ਉਸਨੇ ਕਿਹਾ- ਅਮਰੀਕਾ ਜਾਣ ਦਾ ਮਨ ਤਾਂ ਨਹੀਂ ਪਰ ਤੁਹਾਨੂੰ ਨਾਂਹ ਨਹੀਂ ਕਰ ਸਕਦਾ। ਪੈਸੇ ਕੱਠੇ ਕਰਨ ਵਾਸਤੇ ਮੇਰੇ ਜਿੱਡੇ ਡਾਕੂ ਦੀ ਲੋੜ ਹੈ ਹੁਣ। 2 ਅਪ੍ਰੈਲ ਤੋਂ 30 ਮਈ 1921 ਤੱਕ ਅਮਰੀਕਾ ਰਿਹਾ। ਵਾਈਟ ਹਾਊਸ ਵਿਚ ਰਾਸ਼ਟਰਪਤੀ ਹਾਰਡਿੰਗ ਨੇ ਉਸਨੂੰ ਖੁਸ਼ਾਮਦੀਦ ਕਿਹਾ। ਅਮਰੀਕਾ, ਜਿਸਨੇ ਪਹਿਲੀ ਸੰਸਾਰ ਜੰਗ ਵਿਚ ਜਰਮਨ ਰੀੜ੍ਹ ਦੀ ਹੱਡੀ ਤੋੜੀ, ਆਈਨਸਟੀਨ ਉਥੇ ਸਨਮਾਨਿਆਂ ਜਾਵੇ, ਨਿੰਦਕਾਂ ਦੀ ਚੜ੍ਹ ਮੱਚੀ। ਸਾਲ 1922-23 ਦੌਰਾਨ ਉਹ ਯੋਰਪ ਵਿਚ ਘੁੰਮਿਆਂ, ਜਾਪਾਨ, ਕੋਲੰਬੋ, ਸਿੰਗਾਪੁਰ, ਹਾਂਗਕਾਂਗ, ਸ਼ੰਘਾਈ ਗਿਆ ਤੇ 12 ਦਿਨ ਫਲਸਤੀਨ ਦੇ ਯਹੂਦੀ ਸ਼ਹਿਰ ਤਲਅਵੀਵ ਵਿਚ ਗੁਜ਼ਾਰੇ ਜਿਥੇ ਉਸਨੂੰ ਪਹਿਲਾ ਆਨਰੇਰੀ ਨਾਗਰਿਕ ਰਜਿਸਟਰ ਕੀਤਾ। ਵਾਪਸ ਜਰਮਨੀ ਆਉਣ ਵੇਲੇ ਸਪੇਨ ਵਿਚੋਂ ਦੀ ਆਇਆ।

6 ਫਰਵਰੀ ਨੂੰ ਤਲਅਵੀਵ ਦੀਆਂ ਗਲੀਆਂ ਵਿਚੋਂ ਦੀ ਲੰਘਿਆ ਤਾਂ ਸੜਕਾਂ ਦੇ ਦੋਹੇਂ ਪਾਸੇ ਯਹੂਦੀ ਬੱਚੇ, ਜੁਆਨ, ਬਿਰਧ, ਕਤਾਰਾਂ ਵਿਚ ਉਸਦੇ ਸੁਆਗਤ ਲਈ ਖਲੋਤੇ ਸਨ, ਉਸਨੇ ਭਾਸ਼ਣ ਵਿਚ ਕਿਹਾ-

> ਮੇਰੀ ਜ਼ਿੰਦਗੀ ਦਾ ਅਹਿਮ ਦਿਨ ਹੈ ਅੱਜ। ਮੇਰੀ ਰੂਹ ਵਿਚ ਦੇਰ ਤੋਂ ਕੋਈ ਕਮੀ ਰੜਕਦੀ ਰਹੀ, ਮੈਂ ਆਪਣੇ ਯਹੂਦੀ ਲੋਕਾਂ ਨੂੰ, ਯਹੂਦੀ ਕਲਚਰ ਨੂੰ ਭੁਲਾਈ ਰੱਖਿਆ, ਯਾਨੀ ਕਿ ਮੈਂ ਆਪਣੇ ਆਪ ਨੂੰ ਭੁੱਲ ਗਿਆ। ਅੱਜ ਯਹੂਦੀ ਸਾਬਤ ਕਰ ਰਹੇ ਹਨ, ਉਹ ਜਿਉਂਦੇ ਹਨ ਤੇ ਦੁਨੀਆਂ ਵਿਚ ਉਨ੍ਹਾਂ ਦੀ ਤਾਕਤ ਹੈ। ਯਹੂਦੀਆਂ ਦੀ ਮੁਕਤੀ ਦੀ ਘੜੀ ਆ ਗਈ ਹੈ। ਕਿਉਂਕਿ ਜ਼ਿਓਨਿਸਟ ਲਹਿਰ ਨੇ ਇਸ ਕੌਮ ਦੀ ਅਗਵਾਈ ਸੰਭਾਲੀ ਹੋਈ ਹੈ ਇਸ ਕਰਕੇ ਕੋਈ ਇਸ ਨੂੰ ਖਤਮ ਨਹੀਂ ਕਰ ਸਕਦਾ।

ਲੀਗ ਆਫ ਨੇਸ਼ਨਜ਼ ਦਾ ਉਸਨੂੰ ਮੈਂਬਰ ਚੁਣਿਆ ਗਿਆ ਸੀ, ਇਹ ਲਿਖਕੇ ਅਸਤੀਫਾ ਦਿੱਤਾ- ਇਸ ਸੰਸਥਾ ਨੇ ਵਿਸ਼ਵ ਅਮਨ ਸਥਾਪਤ ਕਰਨ ਲਈ ਜੋ ਜ਼ਿਮੇਵਾਰੀ ਨਿਭਾਉਣੀ ਸੀ, ਉਹ ਨਿਭਾਉਣ ਵਾਸਤੇ ਨਾ ਇਸ ਪਾਸ ਮਨਸ਼ਾ ਹੈ ਨਾ ਸ਼ਕਤੀ ਇਸ ਲਈ ਮੈਂਬਰਾਂ ਦੀ ਲਿਸਟ ਵਿਚੋਂ ਕਿਰਪਾ ਕਰਕੇ ਮੇਰਾ ਨਾਮ ਕੱਟ ਦਿੱਤਾ ਜਾਵੇ।

1921 ਵਿਚ ਉਸ ਨੂੰ ਨੋਬਲ ਪ੍ਰਾਈਜ਼ ਦੇਣ ਦਾ ਐਲਾਨ ਹੋਇਆ, *ਥਿਊਰੀ ਆਫ ਰਿਲੇਟਿਵਿਟੀ* ਉਪਰ ਨਹੀਂ, ਫੋਟੋ ਇਲੈਕਟ੍ਰਿਕ ਦੇ ਪ੍ਰਭਾਵ ਦੀ ਵਿਆਖਿਆ ਉਪਰ। ਜਰਮਨੀ ਅਤੇ ਸਵਿਟਜ਼ਰਲੈਂਡ ਦੋ ਦੇਸਾਂ ਦਾ ਨਾਗਰਿਕ ਇਨਾਮ ਲੈਣ ਨਾ ਗਿਆ ਕਿਉਂਕਿ ਨੋਬਲ ਇਨਾਮ ਦੇ ਹੱਕਦਾਰ ਦੋਵੇਂ ਦੇਸ ਉਸ ਉਪਰ ਆਪਣਾ ਦਾਅਵਾ ਜਤਾ ਰਹੇ ਸਨ। ਇਸਦਾ ਹੱਲ ਕੱਢਿਆ ਗਿਆ ਕਿ ਸਵੀਡਨ ਵਿਚ ਇਹ ਨੋਬਲ ਇਨਾਮ ਜਰਮਨੀ ਦਾ ਸਫੀਰ ਪ੍ਰਾਪਤ ਕਰੇਗਾ, ਸਵਿਟਜ਼ਰਲੈਂਡ ਦਾ ਸਫੀਰ ਹਾਜ਼ਰ ਰਹੇਗਾ। ਜਦੋਂ ਇਨਾਮ ਸਮੇਤ ਸਫੀਰ ਬਰਲਿਨ ਪੁੱਜਾ ਤਾਂ ਬਰਲਿਨ ਵਿਚ ਸਵਿਟਜ਼ਰਲੈਂਡ ਦਾ ਸਫੀਰ ਆਈਨਸਟੀਨ ਦੇ ਘਰ ਇਨਾਮ ਦੇਕੇ ਆਇਆ। ਇਉਂ ਇਸ ਸ਼ਾਨ ਵਿਚ ਦੋਵੇਂ ਦੇਸ ਹਿੱਸੇਦਾਰ ਬਣੇ।

ਜਰਮਨੀ ਵਿਚ ਮਹਿੰਗਾਈ ਨੇ ਤੇਜ਼ ਰਫਤਾਰ ਫੜੀ, ਜਿਹੜਾ ਜਰਮਨ ਸਿੱਕਾ ਮਾਰਕ, 1914 ਵਿਚ ਡਾਲਰ ਬਰਾਬਰ ਸੀ, 1921 ਵਿਚ ਡਾਲਰ ਚਾਰ ਮਾਰਕ ਦਾ ਹੋ ਗਿਆ, ਥੋੜੀ ਦੇਰ ਬਾਦ 75 ਮਾਰਕ ਦਾ, ਸਾਲ ਬਾਦ 300 ਮਾਰਕ ਦਾ, 1927 ਵਿਚ 17000 ਮਾਰਕ ਦਾ ਇਕ ਡਾਲਰ, 1923 ਵਿਚ 46 ਲੱਖ ਮਾਰਕ ਦਾ ਇਕ ਡਾਲਰ! ਲੋਕਾਂ ਵਿਚ ਹਾਹਾਕਾਰ ਮਚ ਗਈ। ਅਸਮਾਨੀ ਚੜ੍ਹੀਆਂ ਕੀਮਤਾਂ ਵਾਸਤੇ ਆਈਨਸਟੀਨ ਖਾਸ ਕਰਕੇ, ਯਹੂਦੀ ਆਮ ਕਰਕੇ ਦੋਸ਼ੀ ਠਹਿਰਾਏ ਗਏ,

ਪੈਂਫਲਿਟ ਵੰਡੇ ਗਏ ਕਿ ਇਹ ਸਾਪੇਖਤਾ ਸਿਧਾਂਤ ਦੀ ਕਰਤੂਤ ਕਾਰਨ ਹੈ। ਆਈਨਸਟੀਨ ਦੀ ਹਾਲਤ ਅਜਿਹੀ ਸੀ ਜਿਵੇਂ ਕੋਈ ਆਰਾਮਦਾਇਕ ਸੁਹਣੇ ਬਿਸਤਰ ਤੇ ਲੇਟਿਆ ਹੋਵੇ ਪਰ ਖਟਮਲ ਦੰਦੀਆਂ ਵਢ ਰਹੇ ਹੋਣ।

1925 ਵਿਚ ਉਸਨੇ ਜਰਮਨੀ ਦੇ ਜਬਰਨ ਮਿਲਟਰੀ ਟਰੇਨਿੰਗ ਕਾਨੂੰਨ ਵਿਰੁੱਧ ਮੈਨੀਫੈਸਟੋ ਲਿਖਿਆ ਜਿਸ ਉਪਰ ਹੋਰਨਾ ਤੋਂ ਇਲਾਵਾ ਮਹਾਤਮਾ ਗਾਂਧੀ ਨੇ ਵੀ ਦਸਖਤ ਕੀਤੇ। ਬਤੌਰ ਵਿਗਿਆਨੀ ਉਹ ਨਿਊਟਨ ਤੋਂ ਅਗੇ ਲੰਘ ਗਿਆ ਸੀ, ਹੁਣ ਉਸ ਦੀ ਮਨਸ਼ਾ ਅਮਨ ਦਾ ਹੋਕਾ ਦੇਣ ਦੀ ਸੀ।

1929 ਵਿਚ ਉਸ ਵਿਰੁੱਧ 100 ਬੁੱਧੀਜੀਵੀਆਂ ਨੇ ਕਿਤਾਬ ਛਪਵਾਈ ਜਿਸਦਾ ਸਿਰਲੇਖ ਸੀ- ਸੌ ਲੇਖਕ ਆਈਨਸਟੀਨ ਵਿਰੁੱਧ। ਇਸ ਕਿਤਾਬ ਬਾਰੇ ਕਿਸੇ ਦੋਸਤ ਨੇ ਆਈਨਸਟੀਨ ਨੂੰ ਖਬਰ ਦਿੱਤੀ- ਤੁਹਾਡੇ ਸਾਪੇਖਤਾ ਸਿਧਾਂਤ ਦੀਆਂ ਧੱਜੀਆਂ ਉਡਾਣ ਵਾਸਤੇ ਸੌ ਲੇਖਕ ਇਕੱਠੇ ਹੋ ਗਏ ਹਨ। ਆਈਨਸਟੀਨ ਨੇ ਕਿਹਾ- ਇੱਕਲੇ ਆਈਨਸਟੀਨ ਨੇ ਸਿਧਾਂਤ ਸਿਰਜਿਆ ਸੀ, ਉਸਨੂੰ ਤਾਂ ਇਕ ਬੰਦਾ ਗਲਤ ਸਾਬਤ ਕਰਨ ਲਈ ਕਾਫੀ ਹੈ। ਜਿਹੜੇ ਸੌ ਇਕੱਠੇ ਹੋ ਗਏ, ਇਹ ਕੁਝ ਨਹੀਂ ਕਰ ਸਕਣਗੇ। ਇਸ ਕਿਤਾਬ ਵਿਚ ਵਿਗਿਆਨ ਬਾਰੇ ਕੋਈ ਲੇਖ ਨਹੀਂ ਸੀ, ਇਕ ਲੇਖ ਦਾ ਸਿਰਲੇਖ ਸੀ- ਆਈਨਸਟੀਨ – ਉਸਦੇ ਗਪੌੜ ਅਤੇ ਫਰਾਡ।

ਉਸਦੀ ਵਿਗਿਆਨ ਨਾਲ ਕਿਸੇ ਦਾ ਕੋਈ ਸਰੋਕਾਰ ਨਹੀਂ ਸੀ, ਉਸਨੂੰ ਯਹੂਦੀ ਹੋਣ ਦੀ ਕੀਮਤ ਚੁਕਾਣੀ ਪੈ ਰਹੀ ਸੀ। ਪਹਿਲੀ ਸੰਸਾਰ ਜੰਗ ਵਿਚ ਉਜੜੇ ਉਖੜੇ ਯਹੂਦੀ ਵਿਦਿਆਰਥੀਆਂ ਦੀ ਉਹ ਮਾਇਕ ਸਹਾਇਤਾ ਕਰਦਾ, ਬਰਤਾਨੀਆਂ ਦੀ ਯਹੂਦੀ ਸੋਸਾਇਟੀ ਨੂੰ ਹਰ ਮਹੀਨੇ ਚੰਦਾ ਭੇਜਦਾ। ਅੰਗਰੇਜ਼ ਫਿਲਾਸਫਰ ਲਾਅ ਵਾਈਟ 1928-29 ਬਰਲਿਨ ਵਿਚ ਗਿਆ ਲਿਖਦਾ ਹੈ :

> 1928 ਦੇ ਆਖਰ ਵਿਚ ਮੈਂ ਦੇਖਿਆ ਆਈਨਸਟੀਨ ਵਿਦੇਸ਼ੀ ਯਹੂਦੀਆਂ ਦੀ ਆਰਥਿਕ ਮਦਦ ਕਰਦਾ। ਜਰਮਨ ਲੋੜਵੰਦਾਂ ਦੀ ਮਦਦ ਨਾ ਕਰਕੇ ਉਹ ਆਪ ਯਹੂਦੀਆਂ ਵਿਰੁੱਧ ਨਫਰਤ ਦਾ ਮਾਹੌਲ ਪੈਦਾ ਕਰ ਰਿਹਾ ਸੀ। ਮੈਨੂੰ ਨਾ ਉਹ ਨੇਕ ਬੰਦਾ ਲੱਗਾ ਨਾ ਸਿਆਣਾ। ਮੇਰੇ ਨਾਲ ਉਹ ਬਹੁਤ ਅਦਬ ਨਾਲ ਪੇਸ਼ ਆਇਆ, ਉਸਦੇ ਇਸ ਵਰਤਾਰੇ ਨੇ ਵੀ ਮੈਨੂੰ ਪ੍ਰੇਸ਼ਾਨ ਕੀਤਾ।

ਅਗਸਤ 1929 ਵਿਚ ਜ਼ਿਉਰਿਖ ਵਿਖੇ ਹੋਈ ਵੀਜ਼ਮਾਨ ਦੀ ਨਿਗਰਾਨੀ ਅਧੀਨ ਸੋਲ੍ਹਵੀਂ ਜ਼ਿਉਨਿਸਟ ਕਾਂਗਰਸ ਵਿਚ ਸ਼ਾਮਲ ਹੋਇਆ। ਵੀਜ਼ਮਾਨ ਦਾ ਅੰਦਾਜ਼ਾ ਸਹੀ ਸੀ ਕਿ ਆਈਨਸਟੀਨ ਦੀ ਸ਼ਮੂਲੀਅਤ ਯਹੂਦੀਆਂ ਨੂੰ ਤਾਕਤ ਦਏਗੀ। ਵੀਜ਼ਮਾਨ ਨੂੰ 25 ਨਵੰਬਰ 1929 ਦੇ ਖਤ ਵਿਚ ਆਈਨਸਟੀਨ ਨੇ ਲਿਖਿਆ :

> ਜੇ ਆਪਾਂ ਈਮਾਨਦਾਰੀ ਪੂਰਵਕ ਅਰਬਾਂ ਨਾਲ ਕੋਈ ਨੇਕ ਸੰਧੀ ਨਾ ਕੀਤੀ ਤਾਂ ਇਸਦਾ ਮਤਲਬ ਹੋਵੇਗਾ ਪਿਛਲੇ ਦੋ ਹਜ਼ਾਰ ਸਾਲ ਦੇ ਦੁਖਾਂ ਤੋਂ ਅਸੀ ਕੁਝ ਨਹੀਂ ਸਿਖਿਆ ਤੇ ਭਵਿਖ ਵਿਚ ਵਾਪਰਨ ਵਾਲੇ ਦੁਖਾਂ ਲਈ ਅਸੀਂ ਖੁਦ ਜ਼ਿਮੇਵਾਰ ਹੋਵਾਂਗੇ।

ਇਕ ਲੇਖ ਵਿਚ ਆਈਨਸਟੀਨ ਨੇ ਲਿਖਿਆ :

> ਚੌਦਾਂ ਸਾਲ ਪਹਿਲਾਂ ਜਦੋਂ ਮੈਂ ਜਰਮਨੀ ਵਿਚ ਪੁੱਜਾ ਤਦ ਮੈਨੂੰ ਪਤਾ ਲੱਗਾ ਮੈਂ ਯਹੂਦੀ ਹਾਂ। ਯਹੂਦੀ ਹੋਣ ਦਾ ਅਹਿਸਾਸ ਯਹੂਦੀਆਂ ਨੇ ਨਹੀਂ, ਈਸਾਈਆਂ ਨੇ ਕਰਵਾਇਆ। ਮੈਂ ਦੇਖਿਆ, ਇੱਜ਼ਤਦਾਰ, ਭਲੇ ਯਹੂਦੀਆਂ ਦੇ ਹਾਸੋਹੀਣੇ ਕਾਰਟੂਨ ਛਾਪੇ ਜਾ ਰਹੇ ਹਨ, ਸਕੂਲਾਂ ਦੀ ਸਿਖਿਆ ਰਾਹੀਂ, ਅਖਬਾਰਾਂ, ਰਿਸਾਲਿਆਂ ਰਾਹੀਂ ਯਹੂਦੀਆਂ ਦੀ ਖਿੱਲੀ ਉਡਾਈ ਜਾ ਰਹੀ ਹੈ, ਉਨ੍ਹਾਂ ਅੰਦਰ ਘਟੀਆਪਣ ਦਾ ਅਹਿਸਾਸ ਪੈਦਾ ਕੀਤਾ ਜਾ ਰਿਹਾ ਹੈ। ਮੈਨੂੰ ਦੁਖ ਹੋਇਆ, ਮੈਂ ਸੋਚਿਆ ਕਿ ਅਜਿਹਾ ਕਰਨ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ।

1928 ਵਿਚ ਕਾਫੀ ਬਿਮਾਰ ਹੋ ਗਿਆ ਸੀ ਪਰ ਸਿਹਤ ਪਰਤ ਆਈ, 14 ਮਾਰਚ 1929 ਨੂੰ ਉਸਦਾ ਪੰਜਾਹਵਾਂ ਜਨਮ ਦਿਨ ਸੀ। ਜਿਸ ਡਾ. ਜਾਨੋ ਨੇ ਇਲਾਜ ਕੀਤਾ ਸੀ ਉਹ ਸ਼ਹਿਰ ਦੇ ਮੇਅਰ ਨੂੰ ਮਿਲਿਆ ਤੇ ਕਿਹਾ ਕਿ ਇਹ ਆਦਮੀ ਅੰਤਰਰਾਸ਼ਟਰੀ ਪੱਧਰ ਦਾ ਮੰਨਿਆਂ ਹੋਇਆ ਵਿਗਿਆਨੀ ਹੈ, ਇਸ ਨੂੰ ਜਨਮ ਦਿਨ ਗਿਫਟ ਦਿਉ। ਮੇਅਰ ਆਈਨਸਟੀਨ ਨੂੰ ਜਾਣਦਾ ਨਹੀਂ ਸੀ ਇਸ ਕਰਕੇ ਪੜਤਾਲ ਕਰਵਾਈ ਕਿ ਬੰਦਾ ਕੰਮ ਦਾ ਵੀ ਹੈ ਕਿ ਐਵੇਂ ਕਿਵੇਂ ਹੈ। ਸਬੂਤ ਮਿਲ ਗਏ ਕਿ ਬੰਦਾ ਵੱਡਾ ਹੈ। ਮੇਅਰ ਨੇ ਕਹਿ ਦਿੱਤਾ- ਸੁਹਣਾ ਘਰ ਜਿਸ ਵਿਚ ਬਾਗ ਵੀ ਹੈ ਤੁਹਫਾ ਦਿਆਂਗੇ। ਬਾਦ ਵਿਚ ਪਤਾ ਲੱਗਾ ਇਹ ਘਰ ਤਾਂ ਕਿਸੇ ਨੂੰ ਅਲਾਟ ਹੋ ਚੁੱਕਾ ਹੈ। ਫਿਰ ਇਕ ਪਲਾਟ ਦੇਣ ਦਾ ਫੈਸਲਾ ਹੋਇਆ ਕਿ ਚਲੋ ਘਰ ਆਪ ਬਣਾ ਲਏਗਾ। ਪਤਾ ਲੱਗਾ ਕਿ ਇਹ ਪਲਾਟ ਸਰਕਾਰੀ ਪਾਰਕ ਹੈ ਜਿਸ ਬਾਰੇ ਫੈਸਲਾ ਹੋ ਚੁੱਕਾ ਹੈ ਕਿ ਇਸ ਵਿਚ ਉਸਾਰੀ ਨਹੀਂ ਹੋਏਗੀ। ਫਿਰ ਮਿਉਨਿਸਿਪਲ ਕੌਂਸਲ ਨੇ ਗੱਲ ਆਈਨਸਟੀਨ ਤੇ ਛੱਡਦਿਆਂ ਕਿਹਾ- ਜਿਹੜਾ ਪਲਾਟ ਪਸੰਦ ਆਉਂਦਾ ਹੈ ਉਸ ਵੱਲ ਉਂਗਲ ਕਰ ਦਿਉ, ਆਪਣੇ ਪੈਸੇ ਨਾਲ ਖਰੀਦ ਕੇ ਤੁਹਾਨੂੰ ਘਰ ਪਾਉਣ ਲਈ ਦੇ ਦਿਆਂਗੇ। ਉਸਨੂੰ ਪਲਾਟ ਪਸੰਦ ਆ ਗਿਆ, ਰਕਮ ਤਾਰਨ ਵੇਲੇ ਇਕ ਮਿਉਂਸਿਪਲ ਮੈਂਬਰ ਨੇ ਮੀਟਿੰਗ ਵਿਚ ਪੁੱਛਿਆ- ਉਹ ਸਾਡੇ ਪੈਸੇ ਦਾ ਹੱਕਦਾਰ ਕਿਵੇਂ ਬਣ ਗਿਆ?

ਆਖਰ ਆਈਨਸਟੀਨ ਨੇ ਮੇਅਰ ਨੂੰ ਪੱਤਰ ਲਿਖਿਆ- ਮੇਰਾ ਜਨਮ ਦਿਨ ਕਦੋਂ ਦਾ ਲੰਘ ਗਿਆ ਹੈ, ਕਿਸੇ ਗਿਫਟ ਦੀ ਕੋਈ ਲੋੜ ਨਹੀਂ। ਆਪਣੀਆਂ ਬਚਤਾਂ ਨਾਲ ਉਸਨੇ ਦੋ ਝੀਲਾਂ ਨਜ਼ਦੀਕ ਮਕਾਨ ਖਰੀਦਿਆ ਜਿਸ ਨੂੰ ਦੇਖਕੇ ਅੱਜ ਲੋਕ

ਫਖਰ ਮਹਿਸੂਸ ਕਰਦੇ ਹਨ। ਇਕ ਦੋਸਤ ਨੂੰ ਕਿਹਾ- ਜਰਮਨੀ ਵਿਚ ਮੇਰੇ ਵਾਸਤੇ ਦਸ ਸਾਲ ਕਿਸਮਤ ਨੇ ਲਿਖੇ, ਅੱਠ ਸਾਲ ਬੀਤ ਗਏ ਦੋ ਰਹਿ ਗਏ। ਭਵਿਖਬਾਣੀ ਸੱਚ ਹੋਈ। ਦੋ ਸਾਲ ਬਾਦ ਘਰ ਛੱਡ ਕੇ ਅਮਰੀਕਾ ਜਾਣਾ ਪਿਆ। ਅਮਨ ਪਸੰਦ ਆਈਨਸਟੀਨ ਹੁਣ ਇਸ ਨਤੀਜੇ ਤੇ ਪੁੱਜਾ ਕਿ ਜਰਮਨੀ ਦੀਆਂ ਹਰਕਤਾਂ ਤੋਂ ਲਗਦਾ ਹੈ ਸਖਤੀ ਨਾਲ ਉਸ ਵਿਰੁੱਧ ਹਥਿਆਰਬੰਦ ਮੁਕਾਬਲਾ ਕਰਨਾ ਪਵੇਗਾ।

ਹਿਟਲਰ ਤਾਕਤ ਵਿਚ ਆ ਗਿਆ ਤਾਂ ਦਲੀਲ ਦੀ ਥਾਂ ਫੌਜੀਆਂ ਦੀਆਂ ਪਰੇਡਾਂ ਦਿੱਸਣ ਲੱਗੀਆਂ। ਦਸ ਦਸੰਬਰ 1932 ਨੂੰ ਜਦੋਂ ਆਈਨਸਟੀਨ ਸਾਮਾਨ ਬੰਨ੍ਹ ਕੇ ਜਰਮਨੀ ਵਿਚੋਂ ਨਿਕਲਣ ਲੱਗਾ ਤਾਂ ਪਤਨੀ ਨੂੰ ਕਿਹਾ- ਰੁਕ, ਪਿਛੇ ਮੁੜ। ਇਕ ਵਾਰ ਆਪਣਾ ਘਰ ਦੁਬਾਰਾ ਦੇਖ ਲੈ। ਹੋ ਸਕਦੈ ਮੁੜ ਕੇ ਦੇਖਣਾ ਨਸੀਬ ਨਾ ਹੋਏ। ਮੁੜ ਕਦੀ ਜਰਮਨੀ ਵਿਚ ਨਾ ਜਾ ਸਕਿਆ। ਦੋ ਅਪ੍ਰੈਲ 1933 ਨੂੰ ਨਾਜ਼ੀ ਸਰਕਾਰ ਨੇ ਉਸਦਾ ਬੈਂਕ ਖਾਤਾ ਸੀਲ ਕਰ ਦਿੱਤਾ, 30 ਹਜ਼ਾਰ ਮਾਰਕ ਸਰਕਾਰ ਨੇ ਕਬਜ਼ੇ ਵਿਚ ਕਰ ਲਏ ਕਿ ਇਹ ਪੈਸੇ ਉਹ ਜਰਮਨੀ ਸਰਕਾਰ ਵਿਰੁੱਧ ਬਗਾਵਤ ਲਈ ਵਰਤੇਗਾ।

ਮੈਕਸ ਵੋਨ ਨੇ ਆਈਨਸਟੀਨ ਨੂੰ ਸਲਾਹ ਦਿੱਤੀ ਕਿ ਵਿਗਿਆਨੀਆਂ ਦਾ ਕੰਮ ਸਿਆਸਤ ਕਰਨਾ ਨਹੀਂ। ਆਈਨਸਟੀਨ ਨੇ ਕਿਹਾ-

> ਵਿਦਵਾਨ ਅਤੇ ਵਿਗਿਆਨੀ ਜਿਉਂ ਜਿਉਂ ਸਿਆਸਤ ਵਿਚੋਂ ਗ਼ੈਰਹਾਜ਼ਰ ਹੋ ਰਹੇ ਹਨ, ਗੁੰਡਾਗਰਦੀ ਦਾਖਲ ਹੋਣ ਲੱਗੀ ਹੈ। ਬੁੱਧੀਜੀਵੀ ਖਾਮੋਸ਼ ਹੋ ਗਏ ਹਨ, ਅਕਲੋਂ ਅੰਨ੍ਹੇ ਅਪਰਾਧੀ ਬਿਨਾ ਕਿਸੇ ਰੁਕਾਵਟ ਦੇ ਤਾਕਤਵਰ ਹੋ ਗਏ ਹਨ, ਵਿਗਿਆਨੀਆਂ ਨੇ ਆਪਣੀਆਂ ਲੈਬਾਰਟਰੀਆਂ ਵਿਚ ਖੁਦ ਨੂੰ ਬੰਦ ਕਰ ਲਿਆ ਹੈ। ਜਿਉਂ ਜਿਉਂ ਗਲੀ ਵਿਚ ਸ਼ੋਰ ਵਧ ਰਿਹਾ ਹੈ, ਵਿਗਿਆਨੀ ਪਿਛੇ ਹਟ ਕੇ ਖਲੋ ਗਏ ਹਨ।

10 ਮਈ 1933 ਨੂੰ ਜੋਸਫ ਗੋਬਲਜ਼ ਦੀ ਅਗਵਾਈ ਵਿਚ ਨਾਜ਼ੀਆਂ ਦਾ ਸਵਾਸਤਿਕ ਨਿਸ਼ਾਨ ਪਹਿਨੀ ਪੰਜ ਹਜ਼ਾਰ ਵਿਦਿਆਰਥੀ ਬਰਲਿਨ ਚੌਕ ਵਿਚ ਇਕੱਠੇ ਹੋਏ ਜਿਨ੍ਹਾਂ ਨੇ 25000 ਕਿਤਾਬਾਂ ਨੂੰ ਅੱਗ ਲਾਈ, ਕਿਤਾਬਾਂ ਆਈਨਸਟੀਨ, ਟੱਾਮਸ ਮਾਨ, ਫਰਾਇਡ, ਹੈਲਨ ਕੈਲਰ ਵਰਗਿਆਂ ਦੀਆਂ ਸਨ, ਚਾਲੀ ਹਜ਼ਾਰ ਜਰਮਨ ਇਹ ਤਮਾਸ਼ਾ ਦੇਖਣ ਵਾਸਤੇ ਇਕੱਠੇ ਹੋਏ ਖਲੋਤੇ ਸਨ। ਆਪਣੀ ਅਕਲ, ਗਿਆਨ ਅਤੇ ਵਿਦਿਆ ਨੂੰ ਅਗਨ ਭੇਟ ਕਰਕੇ ਜਰਮਨ ਦੁਨੀਆਂ ਨੂੰ ਦੱਸ ਰਹੇ ਸਨ ਕਿ ਉਹ ਮੱਧਯੁਗ ਵਿਚ ਚਲੇ ਗਏ ਹਨ। ਸਰਬੋਤਮ ਸਭਿਆਚਾਰ ਨੂੰ ਸ਼ਮਸ਼ਾਨਘਾਟ ਵਿਚ ਤਬਦੀਲ ਕਰ ਦਿੱਤਾ, ਅੰਨ੍ਹੀ ਨਫਰਤ ਵਲੋਂ ਕੀਤੀ ਇਹ ਬੌਧਿਕ ਖੁਦਕੁਸ਼ੀ ਸੀ।

24 ਸਾਲ ਦੀ ਉਮਰ ਵਿਚ ਡਾ. ਸਿਗਮੰਡ ਫਰਾਇਡ ਨੇ ਸਾਬਤ ਕਰ ਦਿੱਤਾ ਕਿ ਉਹ ਵਿਲਖਣ ਪ੍ਰਤਿਭਾ ਦਾ ਮਨੋਵਿਗਿਆਨੀ ਹੈ। ਫਰਾਇਡ ਨੂੰ 1933 ਵਿਚ ਦੋਸਤਾਂ ਨੇ ਸਲਾਹ ਦਿੱਤੀ ਕਿ ਵੀਆਨਾ ਵਿਚੋਂ ਕਿਧਰੇ ਦੂਰ ਦੇਸ ਵਿਚ ਨਿਕਲ ਜਾਉ ਪਰ ਮੰਨਿਆਂ ਨਹੀਂ। ਨਾਜ਼ੀਆਂ ਨੇ ਜਦੋਂ ਵੀਆਨਾ ਵਿਚੋਂ ਯਹੂਦੀਆਂ ਖਿਲਾਫ ਬੀਜਨਾਸ ਦਾ ਬਿਗਲ ਵਜਾ ਦਿੱਤਾ, ਸਭ ਤੋਂ ਪਹਿਲਾਂ ਉਸਦੇ ਬੇਟੇ ਮਾਰਟਿਨ ਨੇ ਹਸਪਤਾਲ ਅਤੇ ਆਪਣੇ ਬਾਬੇ ਦੇ ਪ੍ਰਕਾਸ਼ਨ-ਹਾਊਸ ਦਾ ਸਾਰਾ ਰਿਕਾਰਡ ਸਾੜ ਦਿੱਤਾ। ਪੁਲਸ ਨੇ ਘਰ ਰੇਡ ਕੀਤਾ, ਛੇ ਹਜ਼ਾਰ ਸ਼ਲਿੰਗ ਦੀ ਨਕਦੀ ਪਈ ਸੀ, ਲੈ ਗਏ, ਪਾਸਪੋਰਟ ਲੈ ਗਏ।

ਪੜਤਾਲੀਆ ਨਾਜ਼ੀ ਪੁਲਸ ਅਫਸਰ ਜਾਣ ਗਿਆ ਫਰਾਇਡ ਅੰਤਰਰਾਸ਼ਟਰੀ ਪ੍ਰਸਿਧੀ ਦਾ ਮਾਲਕ ਹੈ। ਉਹ ਡਾਕਟਰ ਦੀਆਂ ਕਿਤਾਬਾਂ ਆਪਣੇ ਦਫਤਰ ਵਿਚ ਲੈ ਗਿਆ ਤੇ ਪੜ੍ਹਨ ਲੱਗਿਆਂ ਉਸਦੀ ਪ੍ਰਤਿਭਾ ਬਾਰੇ ਜਾਣ ਗਿਆ। ਕਿਤਾਬਾਂ ਪੜ੍ਹਦਿਆਂ ਸੋਚਦਾ, ਜੇ ਸੀਨੀਅਰ ਅਫਸਰ ਨੇ ਪੁੱਛਿਆ ਕੀ ਕਰ ਰਿਹੈਂ ਤਾਂ ਕਹਾਂਗਾ ਪੜਤਾਲ ਕਰ ਰਿਹਾਂ, ਡਾਕਟਰ ਨੇ ਕੀ ਕੀ ਲਿਖਿਆ ਹੈ।

ਪਰਿਵਾਰ ਸਮੇਤ ਫਰਾਇਡ ਨੇ ਇੰਗਲੈਂਡ ਜਾਣ ਦੀ ਆਗਿਆ ਮੰਗੀ। ਬਰਲਿਨ ਤੋਂ ਪੱਤਰ ਦਾ ਜਵਾਬ ਆਇਆ- ਜਾਣ ਦਿਉ ਕਿਉਂਕਿ ਉਸਦਾ ਹਸਪਤਾਲ ਲੈਬ ਬਣੇਗਾ ਜਿਥੇ ਪਤਾ ਕਰਾਂਗੇ ਆਰੀਆ ਨਸਲ ਸਾਮੀ ਨਸਲ ਤੋਂ ਕਿਵੇਂ ਉਤਮ ਹੈ। ਖਾਲੀ ਕਰਨ ਵੇਲੇ ਪਤਨੀ ਮਾਰਥਾ ਨੇ ਘਰ ਸਾਫ ਕੀਤਾ ਤਾਂ ਕਿ ਪਿਛੋਂ ਜਿਹੜਾ ਆਏ ਇਹ ਨਾ ਕਹੇ- ਪਰਿਵਾਰ ਸਫਾਈ ਪਸੰਦ ਨਹੀਂ ਸੀ।

ਫਰਾਇਡ ਦੀ ਫੀਸ 25 ਡਾਲਰ ਪ੍ਰਤੀ ਘੰਟਾ ਸੀ ਜੋ ਅੱਜ ਦੇ ਹਿਸਾਬ ਚਾਰ ਹਜ਼ਾਰ ਡਾਲਰ ਬਣਦੀ ਹੈ। ਅਮਰੀਕਾ ਦੇ ਰਾਸ਼ਟਰਪਤੀ ਰੂਜ਼ਵੈਲਟ ਨੇ ਹਿਟਲਰ ਨੂੰ ਤਾਰ ਭੇਜੀ ਸੀ ਕਿ ਫਰਾਇਡ ਪ੍ਰਸਿਧ ਡਾਕਟਰ ਹੈ, ਉਸ ਦਾ ਨੁਕਸਾਨ ਹੋਇਆ ਤਾਂ ਖਬਰਦਾਰ। ਅਜੇ ਨਾਜ਼ੀਆਂ ਨੇ ਵਡੇ ਪੱਧਰ ਤੇ ਯਹੂਦੀਆਂ ਦੇ ਕਤਲਿਆਮ ਦੀ ਸ਼ੁਰੂਆਤ ਨਹੀਂ ਕੀਤੀ ਸੀ ਇਸ ਕਰਕੇ ਬਚ ਸਕੇ ਨਹੀਂ ਤਾਂ ਅਮਰੀਕਨ ਤਾਰ ਦੀ ਉਥੇ ਕੀ ਵੁੱਕਤ? ਫਰਾਇਡ ਦੀਆਂ ਤਿੰਨ ਭੈਣਾ ਬਾਦ ਵਿਚ ਨਾਜ਼ੀਆਂ ਨੇ ਮੁਸ਼ਕੱਤ ਕੈਂਪਾਂ ਵਿਚ ਮਾਰੀਆਂ ਤੇ ਚੌਥੀ ਭੁਖਮਰੀ ਦੀ ਸ਼ਿਕਾਰ ਹੋਈ, ਖੁਦ ਇੰਗਲੈਂਡ ਪੁੱਜਣ ਕਾਰਨ ਬਚਿਆ।

7 ਅਪ੍ਰੈਲ ਨੂੰ ਕਾਨੂੰਨ ਪਾਸ ਹੋ ਗਿਆ ਕਿ ਜਿਹੜੇ ਪ੍ਰੋਫੈਸਰ ਉਮਰ ਭਰ ਲਈ ਰੈਗੂਲਰ ਭਰਤੀ ਕੀਤੇ ਸਨ ਉਨ੍ਹਾਂ ਦੀਆਂ ਸੇਵਾਵਾਂ ਬਿਨਾ ਕਾਰਨ ਦਸੇ ਖਤਮ ਕੀਤੀਆਂ ਜਾ ਸਕਦੀਆਂ ਹਨ। ਇਸ ਕਾਨੂੰਨ ਤਹਿਤ 4 ਅਪ੍ਰੈਲ ਤੋਂ 15 ਮਈ ਤੱਕ 164 ਪ੍ਰੋਫੈਸਰ ਅਸਤੀਫੇ ਦੇ ਗਏ ਜਾਂ ਹਟਾ ਦਿੱਤੇ ਗਏ, 25 ਕੇਵਲ ਬਰਲਿਨ ਵਿਚੋਂ। ਬਰਤਰਫ ਕੀਤੇ ਪ੍ਰੋਫੈਸਰਾਂ ਵਿਚੋਂ ਨੌ ਉਹ ਸਨ ਜਿਨ੍ਹਾਂ ਨੂੰ ਨੋਬਲ ਇਨਾਮ ਮਿਲ ਚੁਕਾ ਸੀ। ਕਈਆਂ ਨੂੰ ਨੌਕਰੀਓ ਨਿਕਲਣ ਤੋਂ ਬਾਦ ਨੋਬਲ ਇਨਾਮ ਉਦੋਂ ਮਿਲਿਆ ਜਦੋਂ ਉਹ ਦੂਜੇ ਦੇਸਾਂ ਵਿਚ ਜਲਾਵਤਨੀ ਭੋਗ ਰਹੇ ਸਨ। ਉਹ ਸਭ ਵਿਗਿਆਨੀ ਕੱਢ ਦਿੱਤੇ ਗਏ ਜਿਨ੍ਹਾਂ ਸਦਕਾ ਜਰਮਨੀ

ਦੇਸ ਮਹਾਨ ਸੀ। ਸਾਲ 1935 ਦੀਆਂ ਸਰਦੀਆਂ ਤੱਕ 1145 ਪ੍ਰੋਫੈਸਰ ਡਿਸਮਿਸ ਕਰ ਦਿੱਤੇ ਜੋ ਕੁਲ ਫੈਕਲਟੀ ਦਾ 15% ਬਣਦੇ ਸਨ। ਇਸ ਝੱਖੜ ਵਿਚ ਵਿਦਿਆਰਥੀਆਂ ਦੀ ਗਿਣਤੀ ਆਪੇ ਘਟ ਗਈ, 1929 ਵਿਚ 1,12,000 ਤੋਂ ਘਟ ਕੇ 1939 ਵਿਚ 56,000 ਯਾਨੀ ਕਿ ਅੱਧੀ ਗਿਣਤੀ ਰਹਿ ਗਈ। ਦੁਨੀਆਂ ਦੇ ਮੰਨੇ ਪ੍ਰਮੰਨੇ 20ਵੀਂ ਸਦੀ ਦੇ ਗਣਿਤ ਸ਼ਾਸਤਰੀ ਦਾਊਦ ਹਿਲਬੇਅਰ ਨੂੰ ਵਜ਼ੀਰ ਨੇ ਪੁੱਛਿਆ ਕਿ ਤੁਹਾਡੇ ਵਿਦਿਆਲੇ ਨੂੰ ਵੀ ਨੁਕਸਾਨ ਹੋਇਆ ਹੋਵੇਗਾ। ਦਾਊਦ ਨੇ ਕਿਹਾ- ਨੁਕਸਾਨ? ਵਿਦਿਆਲਾ ਬੰਦ ਹੋ ਗਿਐ।

ਨਿਊ ਜਰਸੀ ਵਿਚ ਅਮਰੀਕਾ ਵਿਗਿਆਨ ਦਾ ਐਡਵਾਂਸਡ ਵਿਦਿਆਲਾ ਬਣਾ ਰਿਹਾ ਸੀ। ਆਈਨਸਟੀਨ ਨੂੰ ਬੇਨਤੀ ਕੀਤੀ ਗਈ ਕਿ ਇਥੇ ਨੌਕਰੀ ਕਰੇ। ਮੰਨ ਗਿਆ। ਪੁੱਛਿਆ- ਤਨਖਾਹ ਕਿੰਨੀ ਲਵੋਗੇ? -ਤਿੰਨ ਹਜ਼ਾਰ ਡਾਲਰ ਪ੍ਰਤੀ ਸਾਲ। ਪ੍ਰਬੰਧਕਾਂ ਨੇ ਪੰਦਰਾਂ ਹਜ਼ਾਰ ਡਾਲਰ ਦੇਣ ਦਾ ਫੈਸਲਾ ਕੀਤਾ, 1932 ਵਿਚ ਕੰਮ ਸ਼ੁਰੂ ਕਰ ਦਿੱਤਾ। ਜਨਵਰੀ 1934 ਨੂੰ ਰਾਸ਼ਟਰਪਤੀ ਰੂਜ਼ਵੈਲਟ ਨੇ ਵਾਈਟ ਹਾਊਸ ਵਿਚ ਡਿਨਰ ਦਿੱਤਾ ਅਤੇ ਰਾਤ ਉਥੇ ਰਹਿਣ ਲਈ ਬੇਨਤੀ ਕੀਤੀ, 28 ਮਾਰਚ 1934 ਨੂੰ ਪਾਰਲੀਮੈਂਟ ਨੇ ਮਤਾ ਪਾਸ ਕੀਤਾ ਕਿ ਬਿਨਾ ਕਿਸੇ ਸ਼ਰਤ ਦੇ ਆਈਨਸਟੀਨ ਨੂੰ ਅਮਰੀਕਾ ਦੀ ਨਾਗਰਿਕਤਾ ਦਿੱਤੀ ਜਾਂਦੀ ਹੈ। ਜਰਮਨੀ ਵਿਚ ਕਿਤਾਬਾਂ ਨੂੰ ਅੱਗ ਲਾਉਣ ਅਤੇ ਅਮਰੀਕਾ ਵਲੋਂ ਵਿਗਿਆਨੀ ਦਾ ਸਵਾਗਤ ਇਸ ਤੱਥ ਵਲ ਇਸ਼ਾਰੇ ਸਨ ਕਿ ਰਸਾਤਲ ਵਲ ਕੌਣ ਜਾ ਰਹੇ ਹਨ, ਵਿਗਿਆਨ ਸਦਕਾ ਤਾਕਤਵਰ ਕੌਣ ਹੋ ਰਹੇ ਹਨ।

6 ਫਰਵਰੀ 1939 ਨੂੰ ਵੱਡੀ ਖੋਜ ਰਿਪੋਰਟ ਛਪੀ। ਦੋ ਜਰਮਨ ਵਿਗਿਆਨੀਆਂ ਨੇ ਪਤਾ ਲਗਾਇਆ ਕਿ ਐਟਮ ਦੀ ਨਾਭੀ ਟੁੱਟ ਸਕਦੀ ਹੈ। ਇਹ ਵਿਗਿਆਨੀ ਸਨ ਆਟੋ ਹਾਨ ਅਤੇ ਫਰਿਜ਼ ਸਟਰਾਸ। ਦੋ ਹੋਰ ਯਹੂਦੀ ਵਿਗਿਆਨੀ ਜਿਹੜੇ ਜਰਮਨੀ ਵਿਚੋਂ ਜਲਾਵਤਨ ਹੋ ਚੁਕੇ ਸਨ, ਆਟੋ ਫਰਿਸ਼ ਅਤੇ ਲੀਸੇ ਮੀਤਨਰ ਨੇ ਕਿਹਾ ਕਿ ਇਹ ਕੇਵਲ ਥਿਊਰੀ ਨਹੀਂ, ਅਸਲ ਵਿਚ ਆਉਣ ਵਾਲੀ ਕ੍ਰਿਆ ਹੈ। ਉਨ੍ਹਾਂ ਨੇ ਦੱਸਿਆ ਕਿ ਜਦੋਂ ਕੋਈ ਨਿਊਟਰਾਨ ਯੂਰੇਨੀਅਮ ਐਟਮ ਦੇ ਕੇਂਦਰ ਨੂੰ ਤੋੜ ਦਿੰਦਾ ਹੈ ਤਾਂ ਬੇਅੰਤ ਊਰਜਾ ਤਾਂ ਪੈਦਾ ਹੁੰਦੀ ਹੀ ਹੈ, ਨਾਲ ਦੀ ਨਾਲ ਅਣਗਿਣਤ ਹੋਰ ਨਿਊਟਰਾਨ ਪੈਦਾ ਹੋ ਜਾਂਦੇ ਹਨ ਜੋ ਅਗਲੇ ਪ੍ਰਮਾਣੂ ਕੇਂਦਰਾਂ ਨੂੰ ਤੋੜਨ ਲੱਗ ਜਾਂਦੇ ਹਨ। ਇਸ ਨੂੰ ਚੇਨ ਰਿਐਕਸ਼ਨ ਕਿਹਾ ਜਾਂਦਾ ਹੈ। ਇਸ ਕੈਮੀਕਲ ਰਿਐਕਸ਼ਨ ਵਿਚੋਂ ਭਿਆਨਕ ਬੰਬ ਬਣ ਸਕਦਾ ਹੈ।

ਇਸ ਦਿਸ਼ਾ ਵਲ ਆਈਨਸਟੀਨ ਦਾ ਕਦੀ ਧਿਆਨ ਨਹੀਂ ਸੀ ਗਿਆ। ਉਸ ਨੂੰ ਲੱਗਾ ਇਸ ਰਿਐਕਸ਼ਨ ਦੇ ਅਮਲ ਵਿਚ ਆਉਣ ਦੀ ਸੰਭਾਵਨਾ ਹੈ। ਜੇ ਜਰਮਨੀ ਨੇ ਐਟਮ ਬੰਬ ਪਹਿਲਾ ਬਣਾ ਲਿਆ, ਫੇਰ? ਦੋ ਹੋਰ ਵਿਗਿਆਨੀਆਂ ਨੂੰ ਲੈਕੇ ਉਸਨੇ ਰਾਸ਼ਟਰਪਤੀ ਰੂਜ਼ਵਲੈਟ ਨੂੰ ਮਿਲਣ ਦਾ ਫੈਸਲਾ ਕੀਤਾ। 2 ਅਗਸਤ 1939 ਨੂੰ ਸੰਭਾਵੀ ਪ੍ਰਯੋਗ ਦਾ ਜ਼ਿਕਰ ਕਰਦਿਆਂ ਰੂਜ਼ਵੈਲਟ ਨੂੰ ਖਤ ਲਿਖਿਆ, ਇਹ ਖਤ ਦੋ ਮਹੀਨਿਆਂ ਬਾਦ 3 ਅਕੂਤਬਰ ਨੂੰ ਰਾਸ਼ਟਰਪਤੀ ਨੇ ਪੜ੍ਹਿਆ। ਇਸ ਪੱਤਰ ਨੂੰ ਗੰਭੀਰਤਾ ਨਾਲ ਨਾ ਲੈਂਦਿਆ ਇਸ ਦਿਸ਼ਾ ਵਲ ਖੋਜ ਵਾਸਤੇ 6 ਹਜ਼ਾਰ ਡਾਲਰ ਸਲਾਨਾ ਦਾ ਫੰਡ ਕਾਇਮ ਕਰ ਦਿੱਤਾ। ਜਦੋਂ ਦੇਖਿਆ ਉਸ ਦੀ ਗੱਲ ਪ੍ਰਤੀ ਅਮਰੀਕਾ ਸੰਜੀਦਾ ਨਹੀਂ, ਮਾਰਚ 1940 ਨੂੰ ਦੂਜਾ ਖਤ ਲਿਖਿਆ- ਜੰਗ ਸ਼ੁਰੂ ਹੋਣ ਬਾਦ ਜਰਮਨੀ ਦੀ ਰੁਚੀ ਯੁਰੇਨੀਅਮ ਦੇ ਭੰਡਾਰ ਜਮ੍ਹਾ ਕਰਨ ਵੱਲ ਹੋ ਗਈ ਹੈ। ਦੋ ਖੋਜ ਸੰਸਥਾਵਾਂ ਵਿਚ ਗੁਪਤ ਪ੍ਰਯੋਗ ਹੋ ਰਹੇ ਹਨ ਜਿਨ੍ਹਾਂ ਵਿਚੋਂ ਇਕ ਫਿਜ਼ਿਕਸ ਦਾ ਖੋਜ ਵਿਦਿਆਲਾ ਕੈਸਰ ਵਿਲਹਮ ਵੀ ਹੈ।

ਇਸ ਸਾਰੀ ਖਤੋ ਖਿਤਾਬਤ ਅਤੇ ਸੂਚਨਾ ਦੇ ਬਾਵਜੂਦ ਰਾਸ਼ਟਰਪਤੀ ਨੇ ਇਧਰ ਧਿਆਨ ਨਹੀਂ ਦਿੱਤਾ। ਜੰਗੀ ਸਕੱਤਰ ਹੈਨਰੀ ਸਮੀਸਨ ਨੇ ਇਸ ਮਸਲੇ ਬਾਰੇ ਜਾਣਿਆਂ ਤਾਂ ਉਸਨੂੰ ਇਸਦੀ ਗੰਭੀਰਤਾ ਦਾ ਅਹਿਸਾਸ ਹੋਇਆ। ਉਸਦੀ ਸਲਾਹ ਨਾਲ ਰੂਜ਼ਵੈਲਟ ਨੇ ਅਕਤੂਬਰ 1941 ਵਿਚ ਐਟਮਿਕ ਊਰਜਾ ਉਪਰ ਵੱਡੀ ਪੱਧਰ ਤੇ ਕੰਮ ਕਰਵਾਉਣ ਦਾ ਫੈਸਲਾ ਕੀਤਾ। ਆਈਨਸਟੀਨ ਦੇ ਖਤਾਂ ਦਾ ਦੋ ਸਾਲ ਬਾਦ ਅਸਰ ਹੋਇਆ। ਅਮਨ ਸ਼ਾਂਤੀ ਦਾ ਝੰਡਾ ਬਰਦਾਰ ਆਈਟਸਟੀਨ ਕੇਵਲ ਇਸ ਗਲੋਂ ਫਿਕਰਮੰਦ ਸੀ- ਐਟਮ ਬੰਬ ਯਕੀਨਨ ਬਣੇਗਾ, ਕਿਤੇ ਜਰਮਨੀ ਪਹਿਲਾਂ ਨਾ ਬਣਾ ਲਏ। ਜਰਮਨ ਸਰਕਾਰ ਆਈਨਸਟੀਨ ਨੂੰ ਲੱਭ ਰਹੀ ਸੀ, ਜਰਮਨੀ ਵਿਚ ਜੰਮੇ ਜਰਮਨ ਨਾਗਰਿਕ ਨੂੰ ਮਾਤਭੂਮੀ ਦੀ ਸੇਵਾ ਖਾਤਰ ਪਰਤਣਾ ਚਾਹੀਦਾ ਹੈ। ਆਈਨਸਟੀਨ ਨੂੰ ਯਹੂਦੀਆ ਦੀ ਹੋਣੀ ਦਾ ਪਤਾ ਸੀ, ਉਹ ਨਾਜ਼ੀ ਤਮਾਸ਼ਬੀਨਾ ਵਲੋਂ ਕਿਤਾਬਾਂ ਸਾੜਨ ਦਾ ਤਮਾਸ਼ਾ ਦੇਖ ਚੁਕਾ ਸੀ। ਆਈਨਸਟੀਨ ਦਾ ਸੁਫਨਾ ਕੇਵਲ ਦੂਜੀ ਸੰਸਾਰ ਜੰਗ ਵਿਚ ਜਰਮਨੀ ਨੂੰ ਹਾਰਿਆ ਦੇਖਣਾ ਨਹੀਂ ਸੀ, ਉਸਨੇ ਜਰਮਨੀ ਨੂੰ ਏਨਾ ਅਪਾਹਜ ਕਰ ਦੇਣਾ ਸੀ ਕਿ ਮੁੜਕੇ ਯੁੱਧ ਦਾ ਨਾਮ ਲੈਣ ਜੋਗਾ ਨਾ ਰਹੇ।

ਬੰਬ ਤਿਆਰ ਹੋ ਗਿਆ, ਕਦੋਂ ਸੁੱਟਣਾ ਹੈ ਕਿਥੇ ਸੁੱਟਣਾ ਹੈ ਇਸ ਨਾਲ ਆਈਨਸਟੀਨ ਦਾ ਕੋਈ ਲੈਣ ਦੇਣ ਨਹੀਂ। ਵਿਗਿਆਨੀਆਂ ਦੀ ਟੀਮ ਨੇ ਕੰਮ ਕਰ ਦਿੱਤਾ, ਹੁਣ ਸਿਆਸਤਦਾਨਾ ਦੀ ਟੀਮ ਕੰਮ ਕਰੇਗੀ। ਅਮਰੀਕਾ ਨੇ ਇਹ ਕੀ ਕੀਤਾ? ਆਈਨਸਟੀਨ ਜਾਪਾਨ ਦੇ ਖਿਲਾਫ ਤਾਂ ਹੈ ਈ ਨਹੀਂ ਸੀ, ਫਿਰ ਜਰਮਨੀ ਉਪਰ ਬੰਬ ਸੁੱਟਣ ਦੀ ਥਾਂ ਜਾਪਾਨ ਨੂੰ ਕਿਉਂ ਚੁਣਿਆ ਗਿਆ? ਕੀ ਅਜਿਹਾ ਇਸ ਲਈ ਕੀਤਾ ਗਿਆ ਕਿ ਜਰਮਨੀ ਵਿਚਲੇ ਯਹੂਦੀ ਬਚ ਜਾਣ? ਜੋ ਵੀ ਹੈ, ਦੁਨੀਆਂ ਵਿਚ ਸ਼ਾਂਤ ਹਵਾਵਾਂ ਵਗਦੀਆਂ ਦੇਖਣ ਦੇ ਚਾਹਵਾਨ ਆਈਨਸਟੀਨ ਨੇ ਜਰਮਨੀ ਨੂੰ ਮਾਫ ਨਹੀਂ ਕੀਤਾ। ਜਰਮਨ ਵੀ ਜਦੋਂ ਆਈਨਸਟੀਨ ਦਾ ਨਾਮ ਸੁਣਦੇ ਹਨ, ਬੇਚੈਨ ਹੋ ਜਾਂਦੇ ਹਨ।

ਮੁਜਾਹਿਦ ਕਾਮਰਾਨ ਦੀ ਅਮਰੀਕਾ ਬਾਰੇ ਟਿੱਪਣੀ- ਇਕੀਵੀਂ ਸਦੀ ਦਾ ਪਹਿਲਾ ਦਹਾਕਾ ਬੀਤ ਚੁੱਕਾ ਹੈ। ਸੌ ਸਾਲ ਪਹਿਲਾ ਜਰਮਨੀ ਨੇ ਜੋ ਜੰਗੀ ਤਾਕਤ ਯੋਰਪ ਵਿਚ ਕਾਇਮ ਕਰ ਲਈ ਸੀ, ਅੱਜ ਉਹੀ ਤਾਕਤ ਦੁਨੀਆਂ ਵਿਚ ਅਮਰੀਕਾ ਹੱਥ ਆ ਚੁੱਕੀ ਹੈ।

1918 ਦੇ ਸਾਲ ਜਦੋਂ ਉਸਦਾ ਨਾਮ ਨੋਬਲ ਇਨਾਮ ਲਈ ਵਿਚਾਰਿਆ ਗਿਆ, ਉਸਨੂੰ ਉਦੋਂ ਪਤਾ ਲੱਗਾ ਕਿ ਪੁਲਸ ਨੇ ਸ਼ੱਕੀ ਬੰਦਿਆਂ ਦੀ ਇਕ ਕਾਲੀ ਸੂਚੀ ਤਿਆਰ ਕੀਤੀ ਹੈ, ਇਸ ਵਿਚ ਕੁੱਲ 31 ਨਾਮ ਹਨ ਤੇ ਮੇਰਾ ਨਾਮ ਨੌਵੇਂ ਨੰਬਰ ਤੇ ਹੈ। ਇਸ ਸੂਚੀ ਵਿਚਲੇ ਬੰਦਿਆਂ ਤੇ ਖੁਫੀਆ ਵਿੰਗ ਤਕੜੀ ਨਜ਼ਰ ਰਖੇਗਾ ਤੇ ਅਗੇਤੀ ਪ੍ਰਵਾਨਗੀ ਤੋਂ ਬਿਨਾ ਇਹ ਦੇਸ ਵੀ ਨਹੀਂ ਛੱਡਣਗੇ। ਜੂਨ 1919 ਵਿਚ ਉਹ ਯਹੂਦੀ ਜਾਗਰਣ ਲਹਿਰ ਜ਼ੀਉਨਿਜ਼ਮ ਦਾ ਉਪਾਸ਼ਕ ਹੋ ਗਿਆ ਤੇ ਇਸ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣ ਲੱਗਾ।

30 ਦਸੰਬਰ ਨੂੰ ਉਸਨੇ ਇਕ ਲੰਮਾ ਲੇਖ ਛਪਵਾਇਆ ਜਿਸ ਵਿਚ ਯਹੂਦੀਆਂ ਵਿਰੁੱਧ ਵਧਦੀ ਨਫਰਤ ਅਤੇ ਹਿੰਸਾ ਉਪਰ ਚਿੰਤਾ ਜ਼ਾਹਰ ਕੀਤੀ। ਪਹਿਲਾ ਯੁੱਧ ਖਤਮ ਹੁੰਦਿਆਂ ਹੀ 1920 ਵਿਚ ਹਿਟਲਰ ਦੀ ਨਾਜ਼ੀ ਪਾਰਟੀ ਜੋਰ ਫੜਨ ਲੱਗੀ ਜਿਸਦੀ ਯਹੂਦੀਆਂ ਵਿਰੁੱਧ ਨਫਰਤ ਜੱਗ ਜ਼ਾਹਰ ਸੀ। ਆਈਨਸਟੀਨ ਨੇ ਇਕ ਲੇਖ *ਯਹੂਦੀ ਸਵਾਲ* ਵਿਚ ਲਿਖਿਆ- ਨਾ ਮੈਂ ਜਰਮਨ ਨਾਗਰਿਕ ਹਾਂ ਨਾ ਮੈਨੂੰ ਯਹੂਦੀ ਧਰਮ ਦੀ ਵਧੀਕ ਜਾਣਕਾਰੀ ਹੈ, ਮੈਂ ਯਹੂਦੀਆਂ ਨੂੰ ਰੱਬ ਦੇ ਚੁਣੇ ਹੋਏ ਬੰਦੇ ਵੀ ਨਹੀਂ ਸਮਝਦਾ, ਤਾਂ ਵੀ ਯਹੂਦੀਆਂ ਨੂੰ ਕੋਈ ਬੰਦਾ ਜਾਂ ਧੜਾ ਕਿਉਂ ਨਫਰਤ ਕਰੇ?

ਜਰਮਨ ਅਖਬਾਰਾਂ ਨੇ ਆਈਨਸਟੀਨ ਦੇ ਸਾਪੇਖਤਾ ਸਿਧਾਂਤ ਨੂੰ ਵੱਡਾ ਫਰਾਡ ਕਹਿਕੇ ਨਿੰਦਿਆ ਤੇ ਲਿਖਿਆ- ਕੁਝ ਧਨਾਡ ਯਹੂਦੀ ਅਖਬਾਰ ਖਾਹਮਖਾਹ ਉਸਦਾ ਅਸਮਾਨ ਵਿਚ ਗੁੱਡਾ ਬੰਨ੍ਹ ਰਹੇ ਹਨ, ਉਸਦੀ ਵਿਗਿਆਨ ਕਪੋਲ ਕਲਪਨਾ ਹੈ।

ਜਦੋਂ ਦੇਖਿਆ ਕਿ ਜਰਮਨੀ ਵਿਚ ਉਸਦਾ ਵਿਰੋਧ ਵਧ ਰਿਹਾ ਹੈ, ਸਭ ਤੋਂ ਪਹਿਲਾ ਨੀਦਰਲੈਂਡ ਨੇ ਸੱਦਾ ਦਿੱਤਾ ਕਿ ਸਾਡੇ ਦੇਸ ਆਕੇ ਵੱਸੋ। ਆਪਣੇ ਇਕ ਦੋਸਤ ਨੂੰ ਖਤ ਵਿਚ ਲਿਖਿਆ- ਕਹਾਣੀ ਵਿਚ ਇਕ ਬੰਦਾ ਜਿਸ ਚੀਜ਼ ਨੂੰ ਛੂੰਹਦਾ, ਉਹ ਸੋਨਾ ਹੋ ਜਾਂਦੀ। ਮੈਂ ਜਿਸ ਚੀਜ਼ ਨੂੰ ਹੱਥ ਲਾਉਂਦਾ ਹਾਂ, ਅਖਬਾਰ ਦੀ ਖਬਰ ਬਣ ਜਾਂਦੀ ਹੈ।

6 ਅਪ੍ਰੈਲ 1922 ਨੂੰ ਲਿਖਿਆ- ਜੇ ਮੇਰੀ ਥਿਊਰੀ ਸਰਬ ਪ੍ਰਵਾਣਿਤ ਹੋ ਗਈ, ਜਰਮਨ ਕਹਿਣਗੇ ਮੈਂ ਜਰਮਨੀ ਦਾ ਨਾਗਰਿਕ ਹਾਂ, ਫਰਾਂਸ ਕਹੇਗਾ ਮੈਂ ਵਿਸ਼ਵ ਦਾ ਨਾਗਰਿਕ ਹਾਂ। ਜੇ ਮੈਂ ਗਲਤ ਹੋ ਗਿਆ, ਫਰਾਂਸ ਕਹੇਗਾ ਇਹ ਜਰਮਨ ਹੈ ਤੇ ਜਰਮਨ ਕਹਿਣਗੇ ਇਹ ਯਹੂਦੀ ਹੈ।

6 ਜੁਲਾਈ, ਮੈਕਸ ਪਲੈਂਕ ਨੂੰ ਲਿਖਿਆ- ਜ਼ਿਮੇਵਾਰ ਬੰਦਿਆਂ ਨੇ ਮੈਨੂੰ ਕਿਹਾ ਹੈ ਮੈਂ ਜਰਮਨੀ ਦੇਸ ਛਡ ਦਿਆਂ ਕਿਉਂਕਿ ਮੈਨੂੰ ਕਤਲ ਕਰਨ ਦੀ ਯੋਜਨਾ ਬਣ ਗਈ ਹੈ।

ਆਪਣੇ ਬੇਟੇ ਨੂੰ ਲਿਖਿਆ- ਅੰਨ੍ਹੀ ਭੂੰਡੀ ਜਦੋਂ ਟੇਢੀ ਟਾਹਣੀ ਉਪਰਦੀ ਲੰਘਦੀ ਹੈ ਉਸਨੂੰ ਪਤਾ ਨਹੀਂ ਲਗਦਾ ਟਾਹਣੀ ਵਿੰਗੀ ਹੈ। ਮੈਂ ਖੁਸ਼ਕਿਸਮਤ ਹਾਂ, ਭੂੰਡੀ ਜੋ ਨਹੀਂ ਦੇਖ ਸਕੀ ਮੈਨੂੰ ਦਿਸ ਪਿਆ।

ਫਰਵਰੀ 1923 ਵਿਚ ਫਲਸਤੀਨ ਗਿਆ, ਉਸ ਪਾਸੋਂ ਹਿਬਰੂ ਯੂਨੀਵਰਸਿਟੀ ਦਾ ਉਦਘਾਟਨ ਕਰਵਾਇਆ। ਉਸਦਾ ਸੁਆਗਤ ਵਿਗਿਆਨੀ ਵਾਂਗ ਨਹੀਂ, ਕਿਸੇ ਰਾਸ਼ਟਰਪਤੀ ਵਾਂਗ ਹੋਇਆ, ਤੋਪਾਂ ਦੀ ਸਲਾਮੀ ਦਿੱਤੀ ਗਈ। ਅੱਠ ਫਰਵਰੀ ਨੂੰ ਤਲਅਵੀਵ ਦਾ ਆਨਰੇਰੀ ਨਾਗਰਿਕ ਬਣਾਇਆ ਗਿਆ। ਉਸਨੇ ਜਿਸ ਯੂਨੀਵਰਸਿਟੀ ਦਾ ਉਦਘਾਟਨ ਕੀਤਾ ਅਜੇ ਉਹ ਬਣਨੀ ਸੀ, ਬੋਲਿਆ- ਮੇਰੇ ਜੀਵਨ ਦਾ ਸਭ ਤੋਂ ਅਹਿਮ ਅੱਜ ਦਾ ਦਿਨ ਹੈ। ਮੇਰੀ ਆਤਮਾ ਨੂੰ ਕਦੀ ਕਦਾਈਂ ਪਛਤਾਵਾ ਹੁੰਦਾ ਕਿ ਮੈਂ ਆਪਣੇ ਯਹੂਦੀ ਵਿਰਸੇ ਨੂੰ ਭੁੱਲ ਗਿਆ ਹਾਂ। ਯਹੂਦੀਆਂ ਦੇ ਇਸ ਇਕੱਠ ਨੂੰ ਦੇਖਦਿਆਂ ਮੈਂ ਮਹਿਸੂਸ ਕਰ ਰਿਹਾ ਹਾਂ ਕਿ ਉਨ੍ਹਾਂ ਨੇ ਆਪੇ ਦੀ ਪਛਾਣ ਕਰ ਲਈ ਹੈ। ਦੁਨੀਆਂ ਨੂੰ ਦਿਖਾ ਦਿੱਤਾ ਹੈ ਕਿ ਉਹ ਵੀ ਤਾਕਤਵਰ ਹਨ। ਯੂਨੀਵਰਸਿਟੀ ਦੇ ਪਹਿਲੇ ਵਿਗਿਆਨ ਰਿਸਾਲੇ ਦੀ ਸੰਪਾਦਕੀ ਕਰਨੀ ਮੰਨ ਗਿਆ। ਇਥੇ ਹੀ ਉਹ ਆਸਟਰੀਆ ਦੇ ਮਨੋਵਿਗਿਆਨੀ ਸਿਗਮੰਡ ਫਰਾਇਡ, ਰੂਸ ਦੇ ਹਰਮਨ ਪਿਆਰੇ ਚਿੰਤਕ ਆਮ ਆਦਮੀ(ਅਹਦ ਹਾ'ਆਮ) ਅਤੇ ਹੋਰਾਂ ਸਮੇਤ ਯੂਨੀਵਰਸਿਟੀ ਦੀ ਪਹਿਲੀ ਸਿੰਡੀਕੇਟ ਦਾ ਮੈਂਬਰ ਬਣਿਆ। ਵਖ ਵਖ ਦੇਸਾਂ ਵਿਚ ਦਿਤੇ ਭਾਸ਼ਣਾ ਬਾਰੇ ਕਿਹਾ- ਮੈਨੂੰ ਪੱਕਾ ਪਤੈ ਕਿਸੇ ਨੂੰ ਮੇਰੀ ਗੱਲ ਭੋਰਾ ਸਮਝ ਨਹੀਂ ਆਈ ਪਰ ਘੰਟਿਆਂ ਬੱਧੀ ਲੋਕ ਮੈਨੂੰ ਸੁਣਦੇ ਰਹਿੰਦੇ ... ਸੁਣਦੇ ਕਾਹਨੂੰ, ਮੈਨੂੰ ਦੇਖਦੇ ਰਹਿੰਦੇ।

ਪਹਿਲੀ ਸੰਸਾਰ ਜੰਗ ਬਾਦ ਲੀਗ ਆਫ ਨੇਸ਼ਨਜ਼ ਬਣੀ ਜਿਸ ਦਾ ਮੈਂਬਰ ਆਈਨਸਟੀਨ ਨੂੰ ਲਿਆ ਗਿਆ ਸੀ। ਉਸ ਤੋਂ ਇਹ ਕਹਿਕੇ ਕੇ ਅਸਤੀਫਾ ਦਿੱਤਾ ਕਿ ਜੇ ਇਸ ਲੀਗ ਨੇ ਕਰਨਾ ਹੀ ਕੁਝ ਨਹੀਂ, ਫਿਰ ਇਸ ਦੀ ਮੈਂਬਰੀ ਦਾ ਕੀ ਕਰਨਾ? ਉਸ ਦਾ ਅੰਦਾਜ਼ਾ ਸਹੀ ਨਿਕਲਿਆ। ਲੀਗ ਆਫ ਨੇਸ਼ਨਜ਼ ਕੁਝ ਕਰਨ ਜੋਗੀ ਹੁੰਦੀ ਤਾਂ ਦੂਜੀ ਜੰਗ ਕਿਉਂ ਹੁੰਦੀ।

ਉਸਨੇ ਵਿਸ਼ਵ ਅਮਨ ਕਮੇਟੀ ਦੇ ਮੋਢੀ ਮੈਂਬਰ ਵਜੋਂ ਹਸਤਾਖਰ ਕੀਤੇ ਜਿਸ ਉਪਰ ਮਹਾਤਮਾ ਗਾਂਧੀ, ਜਵਾਹਰਲਾਲ ਨਹਿਰੂ, ਮੈਕਸਿਮ ਗੋਰਕੀ ਦੇ ਦਸਖਤ ਹੋਏ। ਵਧੀਕ ਲੋਕਾਂ ਨੇ ਦਸਖਤ ਕਰਨੋ ਨਾਂਹ ਕਰ ਦਿੱਤੀ। ਉਸਨੇ ਲਿਖਿਆ- ਸ਼ਾਂਤੀ ਵਕਤ ਸਿਆਸਤ ਤੋਂ ਪਰਹੇਜ਼ ਕਰਨ ਦਾ ਮਤਲਬ ਹੈ ਬਾਦ ਵਿਚ ਕਤਲਿਆਮ ਲਈ ਤਿਆਰ ਰਹਿਣਾ। ਅੱਜ ਜਿਹੜੇ ਹਥਿਆਰਾਂ ਦੀ ਪਾਬੰਦੀ ਵਾਲੇ ਮਤੇ ਉਪਰ ਦਸਖਤ ਨਹੀਂ ਕਰਦੇ ਕੱਲ੍ਹ ਇਨ੍ਹਾਂ ਹਥਿਆਰਾਂ ਦੀ ਭੇਟ ਚੜ੍ਹ ਜਾਣਗੇ।

ਅਰਬਾਂ ਨੇ ਯਹੂਦੀਆਂ ਉਪਰ ਜੇਰੂਸਲਮ ਵਿਚ ਜਬਰਦਸਤ ਹਿੰਸਕ ਹਮਲੇ ਕੀਤੇ। ਅਰਬ ਲੀਡਰ ਮੁਫਤੀ ਹੁਸੈਨੀ ਨੇ ਦੋਸ਼ ਲਾਇਆ ਕਿ ਉਮਰ ਦੀ ਮਸਜਿਦ ਢਾਹ ਕੇ ਯਹੂਦੀ ਆਪਣਾ ਮੰਦਰ ਬਣਾਉਣਾ ਚਾਹੁੰਦੇ ਸਨ, 23 ਅਗਸਤ 1929 ਨੂੰ

ਆਈਨਸਟੀਨ ਦਾ ਬਿਆਨ ਛਪਿਆ- ਮੁਫਤੀ ਨੇ ਮੇਰੇ ਉਪਰ ਅਤੇ ਸਭ ਯਹੂਦੀਆਂ ਉਪਰ ਦੋਸ਼ ਲਾਇਆ ਹੈ ਕਿ ਅਸੀਂ ਮਸਜਿਦ ਢਾਹੁਣਾ ਚਾਹੁੰਦੇ ਹਾਂ। ਮੁਫਤੀ ਦੀ ਨੀਵੀਂ ਸੋਚ ਦਾ ਸਬੂਤ ਤਾਂ ਇਹ ਬਿਆਨ ਹੈ ਹੀ, ਇਸ ਆਦਮੀ ਨੇ ਦੋ ਕੌਮਾਂ ਨੂੰ ਇਕ ਦੂਜੀ ਤੋਂ ਦੂਰ ਧੱਕ ਦਿੱਤਾ ਹੈ। ਤਾਂ ਵੀ, ਜੋ ਮਰਜ਼ੀ ਹੋਵੇ, ਸਾਨੂੰ ਇਕ ਦੂਜੇ ਦੇ ਨੇੜੇ ਜਾਣਾ ਪਏਗਾ, ਇਕ ਦੂਜੇ ਦਾ ਆਦਰ ਕਰਨਾ ਪਏਗਾ।

ਜੀਵਨ ਬਾਰੇ ਗੱਲਾਂ ਕਰਦਿਆਂ ਉਸਨੇ ਕਿਹਾ- ਕਲਪਣਾ, ਗਿਆਨ ਤੋਂ ਵਧੀਕ ਅਹਿਮ ਹੈ। ਗਿਆਨ ਸੀਮਿਤ ਹੈ, ਕਲਪਣਾ ਬ੍ਰਹਿਮੰਡ ਨੂੰ ਆਪਣੀ ਜੱਫੀ ਵਿਚ ਲੈ ਲੈਂਦੀ ਹੈ। ਕੀੜੇ ਤੋਂ ਲੈਕੇ ਸੂਰਜ ਤੱਕ ਹਰ ਵਸਤੂ ਦੀ ਹੋਣੀ ਉਹ ਤਾਕਤਾਂ ਨਿਸ਼ਚਿਤ ਕਰਦੀਆਂ ਹਨ ਜਿਨ੍ਹਾਂ ਉਪਰ ਸਾਡਾ ਕੋਈ ਜੋਰ ਨਹੀਂ। ਮਨੁਖ, ਵਣ-ਤ੍ਰਿਣ ਅਤੇ ਬ੍ਰਹਿਮੰਡੀ ਧੂੜ ਗੁਬਾਰ ਕਿਸੇ ਅਣਦਿਖ ਬੰਸਰੀਵਾਦਕ ਦੀ ਧੁਨ ਉਪਰ ਇਕੱਸੁਰ ਨੱਚ ਰਹੇ ਹਨ।

ਹਿਬਰੂ ਯੂਨੀਵਰਸਿਟੀ ਵਾਸਤੇ ਅਮਰੀਕਣ ਧਨਾਡ ਪੈਸੇ ਦੇ ਰਹੇ ਸਨ ਤੇ ਬਦਲੇ ਵਿਚ ਆਪਣੇ ਬੰਦਿਆਂ ਨੂੰ ਇਸ ਵਿਚ ਨੌਕਰੀਆਂ ਦਿਵਾ ਰਹੇ ਸਨ। ਆਈਨਸਟੀਨ ਨੇ ਕਿਹਾ- ਇਹ ਯੂਨੀਵਰਸਿਟੀ ਪੈਸੇ ਦੇ ਪੀਰਾਂ ਵਾਸਤੇ ਨਹੀਂ, ਖੋਜੀਆਂ ਅਤੇ ਅਕਲਵੰਦਾਂ ਵਾਸਤੇ ਹੈ, ਜਿਸ ਤਰ੍ਹਾਂ ਦਾ ਵਰਤਾਰਾ ਦਿਸ ਰਿਹਾ ਹੈ, ਇਥੇ ਮੇਰੀ ਲੋੜ ਨਹੀਂ, ਸਿੰਡੀਕੇਟ ਅਤੇ ਅਕਾਦਮਿਕ ਕੌਂਸਲ ਦੀ ਮੈਂਬਰੀ ਤੋਂ ਅਸਤੀਫਾ ਦੇ ਦਿੱਤਾ।

1929 ਵਿਚ ਵੀਜ਼ਮੈਨ ਨੂੰ ਪੱਤਰ ਲਿਖਿਆ- ਜੇ ਅਸੀਂ ਅਰਬਾਂ ਨਾਲ ਮਿਲਕੇ ਰਹਿਣਾ ਨਾ ਸਿਖਿਆ ਇਸ ਦਾ ਅਰਥ ਹੋਏਗਾ ਕਿ ਅਸੀਂ ਦੋ ਹਜ਼ਾਰ ਸਾਲ ਦੀਆਂ ਖੱਜਲ ਖੁਆਰੀਆਂ, ਉਜਾੜਿਆਂ ਤੋਂ ਕੁਝ ਨਹੀਂ ਸਿਖਿਆ। ਉਹ ਸੁਤੰਤਰ ਇਜ਼ਰਾਈਲ ਦੇਸ ਦੇ ਹੱਕ ਵਿਚ ਨਹੀਂ ਸੀ, ਚਾਹੁੰਦਾ ਸੀ ਕਿ ਫਲਸਤੀਨ ਵਿਚ ਮੁਸਲਮਾਨ ਅਤੇ ਯਹੂਦੀ ਇਕੱਠੇ ਰਹਿਣ ਤੇ ਇਸ ਦੇਸ ਦਾ ਪ੍ਰਬੰਧ ਅੰਤਰਰਾਸ਼ਟਰੀ ਪਾਰਲੀਮੈਂਟ ਚਲਾਵੇ।

ਕਾਮੇਡੀਅਨ ਚਾਰਲੀ ਚੈਪਲਿਨ ਮਿਲਣ ਆਇਆ, ਦੇਖਣ ਵਾਸਤੇ ਭੀੜਾਂ ਆ ਲੱਥੀਆਂ। ਚਾਰਲੀ ਨੇ ਆਈਟਸਟੀਨ ਨੂੰ ਕਿਹਾ- ਮੈਨੂੰ ਅਣਗਿਣਤ ਲੋਕ ਇਸ ਕਰਕੇ ਮਿਲਣ ਦੇ ਇਛੁਕ ਹੁੰਦੇ ਨੇ ਕਿਉਂਕਿ ਮੇਰੀ ਹਰੇਕ ਗੱਲ ਸਮਝਦੇ ਨੇ, ਤੁਹਾਨੂੰ ਇਸ ਕਰਕੇ ਦੇਖਣ ਆਉਂਦੇ ਨੇ ਕਿਉਂਕਿ ਤੁਹਾਡਾ ਕੋਈ ਵਾਕ ਪੱਲੇ ਨਹੀਂ ਪੈਂਦਾ।

ਹਿਟਲਰ ਨੇ ਉਸ ਬਾਰੇ ਨਫਰਤ ਭਰੀਆਂ ਟਿਪਣੀਆਂ ਕੀਤੀਆਂ, ਕਿਹਾ ਕਿ ਆਰੀਆ-ਫਿਜ਼ਿਕਸ ਦੇ ਮੁਕਾਬਲੇ ਉਹ ਯਹੂਦੀ-ਫਿਜ਼ਿਕਸ ਬਣਾ ਰਿਹਾ ਹੈ। ਦਸ ਮਾਰਚ 1933 ਨੂੰ ਅਮਰੀਕਾ ਪੁਜ ਕੇ ਆਈਨਸਟੀਨ ਨੇ ਐਲਾਨ ਕਰ ਦਿੱਤਾ ਕਿ ਕਦੀ ਜਰਮਨੀ ਨਹੀਂ ਪਰਤਾਂਗਾ।

20 ਮਾਰਚ ਨੂੰ ਪੁਲਸ ਨੇ ਉਸਦਾ ਘਰ ਰੇਡ ਕੀਤਾ, ਤਲਾਸ਼ੀ ਦੌਰਾਨ ਕਈ ਚੀਜ਼ਾ ਸੀਲ ਕਰਕੇ ਕਿਹਾ- ਉਹ ਖਤਰਨਾਕ ਵਿਸਫੋਟਕ ਸਮੱਗਰੀ ਬਣਾ ਰਿਹਾ ਸੀ। ਉਸਨੇ ਸਭ ਜਰਮਨ ਆਸਾਮੀਆਂ ਤੋਂ ਅਸਤੀਫੇ ਦੇ ਦਿੱਤੇ।

1 ਅਪ੍ਰੈਲ 1933 ਨੂੰ ਸਰਕਾਰ ਨੇ ਉਸਦੇ ਸਿਰ ਉਪਰ ਪੱਚੀ ਹਜ਼ਾਰ ਮਾਰਕ ਦੇ ਇਨਾਮ ਦਾ ਐਲਾਨ ਕੀਤਾ। ਸਾਰੀ ਜਾਇਦਾਦ ਕੁਰਕ ਕਰ ਲਈ, ਬੈਂਕ ਖਾਤਾ ਸੀਲ ਕਰ ਦਿੱਤਾ ਕਿਉਂਕਿ ਸਰਕਾਰ ਅਨੁਸਾਰ ਇਹ ਪੈਸਾ ਗੱਦਾਰੀ ਵਾਸਤੇ ਵਰਤਿਆ ਜਾਣਾ ਸੀ। ਇਕ ਜਰਮਨ ਮੈਗਜ਼ੀਨ ਵਿਚ ਉਹ ਲਿਸਟ ਛਾਪੀ ਗਈ ਜਿਸ ਵਿਚ ਫਾਂਸੀ ਲੱਗਣ ਵਾਲਿਆਂ ਦੇ ਨਾਮ ਸਨ, ਉਸ ਵਿਚ ਸਾਡਾ ਇਹ ਵਿਗਿਆਨੀ ਵੀ ਸੀ। ਉਸਦੀਆਂ ਦੋਵੇਂ ਧੀਆਂ ਅਤੇ ਜਵਾਈ ਲੁਕ ਛਿਪ ਕੇ ਜਰਮਨੀ ਵਿਚੋਂ ਭੱਜ ਗਏ। ਦਸ ਮਈ ਨੂੰ ਸਵਾਸਤਿਕਾ ਪਹਿਨਕੇ ਜਰਮਨ ਆਰੀਆ ਜੁਆਨਾ ਨੇ ਜਦੋਂ 25 ਹਜ਼ਾਰ ਕਿਤਾਬਾਂ ਦੇ ਢੇਰ ਨੂੰ ਫਰਾਂਕਫਰ ਵਿਚ ਅੱਗ ਲਾਈ, ਇਨ੍ਹਾਂ ਵਿਚ ਫਰਾਇਡ ਅਤੇ ਆਈਨਸਟੀਨ ਦੀਆਂ ਕਿਤਾਬਾਂ ਸਨ, ਗੋਬਲਜ਼ ਨੇ ਉਚੀ ਆਵਾਜ਼ ਵਿਚ ਐਲਾਨ ਕੀਤਾ- ਯਹੂਦੀ ਬੌਧਿਕਤਾ ਮਰ ਮੁਕ ਗਈ। ਆਈਨਸਟੀਨ ਨੇ ਲਿਖਿਆ-

> ਮੈਂ ਕਿਸੇ ਦੇਸ ਦਾ ਨਾਗਰਿਕ ਨਹੀਂ, ਮੇਰਾ ਕੋਈ ਧੜਾ ਨਹੀਂ। ਮੈਂ ਤਾਂ ਸੱਚ ਮੰਨੋ ਆਪਣੇ ਪਰਿਵਾਰ ਦਾ ਮੈਂਬਰ ਵੀ ਨਹੀਂ। ਨਾ ਮੈਂ ਕਿਸੇ ਦਾ, ਨਾ ਕੋਈ ਮੇਰਾ। ਬਾਰ ਬਾਰ ਇਹੋ ਖਿਆਲ ਆਈ ਜਾਂਦਾ ਹੈ ਕਿ ਮੈਂ ਜਿਉਂਦੇ ਅਤੇ ਮਰ ਚੁਕੇ ਬੰਦਿਆਂ ਤੋਂ ਕਿੰਨਾ ਕੁਝ ਹਾਸਲ ਕੀਤਾ, ਬਦਲੇ ਵਿਚ ਦਿੱਤਾ ਕੁੱਝ ਨਹੀਂ ਗਿਆ। ਉਚੇ ਮਰਾਤਬੇ, ਸ਼ੁਹਰਤ, ਸ਼ਾਨ ਅੱਯਾਸ਼ੀ ਮੈਨੂੰ ਹੱਤਕ ਕਰਦੇ ਲਗਦੇ ਹਨ।

ਸਪੇਨੀ ਸਕਰਾਰ ਨੇ ਉਸਨੂੰ ਰਹਿਣ ਲਈ ਸੱਦਾ ਦਿੰਦਿਆਂ ਲਿਖਿਆ- ਅਸੀਂ ਤੁਹਾਨੂੰ ਇਕ ਘਰ ਦੀ ਮਾਲਕੀ ਦਿਆਂਗੇ। ਆਈਨਸਟੀਨ ਨੇ ਕਿਹਾ- ਘਰ ਨਹੀਂ ਚਾਹੀਦਾ। ਘਰ ਤਾਂ ਔਰਤ ਵਾਂਗ ਹੁੰਦੈ, ਲਗਦਾ ਹੁੰਦੈ ਕਾਬਜ਼ ਹੋ ਗਏ ਪਰ ਹੁੰਦਾ ਇਹ ਹੈ ਕਿ ਕਬਜ਼ੇ ਵਿਚ ਆ ਗਏ। ਮੈਂ ਹੋਟਲ ਵਿਚ ਠਹਿਰਾਂਗਾ। ਉਸਨੂੰ ਜਰਮਨੀ ਦੇ ਸਾਰੇ ਵਿਗਿਆਨੀਆਂ ਉਪਰ ਗੁੱਸਾ ਆਇਆ ਜਿਨ੍ਹਾਂ ਨੇ ਉਸਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਨ ਦੀ ਜੁਰਅਤ ਤਕ ਨਹੀਂ ਕੀਤੀ।

ਲੰਡਨ ਵਿਚ ਯਹੂਦੀ ਰਫੂਜੀਆਂ ਵਾਸਤੇ ਧਨ ਇਕੱਠਾ ਕਰਨ ਲਈ ਭਾਸ਼ਣ ਕੀਤਾ, ਦਸ ਹਜ਼ਾਰ ਲੋਕ ਸੁਣਨ ਲਈ ਆਏ, ਸਰੋਤਿਆਂ ਨੂੰ ਕਿਹਾ- ਦਾਨ ਦਿਉ, ਮੈਂ ਵੀ ਤੁਹਾਡਾ ਲੋੜਵੰਦ ਸ਼ਰਨਾਰਥੀ ਹਾਂ। ਇਕੋ ਸੈਸ਼ਨ ਵਿਚ ਦਸ ਲੱਖ ਪੌਂਡ ਦਾਨ ਮਿਲ ਗਿਆ। ਟਰਸਟ ਬਣਾਕੇ, ਧਨ ਸੌਂਪ ਕੇ ਆਪ ਅਮਰੀਕਾ ਰਵਾਨਾ ਹੋ ਗਿਆ।

17 ਅਕਤੂਬਰ 1933 ਨੂੰ ਅਮਰੀਕਾ, ਨਿਊਯਾਰਕ ਪੁਜਿਆ ਤਾ ਫਰਾਂਸੀਸੀ ਵਿਗਿਆਨੀ ਪਾਲ ਨੇ ਲਿਖਿਆ- ਜਲਾਵਤਨ ਹੋਕੇ ਫਿਜ਼ਿਕਸ ਦਾ ਪੋਪ ਨਿਊਯਾਰਕ ਪੁਜ ਗਿਆ। ਅਮਰੀਕਾ ਹੁਣ ਵਿਗਿਆਨੀਆਂ ਦਾ ਵਿਸ਼ਵ ਕੇਂਦਰ ਬਣ ਗਿਆ ਹੈ।

ਜਰਮਨੀ ਤੋਂ ਅਮਰੀਕਾ ਤੱਕ ਪੁੱਜਣ ਸਮੇਂ ਦੌਰਾਨ ਉਸਦੇ ਚਿਹਰੇ ਉਪਰ ਉਕਰਿਆ ਦੁਖ ਪੜ੍ਹਿਆ ਜਾ ਸਕਦਾ ਸੀ, ਖੁਸ਼ੀ, ਮੁਸਕਾਨ, ਮਜ਼ਾਕ, ਚਹਿਚਹਾਟ, ਰੌਣਕ ਗਾਇਬ ਹੋ ਗਈ। ਆਪਣੇ ਬਾਰੇ ਕਿਹਾ- ਮੇਰੇ ਦੋਸਤ ਕਹਿੰਦੇ ਨੇ ਮੇਰਾ ਚਿਹਰਾ ਪਥਰੀਲਾ ਹੋ ਗਿਐ, ਇਸੇ ਦਾ ਹੱਕਦਾਰ ਸਾਂ ਮੈਂ ਦੇਰ ਤੋਂ। ਮੇਰੇ ਵਾਸਤੇ ਖੁਸ਼ੀ ਦੀ ਗੱਲ ਇਹ ਹੈ ਕਿ ਸਿਆਣੇ ਯਹੂਦੀਆਂ ਦੀ ਮਿਤਰਤਾ ਮਿਲੀ, ਹਜ਼ਾਰਾਂ ਸਾਲਾਂ ਦਾ ਅਮੀਰ ਧਰਮੀ ਵਿਰਸਾ ਦਿਸਿਆ। ਮੈਨੂੰ ਕਦੀ ਇਹੋ ਜਿਹਾ ਅਹਿਸਾਸ ਪਹਿਲਾਂ ਨਹੀਂ ਹੋਇਆ ਸੀ ਕਿ ਮੈਂ ਯਹੂਦੀ ਹਾਂ।

ਰਾਹ ਜਾਂਦੇ ਨੂੰ ਲੋਕ ਰੋਕ ਲੈਂਦੇ, ਕੋਈ ਅਖਬਾਰ ਵਾਲਾ ਘੇਰ ਲੈਂਦਾ ਤਾਂ ਆਈਨਸਟੀਨ ਆਖਦਾ- ਨਹੀਂ ਭਾਈ, ਮੇਰੀ ਸ਼ਕਲ ਉਸ ਨਾਲ ਕੁਝ ਮਿਲਦੀ ਹੈ, ਮੈਂ ਆਈਨਸਟੀਨ ਨਹੀਂ ਹਾਂ, ਖਿਮਾ ਕਰਨਾ, ਤੁਹਾਨੂੰ ਗਲਤੀ ਲੱਗੀ।

20 ਦਸੰਬਰ 1936 ਨੂੰ ਐਲਸਾ ਦੀ ਮੌਤ ਲੰਮੀ ਬਿਮਾਰੀ ਬਾਦ ਹੋਈ। ਛੋਟੀ ਧੀ ਦਾ ਅਗਲੇ ਸਾਲ 1937 ਵਿਚ ਤਲਾਕ ਹੋ ਗਿਆ।

ਹਿਟਲਰ ਹੱਥੋਂ ਯਹੂਦੀਆਂ ਦਾ ਭਾਰੀ ਕਤਲਿਆਮ ਦੇਖਦਿਆਂ ਲਿਖਿਆ- ਸਾਡੀ ਪੀਹੜੀ ਵਾਸਤੇ ਇਸ ਤੋਂ ਵਧੀਕ ਸ਼ਰਮਨਾਕ ਗੱਲ ਕੀ ਹੋਏਗੀ ਕਿ ਅਸੀਂ ਅਪੀਲਾਂ ਕਰਨ ਲਗੇ ਹੋਏ ਹਾਂ, ਮਾਸੂਮਾਂ ਨੂੰ ਨਾ ਮਾਰੋ। ਸ਼ਾਂਤੀ ਪਸੰਦ ਵਿਗਿਆਨੀ ਇਸ ਨਤੀਜੇ ਤੇ ਪੁੱਜ ਗਿਆ ਕਿ ਜੰਗਬਾਜ਼ ਦਰਿੰਦਿਆਂ ਨੂੰ ਨੱਥ ਪਾਉਣ ਵਾਸਤੇ ਤਕੜੀ ਜੰਗੀ ਸੈਨਾ ਦੀ ਜਰੂਰਤ ਹੈ।

ਆਪਣੇ ਤੋਂ 22 ਸਾਲ ਉਮਰੋਂ ਛੋਟੀ ਜੋਹੰਨਾ ਨਾਲ ਉਸਨੇ 1939 ਵਿਚ ਤੀਜਾ ਵਿਆਹ ਕਰਾਇਆ। ਆਪਣੇ ਦੋਸਤ ਨੂੰ ਲਿਖਿਆ- ਬੱਚਿਆਂ ਵਾਂਗ ਆਪਾਂ ਜਦੋਂ ਤਕ ਅਦਭੁਤ ਆਕਾਸ਼ ਨੂੰ ਹੈਰਾਨੀ ਨਾਲ ਦੇਖਦੇ ਰਹਾਂਗੇ, ਬੁਢੇ ਨਹੀਂ ਹੋ ਸਕਦੇ।

ਜੰਗ ਵਿਰੋਧੀ ਫੰਡ ਇੱਕਠਾ ਕਰਨ ਵਾਸਤੇ ਮਹਾਨ ਆਦਮੀਆਂ ਦੀਆਂ ਹੱਥ ਲਿਖਤਾਂ ਦੀ ਨੀਲਾਮੀ ਕਰਨ ਦਾ ਫੈਸਲਾ ਹੋਇਆ। ਆਈਨਸਟੀਨ ਨੂੰ ਕਿਹਾ ਗਿਆ ਕਿ ਸਾਪੇਖਤਾ ਸਿਧਾਂਤ ਦੀ ਖਾਸ ਅਤੇ ਆਮ ਥਿਊਰੀ ਦੀਆਂ ਹੱਥ ਲਿਖਤਾਂ ਦਿਉ। ਹੱਥ ਲਿਖਤਾਂ ਜਰਮਨੀ ਵਿਚ ਰਹਿ ਗਈਆਂ ਸਨ, ਸ਼ਾਇਦ ਸਾੜ ਦਿੱਤੀਆਂ ਹੋਣ। ਉਸਨੇ ਛਪੀਆਂ ਹੋਈਆਂ ਕਿਤਾਬਾਂ ਮੰਗਵਾ ਕੇ ਦੋਵਾਂ ਦੀਆਂ ਹੱਥ ਲਿਖਤ ਕਾਪੀਆਂ ਤਿਆਰ ਕਰ ਦਿੱਤੀਆਂ। ਇਕ 60 ਲੱਖ ਦੀ ਦੂਜੀ 50 ਲੱਖ ਡਾਲਰ ਦੀ ਵਿਕੀ। ਦੋਵੇਂ ਖਰੜੇ ਕਿਸੇ ਅਨਾਮ ਧਨਾਡ ਨੇ ਖਰੀਦ ਦੇ ਲਾਇਬਰੇਰੀ ਨੂੰ ਦਾਨ ਕਰ ਦਿੱਤੇ।

6 ਅਤੇ 9 ਅਗਸਤ 1945 ਨੂੰ ਅਮਰੀਕਾ ਨੇ ਹੀਰੋਸ਼ੀਮਾ ਅਤੇ ਨਾਗਾਸਾਕੀ ਉਪਰ ਐਟਮ ਬੰਬ ਸੁੱਟ ਦਿੱਤੇ, ਆਈਨਸਟੀਨ ਨੇ ਕਿਹਾ- ਸਿਆਸਤਦਾਨਾ ਦੇ ਹੱਥ ਵਿਗਿਆਨ ਦੇ ਸੰਦ ਉਨੇ ਖਤਰਨਾਕ ਹਨ ਜਿੰਨਾ ਬੱਚੇ ਦੇ ਹੱਕ ਵਿਚ ਉਸਤਰਾ।

ਨੀਗਰੋਆਂ ਵਿਰੁੱਧ ਨਫਰਤ ਬਾਰੇ ਕਿਹਾ- ਕਾਲੇ ਹਬਸ਼ੀ ਕਿਸੇ ਬਿਮਾਰੀ ਦਾ ਸ਼ਿਕਾਰ ਨਹੀਂ, ਬਿਮਾਰੀ ਦਾ ਸ਼ਿਕਾਰ ਗੋਰੇ ਹਨ ਜੋ ਉਨ੍ਹਾਂ ਨੂੰ ਆਪਣੇ ਤੋਂ ਨੀਵੇਂ ਸਮਝਦੇ ਹਨ।

ਨਵੰਬਰ 1952 ਵਿਚ ਇਜ਼ਰਾਈਲ ਦੇ ਪਹਿਲੇ ਰਾਸ਼ਟਰਪਤੀ ਵੀਜ਼ਮੈਨ ਦੀ ਮੌਤ ਉਪਰੰਤ ਪ੍ਰਧਾਨ ਮੰਤਰੀ ਦਾਊਦ ਬਿਨ ਗੁਰੀਓਂ ਨੇ ਆਈਨਸਟੀਨ ਨੂੰ ਲਿਖਿਆ- ਪਾਰਲੀਮੈਂਟ ਦੀ ਇਛਾ ਹੈ ਇਜ਼ਰਾਈਲ ਦੇ ਰਾਸ਼ਟਰਪਤੀ ਤੁਸੀ ਹੋਵੋ। ਆਈਨਸਟੀਨ ਨੇ ਨਿਮਰਤਾ ਸਹਿਤ ਇਨਕਾਰ ਕਰਦਿਆਂ ਕਿਹਾ- ਏਨੇ ਵਡੇ ਸਨਮਾਨ ਲਈ ਸ਼ੁਕਰਾਨਾ, ਮੈਂ ਇਸ ਪਦਵੀ ਦੇ ਯੋਗ ਨਹੀਂ ਹਾਂ। ਅਗਸਤ 1955 ਵਿਚ ਉਸਦੇ ਸਨਮਾਨ ਵਜੋਂ ਐਲੀਮੈਂਟ ਨੰ. 99 ਦਾ ਨਾਮ ਆਈਨਸਟੀਨ ਰੱਖਿਆ ਗਿਆ। ਇਹ ਐਲੀਮੈਂਟ ਹਾਈਡਰੋਜਨ ਬੰਬ ਧਮਾਕੇ ਪਿਛੋਂ ਆਪਣੇ ਆਪ ਬਣ ਗਿਆ ਸੀ। ਉਸਨੂੰ ਮਿਲੇ ਇਨਾਮਾ ਸਨਮਾਨਾ ਦੀ ਗਿਣਤੀ ਨਹੀਂ।

## ਕੁੱਝ ਕਥਨ

* ਜਿਸ ਦੀ ਅਹਿਮੀਅਤ ਹੈ ਉਹ ਗਿਣਤੀ ਤੋਂ ਪਰੇ ਹੈ। ਜੋ ਗਿਣਤੀ ਵਿਚ ਆ ਗਿਆ ਉਹ ਅਹਿਮ ਨਹੀਂ।

* ਮੇਰੇ ਵਰਗੇ ਬੰਦੇ ਜਿਹੜੇ ਫਿਜ਼ਿਕਸ ਜਾਣਦੇ ਹਨ, ਉਨ੍ਹਾਂ ਨੂੰ ਪਤਾ ਹੈ ਭੂਤ, ਵਰਤਮਾਨ ਅਤੇ ਭਵਿਖ ਕੇਵਲ ਭੁਲੇਖਾ ਹੈ।

* ਦੋ ਦ੍ਰਿਸ਼ਟੀਕੋਣ ਹਨ ਜ਼ਿੰਦਗੀ ਦੇ। ਇਕ ਇਹ ਕਿ ਕਰਾਮਾਤ ਨਹੀਂ ਹੁੰਦੀ, ਦੂਜਾ ਇਹ ਕਿ ਹਰ ਚੀਜ਼ ਕਰਾਮਾਤ ਹੈ।

* ਜਿਸ ਸੋਚ ਨਾਲ ਸਮੱਸਿਆਵਾਂ ਪੈਦਾ ਕੀਤੀਆਂ, ਉਸੇ ਸੋਚ ਨਾਲ ਉਨ੍ਹਾਂ ਨੂੰ ਹੱਲ ਨਹੀਂ ਕੀਤਾ ਜਾ ਸਕਦਾ।

* ਗਣਿਤ ਸ਼ਾਸਤਰ ਜਦੋਂ ਸਤਿ ਬਾਰੇ ਸੂਤਰ ਘੜਦਾ ਹੈ, ਉਹ ਸੂਤਰ ਨਿਸ਼ਚਿਤ ਨਹੀਂ ਹੁੰਦੇ। ਨਿਸ਼ਚਿਤ ਸੂਤਰਾਂ ਦਾ ਸਤਿ ਨਾਲ ਸਬੰਧ ਨਹੀਂ ਹੁੰਦਾ।

* ਦੋ ਵਸਤਾਂ ਅਨੰਤ ਹਨ, ਇਕ ਬ੍ਰਹਿਮੰਡ ਦੂਜੀ ਮਨੁੱਖ ਦੀ ਮੂਰਖਤਾ। ਤਾਂ ਵੀ ਬ੍ਰਹਿਮੰਡ ਬਾਰੇ ਮੈਂ ਇਹ ਗੱਲ ਯਕੀਨ ਨਾਲ ਨਹੀਂ ਕਹਿ ਸਕਦਾ।

* ਸਕੂਲ ਕਾਲਜ ਵਿਚ ਸਿਖੀ ਗਈ ਹਰੇਕ ਗੱਲ ਭੁੱਲਣ ਤੋਂ ਪਿਛੋਂ ਜੋ ਬਚਦਾ ਹੈ ਤੁਸੀਂ ਉਹ ਹੁੰਦੇ ਹੋ।

* ਜਾਣਕਾਰੀ ਨਾਲੋਂ ਕਲਪਣਾ ਵਧੀਕ ਕੀਮਤੀ ਹੈ।

* ਜਦੋਂ ਆਦਮੀ ਆਪਣੇ ਆਪ ਨੂੰ ਸੱਚ ਅਤੇ ਗਿਆਨ ਦਾ ਜੱਜ ਸਮਝਣ ਲਗਦਾ ਹੈ, ਦੇਵਤੇ ਉਸ ਉਪਰ ਹੱਸਦੇ ਹਨ।

* ਜੇ ਤੁਸੀਂ ਭੇਡ ਨਹੀਂ ਬਣਦੇ ਤਾਂ ਇੱਜੜ ਦਾ ਸਥਾਈ ਅੰਗ ਕਹਾਉਣ ਦੇ ਹੱਕਦਾਰ ਕਿਵੇਂ ਬਣੋਗੇ।

* ਅਜਿਹੇ ਲੋਕ ਘਟ ਹਨ ਜਿਹੜੇ ਆਪਣੀਆਂ ਅੱਖਾਂ ਨਾਲ ਦੇਖਣ ਤੇ ਆਪਣੇ ਦਿਲ ਵਿਚ ਮਹਿਸੂਸ ਕਰਨ।
* ਜ਼ਮੀਰ ਦਾ ਹੱਕਦਾਰ ਉਹ ਹੁੰਦਾ ਹੈ ਜੋ ਬੰਦਾ ਹੋਵੇ।
* ਪਲੂਟੋਨੀਅਮ ਦੇ ਗੁਣ ਬਦਲਣੇ ਆਸਾਨ ਹਨ, ਅਸਲ ਮੁਸ਼ਕਲ ਬੰਦਿਆਂ ਦਾ ਦਿਲ ਦਿਮਾਗ ਬਦਲਣ ਵਿਚ ਆਉਂਦੀ ਹੈ।
* ਬਚਪਨ ਵਿਚ ਮੇਰਾ ਦਿਮਾਗ ਕੰਮ ਕਰਨੋ ਇਨਕਾਰੀ ਸੀ। ਮੈਂ ਵੱਡੇ ਰਹੱਸ ਇਸ ਕਰਕੇ ਦੇਖ ਸਕਿਆ ਕਿਉਂਕਿ ਮੇਰਾ ਦਿਮਾਗ ਕੰਮ ਹੀ ਉਦੋਂ ਕਰਨ ਲੱਗਾ ਜਦੋਂ ਮੈਂ ਜੁਆਨ ਹੋ ਗਿਆ।
* ਵਿਗਿਆਨ ਸਦਕਾ ਸਾਡੀ ਜ਼ਿੰਦਗੀ ਬਹੁਤ ਆਰਾਮਦਾਇਕ ਹੋਣੀ ਚਾਹੀਦੀ ਸੀ ਪਰ ਏਨੀ ਬੇਚੈਨੀ ਇਸ ਕਰਕੇ ਕਿ ਅਸੀਂ ਵਿਗਿਆਨ ਦੀ ਸਹੀ ਵਰਤੋਂ ਕਰਨੀ ਨਹੀਂ ਸਿਖੀ।
* ਸੱਚ ਤੁਹਾਡੇ ਦਿਲ ਵਿਚ ਹੁੰਦਾ ਹੈ, ਅੱਖਾਂ ਵਿਚ ਨਹੀਂ।
* ਹਰੇਕ ਕਣ ਗਿਣਤੀ ਮਿਣਤੀ ਤੋਂ ਸੁਤੰਤਰ ਵਿਚਰ ਰਿਹਾ ਹੈ। ਜੇ ਮੈਂ ਚੰਦ ਵਲ ਨਹੀਂ ਦੇਖਦਾ ਤਾ ਵੀ ਉਹ ਆਕਾਸ਼ ਵਿਚ ਚਮਕੀ ਜਾਂਦਾ ਹੈ।
* ਮੇਰਾ ਜੀਵਨ ਏਨਾ ਸਾਦਾ ਹੈ ਕਿ ਕਿਸੇ ਦੀ ਇਸ ਵਿਚ ਦਿਲਚਸਪੀ ਨਹੀਂ। ਮੈਂ ਕਦੀ ਜੰਮਿਆਂ ਸਾਂ, ਇਹੋ ਕਾਫੀ ਹੈ।
* ਮੈਂ ਕੋਈ ਚੁਸਤ ਚਲਾਕ ਬੰਦਾ ਨਹੀਂ, ਮੁਸ਼ਕਲਾਂ ਨਾਲ ਮੈਂ ਦੇਰ ਤਕ ਚਿਪਕਿਆ ਰਹਿੰਦਾ ਹਾਂ।
* ਅੰਨ੍ਹੀ ਭੂੰਡੀ ਡੱਕੇ ਉਪਰ ਸਰਕਦੀ ਹੈ, ਉਸਨੂੰ ਪਤਾ ਨਹੀਂ ਡੱਕਾ ਟੇਢਾ ਹੈ, ਮੇਰੀ ਕਿਸਮਤ ਚੰਗੀ, ਜੋ ਭੂੰਡੀ ਨੂੰ ਨਾ ਦਿੱਸਿਆ ਮੈਨੂੰ ਦਿੱਸ ਗਿਆ।
* ਜਦੋਂ ਲਗੇ ਕਿ ਹੱਲ ਸੌਖਾ ਨਿਕਲ ਆਇਆ, ਜਾਣਨਾ ਕਿ ਸਵਾਲ ਰੱਬ ਨੇ ਹੱਲ ਕੀਤਾ।
* ਅਕਲ ਨੂੰ ਰੱਬ ਨਾ ਸਮਝ ਲੈਣਾ। ਅਕਲ ਦੇ ਡੌਲੇ ਬੜੇ ਮਜ਼ਬੂਤ ਹਨ ਪਰ ਨੈਣ ਨਕਸ਼ ਕੋਈ ਨਹੀਂ।
* ਹੁਕਮ ਨਾ ਚਾੜ੍ਹੋ, ਧੌਂਸ ਨਾ ਦਿਖਾਉ, ਹੋ ਸਕੇ ਕਿਸੇ ਦੇ ਕੰਮ ਆਉ।
* ਨੇਕੀ ਦੀ ਅਹਿਮੀਅਤ ਸਾਡੇ ਲਈ ਹੈ, ਰੱਬ ਲਈ ਇਹ ਫਜ਼ੂਲ ਹੈ।
* ਉਤਪਤੀ ਦਾ ਭੇਤ ਆਪਣੇ ਗੁਣ ਛਿਪਾਣੇ ਜਾਣਦਾ ਹੈ।
* ਮੇਜ਼, ਕੁਰਸੀ, ਕੌਲੀ, ਫਲ ਅਤੇ ਵਾਇਲਨ ਤੋਂ ਬਿਨਾ ਖੁਸ਼ ਹੋਣ ਲਈ ਹੋਰ ਕੀ ਚਾਹੀਦਾ ਹੈ?
* ਇਹ ਸਮਝਣ ਵਾਸਤੇ ਬਹੁਤ ਮਿਹਨਤ ਨਹੀਂ ਕਰਨੀ ਪੈਂਦੀ ਕਿ ਅਸੀਂ ਦੁਨੀਆਂ ਵਾਸਤੇ ਬਣੇ ਹਾਂ।
* ਮੌਤ ਤੋਂ ਡਰ ਫਜ਼ੂਲ ਹੈ, ਮਰੇ ਬੰਦੇ ਦਾ ਐਕਸੀਡੈਂਟ ਨਹੀਂ ਹੁੰਦਾ।
* ਜਿਹੜੀਆਂ ਚੀਜ਼ਾ ਮੁਫਤ ਮਿਲੀਆਂ, ਉਨ੍ਹਾਂ ਦੀ ਭਾਰੀ ਕੀਮਤ ਚੁਕਾਣੀ ਪੈ ਸਕਦੀ ਹੈ।
* ਬ੍ਰਹਿਮੰਡ ਦੀ ਜਿਹੜੀ ਗਲ ਸਮਝ ਵਿਚ ਨਹੀਂ ਆਉਂਦੀ ਉਹ ਇਹ ਕਿ ਇਹ ਸਮਝ ਵਿਚ ਕਿਵੇਂ ਆ ਜਾਂਦਾ ਹੈ।

* ਬ੍ਰਹਿਮੰਡ ਇਸ ਤਰ੍ਹਾਂ ਦਾ ਹੈ ਜਿਵੇਂ ਇਕ ਨਿਕਾ ਬੱਚਾ ਪਹਿਲੀ ਵਾਰ ਲਾਇਬਰੇਰੀ ਵਿਚ ਚਲਾ ਜਾਵੇ। ਉਚੇ ਉਚੇ ਰੈਕਾਂ ਵਿਚ ਵਖ ਵਖ ਬੋਲੀਆਂ ਦੀਆਂ ਕਿਤਾਬਾਂ ਚਿਣੀਆਂ ਪਈਆਂ ਹਨ। ਕਿਸਨੇ ਲਿਖੀਆਂ, ਕਿਸ ਬੋਲੀ ਵਿਚ ਕਿਸਨੇ ਛਾਪੀਆਂ, ਪਤਾ ਨਹੀਂ, ਇਨ੍ਹਾਂ ਵਿਚ ਕੀ ਹੈ, ਪਤਾ ਨਹੀਂ ਪਰ ਹੈਰਾਨੀਕੁਨ ਹੈ।
* ਫੌਜੀ ਪਰੇਡ ਕਰਦੇ ਅਜੀਬ ਲਗਦੇ ਹਨ, ਦਿਮਾਗ ਦੀ ਥਾਂ ਇਨ੍ਹਾਂ ਨੂੰ ਕੇਵਲ ਰੀੜ੍ਹ ਦੀ ਹੱਡੀ ਚਾਹੀਦੀ ਹੈ।
* ਗੁਰੂਤਾ ਖਿਚ ਕਾਰਨ ਨਹੀਂ, ਆਸ਼ਕ ਕਿਸੇ ਹੋਰ ਕਾਰਨ ਇਕ ਦੂਜੇ ਵਲ ਆਕਰਸ਼ਿਤ ਹੁੰਦੇ ਹਨ।
* 18 ਸਾਲ ਦੀ ਉਮਰ ਤੱਕ ਦਿਮਾਗ ਨੇ ਜਿਹੜੇ ਵਹਿਮ ਇਕੱਠੇ ਕਰ ਲਏ ਉਨ੍ਹਾਂ ਨੂੰ ਕੌਮਨਸੈਂਸ ਕਿਹਾ ਜਾਂਦਾ ਹੈ।
* ਸੱਚ ਦਾ ਸਰੂਪ ਵਰਣਨ ਕਰਨ ਲਗੋ ਤਾਂ ਦਰਜੀ ਨੂੰ ਵੀ ਮੌਕਾ ਦਿਉ ਉਸ ਵਾਸਤੇ ਫੈਸ਼ਨੇਬਲ ਕੱਪੜੇ ਤਿਆਰ ਕਰੇ।
* ਖਾਲੀ ਪੇਟ ਵਧੀਆ ਸਲਾਹਕਾਰ ਨਹੀਂ ਹੁੰਦਾ।
* ਮੈਂ ਭਵਿੱਖ ਬਾਰੇ ਨਹੀਂ ਸੋਚਦਾ ਕਿਉਂਕਿ ਫਟਾਫਟ ਆ ਜਾਂਦਾ ਹੈ।
* ਜਿਸ ਤਰੀਕੇ ਤਾਣੀ ਉਲਝੀ, ਉਸੇ ਤਰੀਕੇ ਨਾਲ ਨਹੀਂ ਸੁਲਝੇਗੀ।
* ਇਹੋ ਜਿਹਾ ਵੀ ਹੈ ਕੋਈ ਹਿਸਾਬ ਜਿਸਦਾ ਹਿਸਾਬ ਨਹੀਂ ਹੋਇਆ।
* ਜਿੰਨਾ ਤੇਜ਼ ਚਲੋਗੇ, ਉਨੇ ਛੋਟੇ ਹੋ ਜਾਉਗੇ।
* ਸਮੇਂ ਦਾ ਇਹ ਫਾਇਦਾ ਹੈ ਕਿ ਸਾਰਾ ਕੁਝ ਇਕੋ ਵਾਰ ਨਹੀਂ ਵਾਪਰਦਾ।
* ਇਕੋ ਤਰੀਕੇ ਇਕ ਕੰਮ ਕਰੀ ਜਾਣਾ ਤੇ ਸੋਚੀ ਜਾਣਾ ਨਤੀਜੇ ਵਖਰੇ ਨਿਕਲਣਗੇ, ਇਹੀ ਪਾਗਲਪਣ ਹੁੰਦਾ ਹੈ।

ਪੈਰਿਸ ਵਸਦੇ ਇਕ ਅਮਰੀਕਣ ਨੇ ਐਲਾਨ ਕੀਤਾ- ਜਿਹੜਾ ਸਮਝਾ ਦਏ ਕਿ ਸਾਪੇਖਤਾ ਕੀ ਹੁੰਦੀ ਹੈ, ਮੈਂ ਪੰਜ ਹਜ਼ਾਰ ਦਾ ਇਨਾਮ ਦਿਆਂਗਾ। ਆਈਨਸਟੀਨ ਨੇ ਪਤਨੀ ਨੂੰ ਕਿਹਾ- ਮੈਥੋਂ ਸਿਵਾ ਬੜੇ ਲੋਕ ਇਨਾਮ ਵਾਸਤੇ ਯਤਨ ਕਰਨਗੇ। ਖੋਜ ਕਰਨ ਵਿਚ ਕੋਈ ਮਹਾਨਤਾ ਨਹੀਂ ਕਿਉਂਕਿ ਜਿਹੜੀ ਚੀਜ਼ ਪਹਿਲੋਂ ਮੌਜੂਦ ਹੈ, ਉਸਦਾ ਪਤਾ ਲਾਉਣ ਵਿਚ ਕਿਹੜੀ ਸ਼ੇਖੀ? ਲੋਕ ਖਾਹਮਖਾਹ ਰੌਲਾ ਪਾ ਰਹੇ ਹਨ। ਅਮਰੀਕਾ ਗਿਆ ਤਾਂ ਉਥੇ ਥਾਂ ਥਾਂ ਸਾਪੇਖਤਾ ਸਾਪੇਖਤਾ ਹੋਣ ਲੱਗੀ। ਅਖਬਾਰ ਨਵੀਸ ਦੇ ਸਵਾਲ ਦਾ ਉਤਰ ਦਿੰਦਿਆ ਉਸਨੇ ਕਿਹਾ- ਅਮਰੀਕਣ ਜਨਾਨੀਆ ਹਰ ਸਾਲ ਫੈਸ਼ਨ ਕਰਦੀਆਂ ਹਨ, ਐਤਕੀ ਸਾਪੇਖਵਾਦ ਸਹੀ।

ਪ੍ਰਿੰਸਟਨ ਯੂਨੀਵਰਸਿਟੀ ਨੇ ਉਸਨੂੰ ਆਨਰੇਰੀ ਡਾਕਟਰੇਟ ਦੀ ਡਿਗਰੀ ਦਿੰਦਿਆਂ ਕਿਹਾ- ਵਿਗਿਆਨ ਦੇ ਇਸ ਨਵੇਂ ਕੋਲੰਬਸ ਨੂੰ ਸਾਡਾ ਪ੍ਰਣਾਮ ਜਿਹੜਾ ਵਿਚਾਰ ਸਾਗਰ ਵਿਚ ਇਕਲਾ ਮੁਸਾਫਰ ਹੈ। ਅਖਬਾਰਾਂ ਵਿਚ ਮਜ਼ਾਕ ਛਪੇ- ਹੁਣ ਤੁਹਾਨੂੰ ਸ਼ਿਕਾਗੋ ਨਹੀਂ ਜਾਣਾ ਪਿਆ ਕਰਨਾ, ਤੁਸੀਂ ਗੱਡੀ ਦੇ ਡੱਬੇ ਵਿਚ ਬੈਠੋ, ਸ਼ਿਕਾਗੋ ਤੁਹਾਡੇ ਕੋਲ ਪੁੱਜਿਆ ਕਰੇਗਾ। ਤੁਹਾਡੀ ਗੱਡੀ ਬਰਲਿਨ ਨਹੀਂ ਠਹਿਰੇਗੀ, ਤੁਹਾਡੇ ਪੁੱਜਣ ਤੇ ਬਰਲਿਨ ਠਹਿਰਿਆ ਕਰੇਗਾ। ਇਕ ਕੁੜੀ ਰੌਸ਼ਨੀ ਤੋਂ ਵਧੀਕ ਤੇਜ਼ ਦੌੜਦੀ ਹੈ। ਉਹ ਪਰਸੋਂ ਨੂੰ ਇਥੋਂ ਚੱਲੇਗੀ ਪਰ ਬੀਤੇ ਕੱਲ੍ਹ ਤੁਹਾਡੇ ਕੋਲ ਪੁੱਜ ਚੁੱਕੀ ਹੈ। ਜਿਹੜਾ ਖਾਣਾ ਤੁਸੀਂ ਅਜੇ ਖਾਧਾ ਨਹੀਂ, ਉਹ ਹਜ਼ਮ ਹੋ ਗਿਐ।

ਵਜ਼ੀਰ ਰਾਥੇਨੋ 24 ਜੂਨ 1922 ਨੂੰ ਕਤਲ ਕਰ ਦਿੱਤਾ। ਉਹ ਆਈਨਸਟੀਨ ਦਾ ਦੋਸਤ ਸੀ। ਪੜਤਾਲ ਦੌਰਾਨ ਕਾਤਲਾਂ ਨੇ ਮੰਨਿਆਂ ਕਿ ਰਾਥੇਨੋ ਨੂੰ ਇਸ ਕਰਕੇ ਕਤਲ ਕੀਤਾ ਕਿਉਂਕਿ ਉਹ ਯਹੂਦੀ ਸੀ। ਆਈਨਸਟੀਨ ਦਾ ਕਤਲ ਹੋ ਸਕਦੈ।

20 ਨਵੰਬਰ ਨੂੰ ਜਪਾਨ ਵਿਚ ਭਾਸ਼ਣ ਦੇਣ ਗਿਆ। ਸਰੋਤੇ ਇਸ ਕਰਕੇ ਨਰਾਜ ਹੋ ਗਏ ਕਿ ਹੋਰ ਥਾਵਾਂ ਤੇ ਦੇਰ ਤੱਕ ਲੰਮਾ ਲੈਕਚਰ ਦਿੱਤਾ, ਇਥੇ ਅੱਧੇ ਘੰਟੇ ਬਾਦ ਬੰਦ ਕਰ ਦਿੱਤਾ। ਚੀਨ ਵਿਚ ਘੰਟਾ ਬੋਲਿਆ, ਪਰ ਜਪਾਨ ਵਿਚ ਉਸ ਤੋਂ ਘਟ ਕਿਉਂ? ਆਈਨਸਟੀਨ ਨੇ ਪੁੱਛਿਆ- ਕਿਸੇ ਗੱਲ ਦੀ ਸਮਝ ਲੱਗੀ? ਵਿਦਿਆਰਥੀਆਂ ਨੇ ਕਿਹਾ- ਚੀਨੀਆਂ ਨੂੰ ਕਿਹੜਾ ਸਮਝ ਲੱਗੀ ਸੀ? ਸਮਝ ਨਾਲ ਕੀ ਤਅੱਲੁਕ? ਅਸੀਂ ਚੀਨੀਆਂ ਤੋਂ ਘੱਟ ਨਹੀਂ ਹਾਂ।

ਨਿਊਯਾਰਕ ਦਰਿਆ ਦੇ ਕਿਨਾਰੇ ਬਣੇ ਗਿਰਜੇ ਦੀ ਦੀਵਾਰ ਉਪਰ 14 ਵਿਗਿਆਨੀਆਂ ਦੇ ਚਿਤਰ ਉਕਰਨ ਦਾ ਫੈਸਲਾ ਹੋਇਆ। ਗਿਰਜਾ ਬੋਰਡ ਨੇ ਦੁਨੀਆਂ ਭਰ ਦੇ ਵਿਗਿਆਨੀਆਂ ਪਾਸ ਪੱਤਰ ਭੇਜ ਕੇ 14 ਨਾਵਾਂ ਦੀ ਲਿਸਟ ਭੇਜਣ ਲਈ ਕਿਹਾ। ਸਾਰੀਆਂ ਲਿਸਟਾਂ ਵਿਚ ਵਖ ਵਖ ਵਿਗਿਆਨੀਆਂ ਦੇ ਨਾਮ ਪਰ ਹਰੇਕ ਵਿਚ ਆਈਨਸਟੀਨ ਦਾ ਨਾਮ ਸੀ। ਆਈਨਸਟੀਨ ਨੂੰ ਕੰਧ ਉਪਰਲੇ 14 ਚਿਤਰ ਦਿਖਾਏ ਤਾਂ ਉਸਨੇ ਕਿਹਾ- ਈਸਾਈਆਂ ਨੇ ਆਪਣੇ ਗਿਰਜੇ ਵਿਚ ਯਹੂਦੀ ਦੀ ਹਾਜ਼ਰੀ ਕਬੂਲ ਕਰ ਲਈ, ਸ਼ੁਕਰਾਨਾ।

ਉਸਦਾ ਦੋਸਤ ਫਰਾਇਡ ਆਈਨਸਟੀਨ ਨੂੰ ਮਨੋਵਿਗਿਆਨ ਦੀਆਂ ਗੱਲਾਂ ਸੁਣਾਉਂਦਾ। ਇਕ ਦਿਨ ਆਈਨਸਟੀਨ ਨੇ ਕਿਹਾ- ਡਡੂ ਨੇ ਕੰਨ ਖਜੂਰੇ ਨੂੰ ਪੁੱਛਿਆ- ਇਹ ਦੱਸ ਭਰਾ, ਤੁਰਨ ਲੱਗਾ ਤੂੰ ਕਿਹੜੀ ਲੱਤ ਪਹਿਲੋਂ ਚੁਕਦਾ ਹੈਂ ਕਿਹੜੀ ਪਿਛੋਂ? ਕੰਨ ਖਜੂਰਾ ਉਲਝਣ ਵਿਚ ਫਸ ਕੇ ਤੁਰਨਾ ਭੁਲ ਗਿਆ।

ਅਮਰੀਕਾ ਨੇ ਸੱਦਾ ਦਿੱਤਾ ਤਾਂ ਵੀਜ਼ਾ ਲੁਆਣ ਦੂਤਘਰ ਚਲਾ ਗਿਆ ਜਿਥੇ ਮੁਲਾਜ਼ਮ ਨੇ ਇਸ ਤਰ੍ਹਾਂ ਦੇ ਸਵਾਲ ਪੁੱਛੇ- ਤੁਹਾਡਾ ਧਰਮ ਕੀ ਹੈ? ਸਿਆਸੀ ਪਾਰਟੀ ਕਿਹੜੀ ਹੈ, ਆਦਿਕ ਆਦਿਕ। ਆਈਨਸਟੀਨ ਗੁੱਸੇ ਹੋਕੇ ਵਾਪਸ ਆ ਗਿਆ। ਅਖਬਾਰਾਂ ਨੂੰ ਪਤਾ ਲੱਗ ਗਿਆ, ਸ਼ੋਰ ਪੈ ਗਿਆ, ਨਿਊਯਾਰਕ ਵਰਲਡ ਟਾਈਮਜ਼ ਨੇ ਲਿਖਿਆ- ਬੁੱਢੀਆਂ ਜਨਾਨੀਆਂ ਅਤੇ ਸਰਕਾਰੀ ਅਫਸਰਾਂ ਦੀ ਪ੍ਰਵਾਹ ਨਾ ਕਰ ਆਈਨਸਟੀਨ, ਆ ਜਾਹ। ਰਾਜਦੂਤ ਘਰ ਆਕੇ ਵੀਜ਼ਾ ਦੇ ਗਿਆ।

ਅਮਰੀਕਾ ਕਦੋਂ ਜਾਈਏ, ਜਾਈਏ ਕਿ ਨਾ, ਅਜੇ ਇਹ ਸੋਚ ਵਿਚਾਰ ਚਲ ਰਹੀ ਸੀ ਕਿ ਨੌਕਰਾਣੀ ਅੰਦਰ ਆਕੇ ਕਹਿਣ ਲੱਗੀ- ਮੈਂ ਨਹੀਂ ਹੁਣ ਬੇਕਰੀ ਤੋਂ ਸਮਾਨ ਲੈਣ ਜਾਂਦੀ। ਨਾਨਬਾਈ ਕਹਿੰਦਾ ਹੈ ਤੂੰ ਘਟੀਆ ਜਨਾਨੀ ਹੈਂ ਜਿਹੜੀ ਯਹੂਦੀਆਂ ਘਰ ਕੰਮ ਕਰਦੀ ਹੈਂ। ਪਰ ਤੁਸੀਂ ਤਾਂ ਚੰਗੇ ਹੋ। ਅਥਰੂ ਕੇਰਨ ਤੋਂ ਪਹਿਲੋਂ ਦੌੜ ਕੇ ਰਸੋਈ ਵਿਚ ਗਈ ਤੇ ਰੋਈ। ਪੱਤਰਕਾਰ ਐਂਟੋਨੀਨਾ ਆਈ ਤੇ ਕਿਹਾ- ਦੇਰ ਨਾ ਕਰੋ। ਆਪਣੇ ਬਾਕੀ ਯਹੂਦੀ ਦੋਸਤਾਂ ਨੂੰ ਵੀ ਕਹੋ ਜਰਮਨੀ ਛਡ ਕੇ ਚਲੇ ਜਾਣ। ਮੈਂ ਬਸ ਇਹੀ ਕਹਿਣ ਆਈ ਸਾਂ। ਆਈਨਸਟੀਨ ਨੇ ਕਿਹਾ- ਹਿਟਲਰ ਮੂਰਖ ਹੈ, ਮੂਰਖ ਦੇ ਹੱਥ ਵਿਚ ਸ਼ਕਤੀ ਖਤਰਨਾਕ ਹੈ।

ਨਿਊਯਾਰਕ ਪੁਜ ਕੇ ਪਹਿਲਾਂ ਉਹ ਜਰਮਨੀ ਦੇ ਦੂਤਾਵਾਸ ਵਿਚ ਰਾਜਦੂਤ ਨੂੰ ਮਿਲਿਆ ਤੇ ਪੁੱਛਿਆ- ਦਿਲ ਕਰੇ ਤਾਂ ਕੀ ਮੈਂ ਜਰਮਨੀ ਚਲਾ ਜਾਂਵਾ? ਦੂਤ ਨੇ ਕਿਹਾ- ਤੁਸੀਂ ਕੋਈ ਅਪਰਾਧੀ ਥੋੜ੍ਹਾ ਹੋ? ਬੇਝਿਜਕ ਹੋ ਕੇ ਜਾਉ। ਫਿਰ ਇਕ ਪਾਸੇ ਲਿਜਾਕੇ ਦੂਤ ਨੇ ਹੌਲੀ ਦੇਕੇ ਕਿਹਾ- ਕਿਸੇ ਨਾਲ ਗੱਲ ਨਹੀਂ ਕਰਨੀ। ਵਾਪਸ ਨਹੀਂ ਪਰਤਣਾ।

ਥੋੜੇ ਸਮੇਂ ਬਾਦ ਧੀਆਂ ਅਤੇ ਜਵਾਈ ਵੀ ਲੁਕ ਛੁਪ ਕੇ ਅਮਰੀਕਾ ਪੁਜ ਗਏ ਤੇ ਯਹੂਦੀਆਂ ਉਪਰ ਹੋ ਰਹੇ ਭਿਆਨਕ ਜੁਲਮ ਦੀਆਂ ਕਹਾਣੀਆਂ ਸੁਣਾਈਆਂ। ਸਾਰੇ ਪਰਿਵਾਰ ਉਪਰ ਗੱਦਾਰੀ ਦਾ ਇਲਜ਼ਾਮ ਸੀ। ਬਿਰਤਾਂਤ ਜਾਣਨ ਤੋਂ ਬਾਦ ਜਰਮਨੀ ਦੇ ਦੂਤਾਵਾਸ ਗਿਆ, ਪਾਸਪੋਰਟ ਮੇਜ਼ ਤੇ ਸੁੱਟਦਿਆਂ ਕਿਹਾ- ਮੈਨੂੰ ਇਸ ਦੀ ਕੋਈ ਲੋੜ ਨਹੀਂ। ਉਸਦੇ ਘਰ ਦੀਆਂ ਵਸਤਾਂ ਪੁਲਸ ਨੇ ਕਬਜ਼ੇ ਵਿਚ ਕਰ ਲਈਆਂ, ਐਲਸਾ ਦੁਖੀ ਹੋਈ, ਆਈਨਸਟੀਨ ਨੇ ਕਿਹਾ- ਮੇਰੀ ਵਾਇਲਨ, ਪੈਨ, ਘੜੀ ਸਭ ਕੁਝ ਤਾਂ ਹੈ ਮੇਰੇ ਕੋਲ। ਇਕ ਕਿਸ਼ਤੀ ਉਥੇ ਰਹਿ ਗਈ ਹੈ ਬਸ, ਉਸਦਾ ਕੀ ਐ?

ਜਵਾਈ ਨੇ ਦੱਸਿਆ- ਤੁਹਾਡੇ ਸਿਰ ਤੇ 25 ਹਜ਼ਾਰ ਮਾਰਕ ਦਾ ਇਨਾਮ ਰਖਿਐ। ਸਿਰ ਤੇ ਹੱਥ ਫੇਰਦਿਆਂ ਕਿਹਾ- ਇਹ ਇੰਨਾ ਮਹਿੰਗਾ ਹੈ? ਉਸਨੇ ਜਰਮਨੀ ਵਿਚਲੀਆਂ ਸਾਰੀਆਂ ਸੰਸਥਾਵਾਂ ਤੋਂ ਅਸਤੀਫੇ ਦੇ ਦਿੱਤੇ, ਅਸਤੀਫਿਆਂ ਵਿਚ ਕੇਵਲ ਇਹ ਵਾਕ ਸੀ- ਹੁਣ ਹੋਰ ਤੁਹਾਡੀ ਸੇਵਾ ਨਹੀਂ ਕਰ ਸਕਾਂਗਾ। ਪ੍ਰੈੱਸ ਨੇ, ਉਸਦੇ ਸਾਥੀ ਵਿਗਿਆਨੀਆਂ ਨੇ ਉਸ ਵਿਰੁੱਧ ਭੰਡੀ ਪ੍ਰਚਾਰ ਕੀਤਾ ਤਾਂ ਦੁਖੀ ਆਈਨਸਟੀਨ ਨੂੰ ਪਤਨੀ ਨੇ ਕਿਹਾ- ਤੁਹਾਡੇ ਦੁਸ਼ਮਣ ਨਹੀਂ ਹਨ ਇਹ, ਕੀ ਕਰਨ, ਵਿਚਾਰਿਆਂ ਨੇ ਆਪਣੇ ਆਪ ਨੂੰ ਬਚਾਉਣਾ ਵੀ ਹੈ। ਜਦੋਂ ਪਤਾ ਲੱਗਾ ਕਿ ਪਲੈਂਕ ਵੀ ਵਿਰੁੱਧ ਬੋਲਿਆ ਹੈ, ਦੇਰ ਤਕ ਆਈਨਸਟੀਨ ਵਾਇਲਨ ਵਜਾਉਂਦਾ ਰਿਹਾ।

ਇੰਗਲੈਂਡ ਵਿਚ ਭਾਸ਼ਣ ਲੜੀ ਵਾਸਤੇ ਸੱਦਾ ਮਿਲਿਆ। ਪਤਾ ਲੱਗਾ ਕਿ ਅਗਵਾ ਕਰਕੇ ਜਰਮਨੀ ਲਿਜਾਣਗੇ ਤੇ ਉਥੇ ਦੇਸ ਧ੍ਰੋਹ ਦਾ ਮੁਕੱਦਮਾ ਚੱਲੇਗਾ। ਬੈਲਜੀਅਮ ਦੇ ਬਾਦਸ਼ਾਹ ਅਤੇ ਮਲਕਾ ਨੇ ਸੱਦਾ ਭੇਜਿਆ ਕਿ ਸਾਡੇ ਨਾਲ ਮਹਿਲ ਵਿਚ ਰਹੋ। ਉਸਨੇ ਕਿਹਾ- ਮੈਂ ਆਪਣੇ ਆਪ ਨੂੰ ਸਕਾਟਲੈਂਡ ਯਾਰਡ (ਅੰਗਰੇਜ਼ੀ ਪੁਲਸ) ਹਵਾਲੇ ਕਰ ਦਿੱਤਾ ਹੈ। ਸਕਾਟਲੈਂਡ ਯਾਰਡ ਨੇ ਇਕ ਦਿਨ ਉਸਦੇ ਕਤਲ ਕਰਨ ਦੀ ਮਨਸ਼ਾ ਨਾਲ ਆਏ ਹਤਿਆਰੇ ਫੜ ਲਏ। ਸਕੀਮ ਅਨੁਸਾਰ ਜਦੋਂ ਉਸਨੇ ਐਲਬਰਟ ਹਾਲ ਵਿਚ ਭਾਸ਼ਣ ਦੇਣ ਜਾਣਾ ਸੀ, ਰਸਤੇ ਵਿਚ ਕਤਲ ਦੀ ਯੋਜਨਾ ਸੀ। ਸੁਰੱਖਿਆ ਤਿਗੁਣੀ ਕਰ ਦਿੱਤੀ। ਕੰਮ ਮੁਕਾ ਕੇ ਅਮਰੀਕਾ ਲਈ ਰਵਾਨਾ ਹੋਇਆਂ ਤਾਂ ਸਮੁੰਦਰੀ ਜਹਾਜ਼ ਵਿਚ ਉਸਦਾ ਗਲਾ ਭਰ ਆਇਆ- ਅਗੇ ਮੈਂ ਆਪਣੇ ਮੁਲਕ ਦੇ ਦੂਤ ਵਜੋਂ ਜਾਇਆ ਕਰਦਾ ਸਾਂ, ਹੁਣ ਮੈਂ ਜਲਾਵਤਨ ਭਗੌੜਾ ਹਾਂ, ਨਾਜ਼ੀਆਂ ਦੀ ਨਫਰਤ ਦਾ ਸ਼ਿਕਾਰ।

ਅਮਰੀਕਾ ਵਿਚ ਜਿਥੇ ਉਸਨੂੰ ਰੱਖਿਆ ਗਿਆ ਉਸ ਸ਼ਾਨਦਾਰ ਇਮਾਰਤ ਦਾ ਨਾਮ ਆਈਨਸਟੀਨ ਕੈਂਪਸ ਰੱਖਿਆ ਗਿਆ। ਕੰਮ ਕਰਦੇ ਸਹਿਯੋਗੀ ਵਿਗਿਆਨੀ ਨੇ ਪੁੱਛਿਆ- ਤੁਹਾਨੂੰ ਕੀ ਕੀ ਚਾਹੀਦਾ ਹੈ, ਮੈਨੂੰ ਨੋਟ ਕਰਾ ਦਿਉ। ਆਈਨਸਟੀਨ ਨੇ ਕਿਹਾ- ਇਕ ਮੇਜ਼, ਕੁਰਸੀ, ਇਕ ਬਲੈਕ ਬੋਰਡ। ਫਿਰ ਸੋਚ ਕੇ ਕਿਹਾ- ਇਕ ਡਸਟਬਿਨ। ਮੈਂ ਗਲਤੀਆਂ ਵਧੀਕ ਕਰਦਾਂ ਹਾਂ, ਸੋ ਡਸਟਬਿਨ ਜ਼ਰੂਰ।

ਇਕ ਕ੍ਰਿਸਮਿਸ ਸ਼ਾਮ ਨਿਕੇ ਨਿਕੇ ਬਚੇ, ਮੁੰਡੇ ਕੁੜੀਆਂ ਗਾਉਂਦੇ ਗਾਉਂਦੇ ਉਸਦੇ ਘਰ ਆ ਗਏ। ਰੌਣਕਾਂ ਲੱਗ ਗਈਆਂ। ਖੁਸ਼ ਹੋ ਕੇ ਆਈਨਸਟੀਨ ਨੇ ਕਿਹਾ- ਆਪਾਂ ਸਾਰੇ ਗਲੀ ਵਿਚ ਗਾਉਂਦੇ ਚੱਲੀਏ? ਬੱਚੇ ਖੁਸ਼ ਹੋ ਗਏ, ਉਹ ਆਪਣੀ ਵਾਇਲਿਨ ਚੁਕ ਲਿਆਇਆ, ਚਮੜੇ ਦੀ ਜੈਕਟ ਪਹਿਨੀ, ਟੋਪੀ ਕਸੀ ਤੇ ਅਗੇ ਅਗੇ ਤੁਰ ਪਿਆ। ਲੋਕ ਘਰੋਂ ਬਾਹਰ ਨਿਕਲ ਕੇ ਸ਼ਾਨਦਾਰ ਧਰਮੀ ਕਾਰਵਾਂ ਨੂੰ ਦੇਖਤੇ ਰਹੇ, ਅਨੰਦਿਤ ਹੁੰਦੇ ਰਹੇ।

ਨਿਕੋਲਸ ਦਾ ਖਤ ਆਇਆ, ਲਿਖਿਆ ਸੀ- ਮੈਂ ਤੁਹਾਡੇ ਬਾਰੇ ਲਿਖ ਕੇ ਪੇਪਰ ਵਿਚ ਛਪਵਾਉਣਾ ਚਾਹੁੰਦਾ ਹਾਂ, ਬੰਦਾ ਡਰਦਾ ਹੋਇਆ ਬਾਦਸ਼ਾਹ ਸਾਹਮਣੇ ਨਜ਼ਰਾਂ ਨੀਵੀਆਂ ਰਖਦਾ ਹੈ ਪਰ ਬਿਲੀ ਉਸ ਵੱਲ ਆਰਾਮ ਨਾਲ ਦੇਖੀ ਜਾਂਦੀ ਹੈ। ਆਈਨਸਟੀਨ ਨੇ ਉਤਰ ਦਿੱਤਾ- ਮੈਂ ਬਾਦਸ਼ਾਹ ਨਹੀਂ, ਮੰਨ ਲੈਂਦਾ ਹਾਂ ਤੂੰ ਬਿਲੀ ਹੈਂ।

ਇਕ ਵਿਗਿਆਨੀ ਨੇ ਕਿਹਾ- ਮੈਂ ਬੜਾ ਮੂਰਖ ਹਾਂ। ਗਣਿਤ ਦੀ ਆਪਣੀ ਇਕ ਨਿਕੀ ਜਿਹੀ ਗਲਤੀ ਫੜਨ ਵਿਚ ਮੈਨੂੰ ਕਈ ਦਿਨ ਲੱਗ ਗਏ। ਆਈਨਸਟੀਨ ਨੇ ਕਿਹਾ- ਵੱਡੀ ਗਲਤੀ ਤਾਂ ਬੱਚਾ ਵੀ ਫੜ ਲੈਂਦਾ ਹੈ, ਨਿਕੀ ਗਲਤੀ ਤੰਗ ਕਰਦੀ ਹੁੰਦੀ ਹੈ।

ਉਸਦਾ ਅਮਰੀਕਾ ਦਾ ਯਾਤਰੂ ਵੀਜ਼ਾ ਮੁਕਣ ਵਾਲਾ ਹੋ ਗਿਆ ਤਾਂ ਨਵੇਂ ਸਿਰੇ ਤੋਂ ਅਰਜ਼ੀ ਪਾ ਦਿੱਤੀ। ਅਮਰੀਕਾ ਨੇ ਉਸਨੂੰ ਆਪਣਾ ਨਾਗਰਿਕ ਐਲਾਨ ਕਰਦਿਆਂ ਕਿਹਾ- ਸਾਨੂੰ ਫਖਰ ਹੈ ਆਈਨਸਟੀਨ ਅਮਰੀਕਣ ਹੈ।

ਪੰਜਵੀਂ ਦੀ ਇਕ ਕੁੜੀ ਸਵਾਲ ਸਮਝਣ ਆਈ। ਉਸਨੇ ਪੁੱਛਿਆ- ਅੰਕਲ, ਅਲਜਬਰੇ ਵਿਚ ਇਉਂ ਕਿਉਂ ਕੀਤਾ ਜਾਂਦੈ ਕਿ ਮੰਨ ਲਉ ਰਕਮ ਐਕਸ? ਆਈਨਸਟੀਨ ਨੇ ਕਿਹਾ- ਆਪਾਂ ਸ਼ੇਰ ਦਾ ਸ਼ਿਕਾਰ ਕਰਨਾ ਹੈ। ਸ਼ੇਰ ਦਿਸਦਾ ਨਹੀਂ, ਉਸਦਾ ਨਾਮ ਐਕਸ ਰੱਖ ਕੇ ਐਕਸ ਉਪਰ ਗੋਲੀਆਂ ਚਲਾਈ ਜਾਉ। ਥੋੜੀ ਦੇਰ ਬਾਦ ਅਸਲੀ ਸ਼ੇਰ ਮਰ ਜਾਵੇਗਾ, ਤੁਹਾਡੇ ਸਾਹਮਣੇ ਐਕਸ ਦੀ ਥਾਂ ਸ਼ੇਰ ਪਿਆ ਹੋਵੇਗਾ।

ਇਨਫੀਲਡ ਨਾਮ ਦਾ ਉਸਦਾ ਇਕ ਵਿਦਿਆਰਥੀ ਆਇਆ ਤੇ ਕਿਹਾ- ਮੈਂ ਕੰਮ ਆਇਆਂ। ਪੈਸੇ ਦੀ ਤੰਗੀ ਹੈ। ਆਪਾਂ ਰਲ ਕੇ ਕਿਤਾਬ ਲਿਖੀਏ ਤਾਂ ਮੈਨੂੰ ਫਾਇਦਾ ਹੋਵੇਗਾ। ਮਿਲ ਕੇ ਲਿਖੀ ਕਿਤਾਬ *Revolution of Physics* ਛਪਣ ਲਈ ਭੇਜ ਦਿੱਤੀ। ਲੇਖਕਾਂ ਅਤੇ ਪ੍ਰਕਾਸ਼ਕਾਂ ਨੂੰ ਭੋਰਾ ਇਲਮ ਨਹੀਂ ਸੀ ਕਿ 1938 ਵਿਚ ਇਹ ਸਭ ਤੋਂ ਵਧੀਕ ਗਿਣਤੀ ਵਿਚ ਵਿਕਣ ਵਾਲੀ ਕਿਤਾਬ ਹੋਵੇਗੀ। ਖਰੀਦਾਰਾਂ ਨੇ ਏਨੇ ਦਸਖਤ ਕਰਵਾਏ, ਆਈਨਸਟੀਨ ਨੇ ਕਿਹਾ- ਜਦੋਂ ਮੈਂ ਨੀਲੀ ਜਿਲਦ ਵਾਲੀ ਕਿਤਾਬ ਦੇਖਦਾਂ, ਜੇਬ ਵਿਚੋਂ ਮੇਰਾ ਹੱਥ ਆਪੇ ਪੈਨ ਕੱਢ ਲਿਔਂਦੈ। ਇਸ ਮੁੰਡੇ ਨੂੰ ਟੋਰਾਂਟੋ ਯੂਨੀਵਰਸਿਟੀ ਵਿਚ ਪ੍ਰੋਫੈਸਰ ਰੱਖ ਲਿਆ।

ਮਿਲਣ ਵਾਸਤੇ ਵਿਗਿਆਨੀ ਬੋਹਰ ਆਇਆ ਤੇ ਕਿਹਾ- ਪ੍ਰਮਾਣੂ ਦਾ ਟੁੱਟਣਾ ਸੰਭਵ ਹੋ ਗਿਆ ਹੈ, ਤੁਸੀਂ 34 ਸਾਲ ਪਹਿਲਾਂ ਕਲਪਣਾ ਕੀਤੀ ਸੀ ਕਿ ਜੇ ਪ੍ਰਮਾਣੂ ਟੁੱਟ ਜਾਵੇ ਤਾਂ ਉਸ ਵਿਚੋਂ ਬੇਅੰਤ ਸ਼ਕਤੀ ਨਿਕਲੇਗੀ। ਤੁਹਾਡਾ $E=mc^2$ ਦਾ ਸਿਧਾਂਤ ਸਹੀ ਹੈ, ਦੇਖਣਾ ਇਹ ਅਮਲ ਵਿਚ ਆਏਗਾ। ਆਈਨਸਟੀਨ ਨੇ ਕਿਹਾ- ਅਮਲ ਵਿਚ ਆ ਜਾਏ ਤਾਂ ਇਸ ਦੀ ਵਰਤੋਂ ਮਨੁਖਤਾ ਦੇ ਭਲੇ ਲਈ ਹੋਵੇ ਬੋਹਰ, ਤਬਾਹੀ ਲਈ ਨਹੀਂ। ਜੇ ਜਰਮਨ ਵਿਚ ਪ੍ਰਯੋਗ ਸਫਲ ਹੋ ਗਿਆ ਤਾਂ ਹਿਟਲਰ ਬੰਬ ਬਣਾਕੇ ਵਿਆਪਕ ਤਬਾਹੀ ਮਚਾਏਗਾ। ਮੈਂ ਜੰਗ, ਫੌਜ ਅਤੇ ਹਥਿਆਰਾਂ ਦੇ ਖਿਲਾਫ ਹਾਂ। ਹਿਟਲਰ ਨੂੰ ਰੋਕਣਾ ਨਿਹਾਇਤ ਜਰੂਰੀ ਹੈ, ਜੋ ਮਰਜ਼ੀ ਕਰਨਾ ਪਵੇ। ਇਨੇ ਨੂੰ ਉਸਦਾ 60ਵਾਂ ਜਨਮ ਦਿਨ ਆ ਗਿਆ, ਸਾਰੇ ਸੰਸਾਰ ਵਿਚੋਂ ਵਧਾਈਆਂ, ਸੁਗਾਤਾਂ ਆਈਆਂ। ਜਿਉਂਦਿਆਂ ਜਿਸ ਕਿਸੇ ਦਾ ਜਨਮ ਦਿਨ ਏਨੀ ਵੱਡੀ ਪੱਧਰ ਉਤੇ ਮਨਾਇਆ ਗਿਆ ਹੋਵੇ, ਅਜਿਹਾ ਉਹ ਪਹਿਲਾ ਵਿਗਿਆਨੀ ਸੀ।

ਅਕੂਤਬਰ 1940 ਵਿਚ ਉਸਨੇ ਅਮਰੀਕਣ ਨਾਗਰਿਕ ਵਜੋਂ ਸਹੁੰ ਚੁਕੀ ਤਾਂ ਪੇਪਰਾਂ ਨੇ ਲਿਖਿਆ- ਹੁਣ ਉਹ ਜਲਾਵਤਨ ਨਹੀਂ, ਮਹਿਮਾਨ ਨਹੀਂ, ਸਾਡਾ ਭਰਾ ਬਣਕੇ ਸਾਡੇ ਵਿਚ ਰਹੇਗਾ, ਸਾਨੂੰ ਉਸਤੇ ਮਾਣ ਹੈ। ਕੁਝ ਲੋਕ ਅਕਸਰ ਪੁਛਦੇ- ਜੇ ਉਹ ਏਨਾ ਵੱਡਾ ਵਿਗਿਆਨੀ ਹੈ ਫਿਰ ਜਰਮਨੀ ਨੂੰ ਹਰਾਉਣ ਵਾਸਤੇ ਬੰਬ ਕਿਉਂ ਨੀ ਬਣਾਉਂਦਾ? ਲੈਬ ਵਿਚ ਬੈਠਾ ਕੀ ਕਰਦਾ ਰਹਿੰਦੈ?

ਉਸਨੇ ਕਦੀ ਨਹੀਂ ਚਾਹਿਆ ਕਿਸੇ ਦੇਸ ਉਪਰ ਬੰਬ ਸੁੱਟਿਆ ਜਾਵੇ, ਕਿਹਾ- ਡਰਾਉਣ ਵਾਸਤੇ ਕਿਤੇ ਉਜਾੜ ਮਾਰੂਥਲ ਵਿਚ ਚਲਾ ਦਿੱਤਾ ਜਾਵੇ ਤਾਂ ਕਿ ਦੁਸ਼ਮਣ ਸਮਝ ਜਾਏ ਅਸੀਂ ਕੀ ਕਰ ਸਕਦੇ ਹਾਂ। ਮਨੁਖਤਾ ਦਾ ਘਾਣ ਨਹੀਂ ਹੋਣਾ ਚਾਹੀਦਾ। ਕਿਸੇ ਨੇ ਪੁੱਛਿਆ- ਪ੍ਰਮਾਣੂ ਸ਼ਕਤੀ ਦਾ ਪਤਾ ਹੁਣ ਤਕ ਤੁਹਾਡੇ ਤੋਂ ਪਹਿਲਾਂ ਕਿਉਂ ਨਹੀਂ ਲੱਗਾ? ਉਸਨੇ ਕਿਹਾ- ਜੇ ਧਨਾਡ ਖਰਚ ਨਾ ਕਰੇ, ਦਾਨ ਨਾ ਦੇਵੇ, ਕਿਵੇਂ ਪਤਾ ਲੱਗੇ ਉਸ ਕੋਲ ਧਨ ਹੈ?

ਆਪਣੀ ਧੀ ਨੂੰ ਕਿਹਾ- ਲੋਕ ਧੱਕੇ ਨਾਲ ਸ਼ੁਹਰਤ ਦੇਈ ਜਾਂਦੇ ਹਨ, ਮੈਂ ਕੇਵਲ ਇਹ ਕੀਤਾ ਕਿ ਕਿਸ਼ਤੀ ਦਾ ਚੱਪੂ ਆਪਣੇ ਹੱਥਾਂ ਵਿਚ ਫੜ ਕੇ ਠਿਲ ਪਿਆ। ਨਿਕੇ ਪ੍ਰਮਾਣੂ ਤੋਂ ਲੈਕੇ ਮੈਂ ਬ੍ਰਹਿਮੰਡ ਤੱਕ ਨਜ਼ਰ ਮਾਰੀ। ਸੱਚ ਦੀ ਪ੍ਰਾਪਤੀ ਕਿਸ ਨੂੰ ਹੋਵੇਗੀ, ਕੌਣ ਜਾਣੇ, ਮੈਨੂੰ ਸੱਚ ਦੀ ਖੋਜ ਵਿਚ ਅਨੰਦ ਆਉਂਦਾ ਹੈ। ਕੋਈ ਹਿਸਾਬ ਹੈ ਇਹੋ ਜਿਹਾ ਜਿਸਦਾ ਹਿਸਾਬ ਨਹੀਂ ਹੋਇਆ। ਕੁਦਰਤ ਆਪਣੇ ਆਪ ਕੁਝ ਨਹੀਂ ਦਿੰਦੀ, ਉਸਨੂੰ ਮਜਬੂਰ ਕਰਨਾ ਪੈਂਦਾ ਹੈ। ਛਾਲ ਮਾਰ ਕੇ ਮਨ ਕਦੀ ਕਦਾਈਂ ਉਸ ਆਕਾਸ਼ ਵਿਚ ਜਾ ਉਤਰਦਾ ਹੈ ਜਿਸ ਬਾਰੇ ਪਹਿਲਾਂ ਕਦੀ ਸੋਚਿਆ ਨਹੀਂ ਹੁੰਦਾ।

ਜਦੋਂ ਇਜ਼ਰਾਈਲ ਦੇ ਰਾਸ਼ਟਰਪਤੀ ਵਜੋਂ ਆਈ ਪੇਸ਼ਕਸ਼ ਨਾ ਮਨਜ਼ੂਰ ਕਰ ਦਿੱਤੀ ਉਦੋਂ ਆਖਿਆ ਸੀ- ਸਿਆਸਤਦਾਨ ਮੈਕਾਵਲੀ ਨਾਲੋਂ ਪੈਗੰਬਰ ਮੂਸਾ ਵਧੀਕ ਚੰਗਾ, ਵਧੀਕ ਮਿਹਰਬਾਨ ਸੀ।

ਉਸਨੂੰ ਭਾਰਤ ਦੀ ਯਾਤਰਾ ਕਰਨ ਦਾ ਸੱਦਾ ਆਇਆ। ਭਾਰਤੀ ਰਾਜਦੂਤ ਗਗਨ ਮਹਿਤਾ ਸੱਦਾ ਦੇਣ ਗਿਆ ਕਹਿਣ ਲੱਗਾ- ਜੀ ਤੁਹਾਡੇ ਵਿਚ ਮਹਾਤਮਾ ਗਾਂਧੀ ਵਾਲੇ ਗੁਣ ਹਨ। ਆਈਨਸਟੀਨ ਨੇ ਕਿਹਾ- ਮੇਰੀ ਤੁਲਨਾ ਗਾਂਧੀ ਨਾਲ ਨਾ ਕਰੋ ਜਿਸਨੇ ਮਨੁਖਤਾ ਦੇ ਭਲੇ ਲਈ ਬੇਅੰਤ ਕੰਮ ਕੀਤਾ। ਮੈਂ ਕੀ ਕੀਤਾ ਹੈ? ਵਿਗਿਆਨ ਦੇ ਕੁਝ ਫਾਰਮੂਲੇ ਲੱਭਣ ਵਿਚ ਕੀ ਵਡਿਆਈ?

14 ਮਾਰਚ 1954 ਨੂੰ ਉਸਦਾ 75ਵਾਂ ਜਨਮਦਿਨ ਮਨਾਂਦਿਆਂ ਵਿਗਿਆਨੀਆਂ ਨੇ ਕਿਹਾ– ਉਸਦੀ ਵਚਿਤਰ ਨਜ਼ਰ ਵਿਚ ਇਹ ਗੁਣ ਹੈ ਕਿ ਉਹ ਮਾਮੂਲੀ ਚੀਜ਼ਾਂ ਨੂੰ ਨਹੀਂ ਦੇਖਦੀ। ਇਕ ਪੱਤਰਕਾਰ ਨੇ ਪੁੱਛਿਆ– ਕਿਸੇ ਨਵੀਂ ਚੀਜ਼ ਤੇ ਕੰਮ ਕਰ ਰਹੇ ਹੋ? ਕਿਹਾ– ਮੈਂ ਪੁਰਾਣੀ ਚੀਜ਼ ਤੇ ਕਦੀ ਕੰਮ ਨਹੀਂ ਕੀਤਾ।

ਉਸਨੂੰ ਮਹਿਸੂਸ ਹੋਇਆ ਕਿ ਅੰਤ ਨਜ਼ਦੀਕ ਹੈ, ਵਸੀਅਤ ਲਿਖ ਦਿੱਤੀ, ਦੋਵੇਂ ਬੇਟਿਆਂ ਦੇ ਨਾਮ ਮਾਮੂਲੀ ਰਕਮ ਰੱਖੀ। ਅਪ੍ਰੈਲ 15, 1955 ਬੇਹੋਸ਼ੀ ਦਾ ਦੌਰਾ ਪੈਣ ਲੱਗਾ, ਹਸਪਤਾਲ ਵਿਚ ਦਾਖਲ ਕਰਵਾ ਦਿੱਤਾ। ਆਪਣੇ ਵੱਡੇ ਬੇਟੇ ਦਾ ਨਾਮ ਲਿਆ, ਹਾਂਸ ਆ ਗਿਆ, 18 ਅਪ੍ਰੈਲ 1955 ਨੂੰ ਸਵੇਰੇ ਸਵਾ ਇਕ ਵਜੇ 76 ਸਾਲ ਦੀ ਉਮਰ ਵਿਚ ਵਿਦਾ ਹੋਇਆ। ਡਾਕਟਰ ਹਾਰਵੇ ਨੇ ਉਸਦਾ ਦਿਮਾਗ ਬਿਨਾ ਪਰਿਵਾਰ ਦੀ ਆਗਿਆ ਲਏ, ਕੱਢ ਕੇ ਇਕ ਜਾਰ ਵਿਚ ਸੰਭਾਲ ਲਿਆ ਅਤੇ ਆਪਣੇ ਘਰ ਲੈ ਗਿਆ।

ਮਹਿਕਮੇ ਨੇ ਡਾਕਟਰ ਨੂੰ ਕਿਹਾ ਕਿ ਦਿਮਾਗ ਲਿਆ ਕੇ ਲੈਬ ਵਿਚ ਜਮਾ ਕਰਵਾ ਨਹੀਂ ਤਾਂ ਨੌਕਰੀ ਤੋਂ ਜਵਾਬ ਮਿਲ ਜਾਏਗਾ। ਡਾਕਟਰ ਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਪਰ ਉਸਨੇ ਦਿਮਾਗ ਨਹੀਂ ਦਿੱਤਾ। ਕਈ ਸਾਲ ਬਾਦ ਡਾਕਟਰ ਹਾਰਵੇ, ਹਾਂਸ ਨੂੰ ਮਿਲਿਆ ਅਤੇ ਅਰਜ਼ ਕੀਤੀ ਕਿ ਪਾਪਾ ਦਾ ਦਿਮਾਗ ਮੇਰੇ ਕੋਲ ਰਹਿਣ ਦੀ ਆਗਿਆ ਦਿਉ, ਹਾਂਸ ਨੇ ਆਗਿਆ ਦੇ ਦਿੱਤੀ। ਟਰੰਕ ਵਿਚ ਰੱਖ ਕੇ ਡਾਕਟਰ ਹਾਰਵੇ ਆਈਨਸਟੀਨ ਦੀ ਪੋਤੀ ਏਵਲਿਨ ਨੂੰ ਬਾਬਾ ਦਾ ਦਿਮਾਗ ਦਿਖਾਉਣ ਵਾਸਤੇ ਨਿਊਜਰਸੀ ਤੋਂ ਆਪਣੀ ਕਾਰ ਵਿਚ ਲੈ ਕੇ ਗਿਆ।

ਅਮਰੀਕਾ ਨੇ ਜਦੋਂ ਆਈਨਸਟੀਨ ਦੀ ਬੁੱਢੇ ਚਿਹਰੇ ਵਾਲੀ ਫੋਟੋ ਦੀ ਡਾਕ-ਟਿਕਟ ਜਾਰੀ ਕੀਤੀ, ਟਾਈਮ ਮੈਗਜ਼ੀਨ ਨੇ ਲਿਖਿਆ– ਕਾਰਟੂਨ ਬਣਾਉਣ ਵਾਲੇ ਕਲਾਕਾਰਾਂ ਦਾ ਸੁਫਨਾ ਸਾਕਾਰ ਹੋਇਆ।

ਛੋਟੇ ਬੇਟੇ ਦੀ 25.10.1965 ਨੂੰ 55 ਸਾਲ ਦੀ ਉਮਰੇ ਤੇ ਵੱਡੇ ਦੀ 26.7.1973 70 ਸਾਲ ਦੀ ਉਮਰ ਵਿਚ ਮੌਤ ਹੋਈ। ਹਾਂਸ ਦਾ ਬੇਟਾ ਸੀਜ਼ਰ 1930 ਵਿਚ ਜੰਮਿਆ, 2008 ਵਿਚ ਦੇਹਾਂਤ ਹੋਇਆ। ਪਰਿਵਾਰਿਕ ਡੀ.ਐਨ.ਏ ਦੇ ਨਮੂਨੇ ਡਾਕਟਰਾਂ ਨੇ ਸੰਭਾਲ ਲਏ ਤਾਂ ਕਿ ਪਾਗਲਾਂ ਦਾ ਇਲਾਜ ਕਰਨ ਵਿਚ ਆਸਾਨੀ ਰਹੇ।

ਈਰਖਾ ਜਾ ਹੰਕਾਰ ਨੇ ਉਸਨੂੰ ਕਦੀ ਨਹੀਂ ਘੇਰਿਆ। ਗੱਲਾ ਕਰਦਿਆਂ ਸਾਥੀਆਂ ਨੂੰ ਕਿਹਾ– ''ਰਾਬਰਟ ਹੁੱਕ ਨੇ ਗੁਰੂਤਾ ਖਿਚ ਦਾ ਸੁਤੰਤਰ ਵਿਧਾਨ ਖੋਜ ਲਿਆ, ਨਿਊਟਨ ਨੇ ਉਸਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ, ਇਸ ਤਰ੍ਹਾਂ ਦੀ ਅਵੱਗਿਆ ਕਈ ਵਿਗਿਆਨੀਆਂ ਨੇ ਕੀਤੀ; ਗੈਲੀਲੀਓ ਨੇ ਕੈਪਲਰ ਦਾ ਕੰਮ ਮਨਜ਼ੂਰ ਨਹੀਂ ਕੀਤਾ।'' ਉਹ ਸ਼ਾਂਤ ਸੁਭਾ ਦਾ ਮਨੁਖ ਸੀ ਜਿਹੜਾ ਦੇਸਾਂ ਅਤੇ ਵਿਅਕਤੀਆਂ ਦੀਆਂ ਲੜਾਈਆਂ ਉਪਰ ਖਫਾ ਹੁੰਦਾ ਪਰ ਉਸਨੂੰ ਇਸ ਲਈ ਨਫਰਤ ਦਾ ਸ਼ਿਕਾਰ ਹੋਣਾ ਪਿਆ ਕਿਉਂਕਿ ਯਹੂਦੀ ਸੀ। ਜੰਗਾਂ ਨੂੰ ਦੁਰਕਾਰਨ ਵਾਲਾ ਬੰਦਾ ਨਾਜ਼ੀਆਂ ਦੇ ਯਹੂਦੀਆਂ ਉਪਰ ਜ਼ੁਲਮ ਦੇਖਕੇ ਜਰਮਨੀ ਵਿਰੁੱਧ ਹਥਿਆਰਬੰਦ ਟੱਕਰ ਲੈਣ ਦੇ ਹੱਕ ਵਿਚ ਹੋ ਗਿਆ। ਹੀਰੋਸ਼ੀਮਾ ਅਤੇ ਨਾਗਾਸਾਕੀ ਦੀ ਤਬਾਹੀ ਦੇਖ ਕੇ ਉਸ ਉਪਰ ਉਦਾਸੀ ਛਾ ਗਈ। ਉਹ ਫਿਰ ਸ਼ਾਂਤੀ ਪਸੰਦ ਮਨੁਖ ਹੋ ਗਿਆ। ਬਰਟਰੰਡ ਰਸਲ ਨੇ ਇਕ ਸ਼ਾਂਤੀ ਵਾਰਤਾ ਸੰਧੀ ਦਾ ਖਰੜਾ ਤਿਆਰ ਕੀਤਾ ਜਿਸ ਵਿਚ ਮੰਗ ਕੀਤੀ ਗਈ ਕਿ ਦੁਨੀਆਂ ਦੇ ਸਾਰੇ ਦੇਸ ਪ੍ਰਮਾਣੂ ਬੰਬ ਨਸ਼ਟ ਕਰਨ। ਇਸ ਖਰੜੇ ਉਪਰ ਆਈਨਸਟੀਨ ਨੇ ਦਸਖਤ ਕੀਤੇ। ਐਟਮ ਬੰਬ ਬਣਾਉਣ ਵਿਚ ਕਿਉਂਕਿ ਉਸਦੀ ਖੁਦ ਦੀ ਭੂਮਿਕਾ ਸੀ, ਉਹ ਆਖਰ ਤੱਕ ਸੰਤਾਪ ਗ੍ਰਸਤ ਰਿਹਾ। ਟਾਈਮ ਮੈਗਜ਼ੀਨ ਨੇ ਉਸਨੂੰ ਮੈਨ ਆਫ ਦ ਸੈਂਚਰੀ ਖਿਤਾਬ ਨਾਲ ਸਨਮਾਨਿਆ। ਜੇਬੀਐਸ ਹਾਲਡੇਨ ਨੇ ਲਿਖਿਆ– ਯਸੂ ਮਸੀਹ ਬਾਦ ਦੁਨੀਆਂ ਦਾ ਸਰਬੋਤਮ ਯਹੂਦੀ ਉਹੀ ਹੈ।

ਬਲੈਕ ਬੋਰਡ ਨਜ਼ਦੀਕ ਪਈ ਕੁਰਸੀ ਦੇਖਦਿਆਂ ਲਗਦਾ ਸੀ ਹੁਣੇ ਆਏਗਾ। ਇਜ਼ਰਾਈਲ ਦੇ ਪਹਿਲੇ ਰਾਸ਼ਟਰਪਤੀ, ਰਸਾਇਣ ਵਿਗਿਆਨੀ ਮਰਹੂਮ ਵੀਜ਼ਮੈਨ ਦੀ ਪਤਨੀ ਨੇ ਤਾਰ ਭੇਜੀ– ਯਹੂਦੀ ਤਾਜ ਦਾ ਲਿਸ਼ਕਦਾ ਹੀਰਾ ਲੋਪ ਹੋ ਗਿਆ। (094642–51454)

Mujahid Kamran, *Einstein and Germany*, Sang-e-Meel Publication, Lahore, Pakistan 2012
Gamalath KAIL, *Einstein, His Life & Wolrks*, Narosa Publication House, New Delhi, 2012

# ਇਨਸਾਫ ਦਾ ਮਹਿਲ - ਕੋਲੰਬੀਆ ਦਾ ਦੁਖਾਂਤ

1984 ਦਾ ਸਾਲ ਸਿੱਖਾਂ ਵਾਸਤੇ ਭਿਆਨਕ ਰਿਹਾ। ਜੂਨ ਵਿੱਚ ਦਰਬਾਰ ਸਾਹਿਬ ਉਪਰ ਫੌਜਾਂ ਚੜ੍ਹੀਆਂ ਤੇ ਨਵੰਬਰ ਵਿੱਚ ਥਾਂ ਥਾਂ ਕਤਲਿਆਮ ਹੋਇਆ। ਇਹ ਮੁੱਦਾ ਸਦੈਵ ਵਿਵਾਦਜਨਕ ਰਹੇਗਾ ਕਿ ਇਸ ਕਤਲਿਆਮ ਵਾਸਤੇ ਦੋਸ਼ੀ ਕੌਣ ਸੀ। ਜਿਸ ਨੂੰ ਮਰਜੀ ਦੋਸ਼ੀ ਆਖੋ, ਹਜਾਰਾਂ ਦੀ ਗਿਣਤੀ ਵਿੱਚ ਕਤਲ ਨਿਰਦੋਸ਼ ਹੋਏ। ਸਮਾਂ ਬੀਤਿਆ, ਜਖਮ ਰਾਜ਼ੀ ਹੋਏ, ਜ਼ਖਮਾਂ ਦੇ ਨਿਸ਼ਾਨ ਨਹੀਂ ਮਿਟੇ। ਕੋਲੰਬੀਆ ਦੇ ਵਸਨੀਕਾਂ ਨੇ 1985 ਵਿੱਚ ਇਸ ਨਾਲ ਮਿਲਦਾ ਜੁਲਦਾ ਕਹਿਰ ਹੰਢਾਇਆ। ਪੰਜਾਬੀ ਪਾਠਕਾਂ ਨੂੰ ਆਰਮੀਨੀਆਂ ਦੀ ਨਸਲਕੁਸ਼ੀ ਬਾਰੇ ਦੱਸ ਚੁੱਕਿਆਂ ਹਾਂ, ਲੰਕਾ ਵਿੱਚ ਤਮਿਲਾਂ ਨਾਲ ਅਤੇ ਇਜ਼ਰਾਈਲ ਹੱਥੋ ਮੁਸਲਮਾਨਾ ਨਾਲ ਜੋ ਵਧੀਕੀਆਂ ਹੋਈਆਂ ਉਨ੍ਹਾਂ ਬਾਰੇ ਵੀ ਕਲਮ ਚਲਾਈ। ਇਹੋ ਜਿਹੇ ਲੇਖ ਲਿਖਣ ਦਾ ਮੇਰਾ ਮਨੋਰਥ ਹੈ ਸਿੱਖਾਂ ਨੂੰ, ਪੰਜਾਬੀਆਂ ਨੂੰ, ਵਿਸ਼ਵਪੱਧਰ ਦੀਆਂ ਸਰਗਰਮੀਆਂ ਦਾ ਪਤਾ ਲੱਗਦਾ ਰਹੇ। ਕਿਥੇ ਕਿਥੇ ਕਿਵੇਂ ਕਿਵੇਂ ਮਨੁਖੀ ਅਧਿਕਾਰਾਂ ਦਾ ਘਾਣ ਹੋਇਆ, ਕਿਉਂ ਹੋਇਆ, ਨਤੀਜੇ ਕੀ ਨਿਕਲੇ, ਜੇ ਜਾਣਾਗੇ, ਤਾਂ ਸ਼ਾਇਦ ਸੁਰੱਖਿਅਤ ਭਵਿੱਖ ਦੀ ਕੋਈ ਵਿਉਂਤਬੰਦੀ ਹੋ ਸਕੇ।

ਕੋਲੰਬੀਆ ਦੀ ਅਬਾਦੀ ਤਿੰਨ ਕਰੋੜ ਹੈ। ਰਾਜਧਾਨੀ ਬੋਗੋਟਾ ਵਿੱਚ ਸੁਪਰੀਮ ਕੋਰਟ ਦੀ ਸ਼ਾਨਦਾਰ ਇਮਾਰਤ ਦਾ ਨਾਮ ਪੈਲੇਸ ਆਫ ਜਸਟਿਸ ਹੈ। ਨਵੰਬਰ ਦੇ ਮਹੀਨੇ ਸਵੇਰ ਸਾਰ 35 ਹਥਿਆਰਬੰਦ ਖਾੜਕੂਆਂ ਨੇ ਇਸ ਇਮਾਰਤ ਉਤੇ ਕਬਜਾ ਕਰ ਲਿਆ। ਇਹ ਐਮ-9 ਖੱਬੇ ਪੱਖੀ ਬਾਗੀ ਗ੍ਰੋਹ ਦੇਸ ਵਿਚੋਂ ਭ੍ਰਿਸ਼ਟਾਚਾਰ ਦਾ ਖਾਤਮਾ ਕਰਨਾ ਚਾਹੁੰਦਾ ਸੀ। ਫੌਜ ਨੇ ਤੋਪਾਂ ਬੀੜੀਆਂ, ਜੀਪਾਂ ਅਤੇ ਟੈਂਕਾਂ ਨਾਲ ਘੇਰਾ ਪਾ ਲਿਆ, ਦੋ ਹਜ਼ਾਰ ਫੌਜੀ ਤਿਆਰ ਬਰ ਤਿਆਰ। ਅੰਦਰ ਜੱਜ, ਵਕੀਲ, ਅਦਾਲਤੀ ਸਟਾਫ, ਕੁਲ ਤਿੰਨ ਕੁ ਸੌ ਲੋਕ। ਬਿਨਾਂ ਰੁਕੇ 27 ਘੰਟੇ ਚੱਲਿਆ ਮੁਕਾਬਲਾ ਅਗਲੇ ਦਿਨ ਢਾਈ ਵਜੇ ਸ਼ਾਮੀ ਰੁਕਿਆ। ਸੁਪਰੀਮ ਕੋਰਟ ਦੇ ਗਿਆਰਾਂ ਜੱਜਾਂ ਸਣੇ ਸੌ ਬੰਦੇ ਮਰੇ। ਇੱਕ ਅਫਸਰ ਤੇ ਅੱਠ ਫੌਜੀ ਮਰੇ। ਇਹ ਸਰਕਾਰੀ ਤੱਥ ਹਨ। ਜਿਨ੍ਹਾਂ ਨੂੰ ਲਾਪਤਾ ਐਲਾਨਿਆਂ ਗਿਆ, ਉਹ ਹਮੇਸ਼ਾ ਲਾਪਤਾ ਰਹਿਣਗੇ। ਚਾਰੇ ਪਾਸੇ ਟੀ.ਵੀ ਕੈਮਰੇ ਬੀੜੇ ਹੋਏ ਸਨ, ਇੱਕ ਇੱਕ ਸਕਿੰਟ ਰਿਕਾਰਡ ਵਿੱਚ, ਤਾਂ ਵੀ ਸਰਕਾਰਾਂ ਭੇਤ ਦਿਆ ਹੀ ਨਹੀਂ ਕਰਦੀਆਂ। ਸੁਹਣੀ ਇਮਾਰਤ ਥਾਂ ਥਾਂ ਜ਼ਖਮੀ, ਲਾਸ਼ਾਂ ਅਤੇ ਮਲਬੇ ਦੇ ਢੇਰ, ਘਟਨਾਵਾਂ ਦੇ ਟੁਕੜੇ ਜੋੜ ਜੋੜ ਲੋਕ ਹਾਲੇ ਵੀ ਸੱਚ ਤੱਕ ਪੁੱਜਣਾ ਚਾਹੁੰਦੇ ਹਨ। ਸਰਕਾਰਾਂ ਖੋਜੀਆਂ ਅੱਗੇ ਰੋਕਾਂ ਲਾਇਆ ਕਰਦੀਆਂ ਹਨ, ਲਾ ਰਹੀਆਂ ਹਨ। ਐਨਾ ਕੈਰੀਗਨ ਨੇ ਫੈਸਲਾ ਕੀਤਾ ਉਹ ਪੈਲੇਸ ਦੀ ਸਾਖੀ ਲਿਖੇਗੀ। ਇਸ ਹਮਲੇ ਵਿਚੋਂ ਬਚੀ ਇਕ ਜੱਜ ਮੈਟਿਲੀ ਅਤੇ ਇਕ ਮੁਲਾਜ਼ਮ ਜਬਰੀਲ ਐਨਾ ਨੂੰ ਵੇਰਵੇ ਦੇਣੇ ਮੰਨ ਗਏ।

ਸਰਕਾਰੀ ਅਤੇ ਗੈਰ-ਸਰਕਾਰੀ ਦੋਵੇਂ ਪੱਖਾਂ ਨੇ ਆਪਣਾ ਆਪਣਾ ਵਰਣਨ ਦਿੱਤਾ ਹੈ। ਸੁਪਰੀਮ ਕੋਰਟ ਦੇ ਚੀਫ ਜਸਟਿਸ ਨੇ ਮਰਨ ਤੋਂ ਪਹਿਲਾਂ ਰੇਡੀਓ ਉਪਰ ਆਪਣਾ ਆਖਰੀ ਬਿਆਨ ਨਸ਼ਰ ਕੀਤਾ ਸੀ, ਰਿਕਾਰਡ ਵਿੱਚ ਹੈ। ਸਾਹਮਣੇ ਮੌਤ ਦੇਖਕੇ ਝਿਜਕਦਾ ਨਹੀਂ, ਖੌਫਜਦਾ ਨਹੀਂ। ਆਵਾਜ਼ ਵਿੱਚ ਦਮ ਅਤੇ ਬੋਲ ਵਿੱਚ ਦਲੀਲ ਬਰਕਰਾਰ। ਆਖ ਰਿਹਾ ਹੈ, ''ਕੇਵਲ ਰਾਸ਼ਟਰਪਤੀ ਦੇ ਹੁਕਮ ਨਾਲ ਫੌਜ ਫਾਇਰਿੰਗ ਰੋਕ ਸਕਦੀ ਹੈ, ਰਾਸ਼ਟਰਪਤੀ ਫੋਨ ਨਹੀਂ ਚੁੱਕਦਾ। ਫਾਇਰਿੰਗ ਰੋਕ ਕੇ ਹਮਲਾਵਰਾਂ ਨਾਲ ਗਲ ਕਰਨੀ ਬਣਦੀ ਹੈ।''

ਰਾਸ਼ਟਰਪਤੀ ਨੇ ਪ੍ਰੈੱਸ ਨੂੰ ਕਿਹਾ- ਮੈਂ ਸਰਕਾਰ ਨੂੰ ਕਾਤਲਾਂ ਨਾਲ ਗੱਲ ਕਰਨ ਵਾਸਤੇ ਕਹਿੰਦਾ? ਕਾਤਲਾਂ ਨਾਲ ਸੌਦੇਬਾਜ਼ੀ ਕਰਨ ਲੱਗਾਂ ਤਾਂ ਸਾਰਾ ਦੇਸ਼ ਬੁੱਚੜਖਾਨਾ ਹੋ ਜਾਏਗਾ। ਜਿਨ੍ਹਾਂ ਪੱਤਰਕਾਰਾਂ ਨੇ ਜਾਂ ਵਿਰੋਧੀ ਧਿਰ ਦੇ ਲੀਡਰਾਂ ਨੇ ਸੱਚ ਦੱਸਿਆ, ਕਤਲ ਕਰ ਦਿੱਤੇ। ਇਨ੍ਹਾਂ ਦੇ ਕਾਤਲ ਜੇਲ੍ਹਾਂ ਵਿੱਚ ਨਹੀਂ ਗਏ, ਉਹ ਵੀ ਪਿੱਛੋਂ ਕਤਲ ਕਰ ਦਿੱਤੇ। ਜਿਹੜੇ ਦੂਜੇ ਦੇਸ਼ਾਂ ਵਿੱਚ ਪੁੱਜ ਗਏ, ਕੇਵਲ ਉਹੀ ਆਲੋਚਕ ਬਚੇ।

ਇਸ ਘਟਨਾ ਤੋਂ ਸਾਲ ਪਹਿਲਾਂ ਚੌਦਾਂ ਮੁੰਡੇ, ਤਿੰਨ ਕੁੜੀਆਂ, ਸਤਾਰਾਂ ਲਾਸ਼ਾਂ ਸੜਕ ਕਿਨਾਰੇ ਮੂਧੀਆਂ ਪਈਆਂ ਸਨ, ਸਭ ਦੇ ਸਿਰਾਂ ਵਿੱਚ ਪਿਛਲੇ ਪਾਸਿਓ ਗੋਲੀ ਦਾਗੀ ਗਈ ਸੀ। ਕੋਈ ਸ਼ਨਾਖਤ ਕਰਨ ਨਹੀਂ ਆਇਆ। ਕਿਸੇ ਨੇ ਇਸ ਘਟਨਾ ਬਾਰੇ ਮੂੰਹ ਨਹੀਂ ਖੋਲ੍ਹਿਆ। ਕਿਸ ਨੇ ਮਾਰੇ, ਕਿਉਂ ਮਾਰੇ, ਕੋਈ ਪਤਾ ਨਹੀਂ। ਸਰਕਾਰੀ ਬੁਲਾਰੇ ਨੇ ਬਿਆਨ ਦਿੱਤਾ- ਆਜ਼ਾਦ ਫੌਜ ਨੇ ਮਾਸੂਮ ਕਿਸਾਨ ਮਾਰ ਦਿੱਤੇ। ਆਜ਼ਾਦ ਫੌਜ ਮਨੁਖੀ ਅਧਿਕਾਰਾਂ ਦੇ ਹੱਕ ਵਿੱਚ ਲੜਨ ਵਾਲੀ ਨਿੱਕੀ ਜਿਹੀ ਟੋਲੀ ਹੈ, ਕਿਸਾਨਾ ਨੂੰ ਉਹ ਕਿਉਂ ਮਾਰੇਗੀ?

ਅਟਾਰਨੀ ਜਨਰਲ ਕਾਰਲੋ ਨੇ ਸੱਠ ਅਪਰਾਧੀ ਅਫਸਰਾਂ ਅਤੇ ਸਿਪਾਹੀਆਂ ਦੀ ਸੂਚੀ ਜਾਰੀ ਕੀਤੀ ਜਿਨ੍ਹਾਂ ਨੇ ਸਿਵਲ ਲੋਕ ਘਰੋਂ ਖੇਤੋਂ ਚੁੱਕੇ, ਤਸੀਹੇ ਦੇ ਕੇ ਮਾਰੇ ਤੇ ਅਣਪਛਾਤੀਆਂ ਲਾਸ਼ਾਂ ਕਹਿ ਕੇ ਦਫਨਾ ਦਿੱਤੇ। ਫੌਜ ਦੇ ਚੀਫ ਨੇ ਸਾਰੇ ਮੁਲਾਜਮਾਂ ਨੂੰ ਸਰਕੁਲਰ ਭੇਜਿਆ ਕਿ ਇਨ੍ਹਾਂ ਸੱਠ ਮਾਸੂਮਾ ਵਲੋਂ ਮੁਕੱਦਮਾ ਲੜਨ ਲਈ ਇੱਕ ਇੱਕ ਦਿਨ ਦੀ ਤਨਖਾਹ ਜਮ੍ਹਾਂ ਕਰਵਾਉ। ਜਿਸ ਕਰਨਲ ਉਤੇ ਸਭ ਤੋਂ ਵਧ ਗੰਭੀਰ ਦੋਸ਼ ਸਨ ਉਸਨੂੰ ਸਰਕਾਰੀ ਖਰਚੇ ਤੇ ਅਮਰੀਕਾ ਵਿਚ ਕਮਾਂਡੋ ਟ੍ਰੇਨਿੰਗ ਲੈਣ ਲਈ ਭੇਜਿਆ। ਸੂਚੀ ਜਾਰੀ ਕਰਨ ਤੋਂ ਪਹਿਲਾਂ ਕਾਰਲੋ ਨੇ ਆਪਣਾ ਪਰਿਵਾਰ ਵਿਦੇਸ਼ ਭੇਜ ਦਿੱਤਾ।

ਸੁਪਰੀਮ ਕੋਰਟ ਉਪਰ ਹਮਲੇ ਦੀ ਇੱਕ ਥਿਊਰੀ ਇਹ ਵੀ ਹੈ ਕਿ ਸਰਕਾਰ ਤਾਂ ਮਾਫੀਏ ਨਾਲ ਮਿਲੀ ਹੋਈ ਸੀ, ਅਦਾਲਤਾਂ ਕਾਬੂ ਵਿੱਚ ਨਹੀਂ ਸਨ ਆਈਆਂ, ਜੁਡੀਸ਼ਿਆਰੀ ਨੂੰ ਭੈਭੀਤ ਕਰਨ ਲਈ ਮਾਫੀਏ ਨੇ ਇਹ ਕਾਰਾ ਕਰਵਾਇਆ।

ਪਾਠਕਾਂ ਨੂੰ ਯਾਦ ਹੋਏਗਾ ਅੱਸੀਵਿਆਂ ਵਿੱਚ ਪੰਜਾਬ ਦੇ ਹਾਲਾਤ ਇਸੇ ਤਰ੍ਹਾਂ ਦੇ ਸਨ। ਬੱਸ ਵਿੱਚੋਂ ਇੱਕ ਫਿਰਕੇ ਦੇ ਮੁਸਾਫਰ ਉਤਾਰ ਕੇ ਗੋਲੀਆਂ ਦਾਗ ਦਿੱਤੀਆਂ, ਸਤਲੁਜ ਯਮੁਨਾ ਲਿੰਕ ਨਹਿਰ ਤੇ ਕੰਮ ਕਰਦੇ ਮਜਦੂਰ ਭਈਏ ਕਤਲ ਕੀਤੇ, ਲੁਧਿਆਣੇ ਐਤਵਾਰੀ ਪਰੇਡ ਕਰਦੇ ਆਰ.ਐਸ.ਐਸ ਸ਼ਾਖਾ ਦੇ ਵਰਕਰ ਮਾਰੇ। ਲੋਕਾਂ ਨੂੰ ਹੁਣ ਤਕ ਪਤਾ ਨਹੀਂ ਲਗਾ ਇਹ ਕਾਰੇ ਸਰਕਾਰ ਦੇ ਹਨ ਕਿ ਖਾੜਕੂਆਂ ਦੇ।

ਅਖਬਾਰ ਵਿੱਚ ਖਬਰ ਛਪੀ– ਸਰਕਾਰ ਨੇ ਪੁਲਸ ਮਹਿਕਮੇ ਨੂੰ ਦੋ ਕਰੋੜ ਡਾਲਰ ਦੇ ਕੇ ਕਿਹਾ ਹੈ– ਵਧੀਆ ਹਥਿਆਰ, ਵਧੀਆ ਟਰੇਨਿੰਗ ਅਤੇ ਵਧੀਆ ਖੁਫੀਆ ਏਜੰਸੀ ਲਈ। ਇੱਕ ਅਖਬਾਰ-ਨਵੀਸ ਦੂਜੇ ਨੂੰ ਪੁੱਛ ਰਿਹਾ ਹੈ– ਇਸ ਨਾਲ ਕੀ ਹੋਵੇਗਾ? ਦੂਜੇ ਦਾ ਉਤਰ– ਅਫਸਰ ਧਨ ਖਾ ਜਾਣਗੇ, ਬੇਕਸੂਰ ਲੋਕਾਂ ਦੇ ਫਰਜੀ ਮੁਕਾਬਲੇ ਦਿਖਾਕੇ ਸਰਕਾਰ ਨੂੰ ਸੰਤੁਸ਼ਟ ਕਰਨਗੇ। ਬਾਗੀਆਂ ਬਾਰੇ ਇੱਕ ਪੱਤਰਕਾਰ ਨੇ ਕਿਹਾ– ਸਾਰੇ, ਬੱਚਿਆਂ ਵਾਂਗ ਚੋਰ ਸਿਪਾਹੀ ਦੀ ਖੇਡ ਖੇਡ ਰਹੇ ਨੇ, ਖਾੜਕੂ ਸਿਪਾਹੀ ਨੇ, ਸਰਕਾਰ ਚੋਰ। ਕੋਈ ਸੁਹਿਰਦ ਨਹੀਂ, ਗੰਭੀਰ ਨਹੀਂ। ਦੂਸਰਾ ਬੋਲਿਆ– ਇਥੇ ਦਾ ਅਖਾਣ ਹੈ, ਸੱਚ ਵਾਸਤੇ ਜਾਨ ਦੇਣ ਲਈ ਤਿਆਰ ਪੈਗੰਬਰ ਤੋਂ ਦੂਰ ਰਹੋ। ਆਪ ਤਾਂ ਮਰੇਗਾ ਹੀ, ਤੁਹਾਨੂੰ ਪਹਿਲਾਂ ਮਰਵਾਏਗਾ।

ਸੁਪਰੀਮ ਕੋਰਟ ਉਤੇ ਹਮਲੇ ਬਾਰੇ ਇੱਕ ਖਾੜਕੂ ਨੇ ਕਿਹਾ– ਸਾਡੇ ਯੋਧੇ, ਜੱਜਾਂ ਨੂੰ ਮਾਰਨ ਨਹੀਂ ਗਏ ਸਨ ਸਗੋਂ ਇਹ ਕਹਿਣ ਗਏ ਸਨ ਕਿ ਸਾਨੂੰ ਹੁਣ ਕੇਵਲ ਜੁਡੀਸ਼ਿਅਰੀ ਉਤੇ ਭਰੋਸਾ ਹੈ। ਅਸੀਂ ਇਨਸਾਫ ਚਾਹੁੰਦੇ ਹਾਂ। ਸਰਕਾਰ ਨੇ ਜੱਜ ਵੀ ਮਾਰੇ ਖਾੜਕੂ ਵੀ। ਸਾਨੂੰ ਬਦਨਾਮ ਕਰਨ ਲਈ ਕਾਰਾ ਕੀਤਾ।

ਜਦੋਂ ਫੌਜ ਨੇ ਘਿਰੇ ਹੋਏ ਸਾਰੇ ਖਾੜਕੂ ਮਾਰ ਦਿੱਤੇ, ਹਸਪਤਾਲ ਵਿੱਚ ਪੋਸਟਮਾਟਮ ਵਾਸਤੇ ਲਾਸ਼ਾਂ ਆਉਣ ਲੱਗੀਆਂ। ਹਾਜ਼ਰ ਮੁਲਾਜਮ ਦਸਦਾ ਹੈ– ਹਸਪਤਾਲ ਫੌਜ ਨੇ ਕਬਜ਼ੇ ਵਿੱਚ ਲੈ ਲਿਆ। ਇੱਕ ਕੁੜੀ ਦੀ ਲਾਸ਼ ਆਈ ਤਾਂ ਫੌਜੀ ਨੇ ਉਸ ਉੱਪਰ ਥੁੱਕ ਕੇ ਕਿਹਾ– ਉਹੀ ਕੁੱਤੀ ਜਿਹੜੀ ਸਬ-ਮਸ਼ੀਨ ਨਾਲ ਗੋਲੀਆਂ ਦਾਗਦੀ ਸੀ। ਹਸਪਤਾਲ ਵਿੱਚ ਫੌਜੀ ਇੰਨੇ ਖੁਸ਼ ਫਿਰਦੇ ਦੇਖੇ ਜਿਵੇਂ ਪਿਕਨਿਕ ਮਨਾ ਰਹੇ ਹੋਣ। ਵਜੀਰਾਂ ਅਫਸਰਾਂ ਦੀਆਂ ਔਰਤਾਂ ਖਾਵੰਦਾਂ ਨਾਲ ਸਜ-ਧਜ ਕੇ ਆਈਆਂ। ਮ੍ਰਿਤਕਾਂ ਦੇ ਪਰਿਵਾਰ ਲਾਗੇ ਨਹੀਂ ਲੱਗਣ ਦਿੱਤੇ। ਸੂਹੀਏ, ਡਾਕਟਰਾਂ ਦੇ ਲਿਬਾਸ ਪਹਿਨ ਕੇ ਆਏ। ਅਖੀਰ ਵਿੱਚ ਸਭ ਲਾਸ਼ਾਂ ਵਿਹੜੇ ਵਿੱਚ ਰੱਖ ਕੇ ਵਾਰਿਸਾਂ ਨੂੰ ਕਿਹਾ– ਆਜੋ, ਆਪਣੇ ਆਪਣੇ ਬੰਦੇ ਸ਼ਨਾਖਤ ਕਰਕੇ ਲੈ ਜਾਓ, ਜੱਜਾਂ ਦੀਆਂ ਲਾਸ਼ਾਂ ਲੈਣ ਵਾਸਤੇ ਆਏ ਸੰਬੰਧੀਆਂ ਦੀ ਵੀ ਸਖਤ ਇੰਟੈਰੋਗੇਸ਼ਨ।

ਮੁਕਾਬਲੇ ਦੌਰਾਨ ਸਰਕਾਰੀ ਵਕੀਲ ਕਾਰਲੋ ਵਾਲ ਵਾਲ ਬਚ ਗਿਆ। ਦੋ ਦਿਨ ਬਾਦ ਉਸਦੀ ਮੌਤ ਕਿਵੇਂ ਹੋਈ, ਕਿਉਂ ਹੋਈ ਰਹੱਸ ਹੈ। ਸਰਕਾਰ ਨੇ ਚਸ਼ਮਦੀਦ ਗਵਾਹ ਜਿਉਂਦਾ ਨਹੀਂ ਛੱਡਣਾ ਚਾਹੇ ਸਰਕਾਰੀ ਵਕੀਲ ਹੋਵੇ। ਅਟਾਰਨੀ ਜਨਰਲ ਜੇਮ ਕਾਰਡੋਬ ਨੇ ਸਰਕਾਰ ਵੱਲੋਂ ਇਸ ਫੌਜੀ ਹਮਲੇ ਦੀ ਰਿਪਰੋਟ ਅਦਾਲਤ ਵਿੱਚ ਪੇਸ਼ ਕਰਨੀ ਸੀ। ਉਸਨੇ ਇਸ ਨਰਸੰਘਾਰ ਵਿੱਚ ਦੋ ਫੌਜੀ ਅਫਸਰਾਂ ਨੂੰ ਮੁੱਖ ਦੋਸ਼ੀ ਪਾਇਆ, ਤੇਰ੍ਹਵੇਂ ਬ੍ਰਿਗੇਡ ਦਾ ਜਨਰਲ ਅਤੇ ਆਰਮੀ ਖੁਫੀਆ ਏਜੰਸੀ ਦਾ ਮੁਖੀ ਕਰਨਲ। ਪੇਸ਼ੀ ਤੋਂ ਪਹਿਲਾਂ ਉਸਦਾ ਤਿਆਰ ਕੀਤਾ ਸਾਰਾ ਰਿਕਾਰਡ ਦਫਤਰੋਂ ਚੋਰੀ ਹੋ ਗਿਆ। ਇਹ ਤਾਂ ਰਿਕਾਰਡ ਗੁੰਮ ਹੋਇਆ, ਜੱਜ ਅਤੇ ਵਕੀਲ ਜਾਣਦੇ ਹਨ ਉਹ ਖੁਦ ਕਿਸੇ ਦਿਨ ਲਾਪਤਾ ਹੋ ਸਕਦੇ ਹਨ। ਫੌਜ ਨੇ ਸਰਕਾਰੀ ਆਗਿਆ ਲਿਆਂ ਬਗੈਰ ਇਮਾਰਤ ਤੇ ਹਮਲਾ ਕੀਤਾ ਪਰ ਬਾਅਦ ਵਿੱਚ ਰਾਸ਼ਟਰਪਤੀ ਬੇਟਾਂਕਰ ਦਾ ਬਿਆਨ ਆਇਆ, ''ਮੈਂ ਦੇਸ ਦਾ ਰਾਸ਼ਟਰਪਤੀ ਐਲਾਨ ਕਰਦਾ ਹਾਂ ਕਿ ਭਲੇ ਲਈ ਜਾਂ ਬੁਰੇ ਲਈ ਜੋ ਫੈਸਲੇ ਫੌਜ ਨੇ ਕੀਤੇ, ਮੇਰੇ ਕਹਿਣ ਤੇ ਕੀਤੇ, ਇਸ ਸਾਰੀ ਘਟਨਾ ਦੀ ਜਿੰਮੇਵਾਰੀ ਮੇਰੀ ਹੈ।'' ਦੇਸ਼ ਸਮਝ ਗਿਆ, ਫੌਜੀ ਜਰਨੈਲ ਨੂੰ ਅਤੇ ਖੁਦ ਨੂੰ ਬਚਾਉਣ ਲਈ ਰਾਸ਼ਟਰਪਤੀ ਨੇ ਝੂਠ ਬੋਲਿਆ।

ਰਾਸ਼ਟਰਪਤੀ ਗਰੀਬ ਘਰ ਦਾ ਜੰਮਪਲ ਸੀ, ਕਿਸੇ ਰਿਸ਼ਤੇਦਾਰ ਨੇ ਰਹਿਮ ਕਰਕੇ ਸਕੂਲ ਕਾਲਜ ਦਾ ਖਰਚਾ ਓਟ ਲਿਆ, ਇਹ ਲਾਅ ਦੀ ਡਿਗਰੀ ਕਰ ਗਿਆ, ਮੰਤਰੀ ਬਣਿਆਂ ਤੇ ਫਿਰ ਆਜ਼ਾਦ ਖਲੋਕੇ ਰਾਸ਼ਟਰਪਤੀ ਦੀ ਚੋਣ ਵਿੱਚ ਰਿਕਾਰਡ ਬਹੁਮਤ ਹਾਸਲ ਕੀਤਾ। ਇਕ ਵਾਰੀ ਬਾਗੀ ਲੀਡਰ ਨਾਲ ਗਲਬਾਤ ਕਰਦਿਆਂ ਦੋਵੇ ਸਾਬਤ ਕਰਨ ਲਗ ਪਏ ਸਨ ਕਿ ਵੱਧ ਗਰੀਬੀ ਕਿਸਨੇ ਦੇਖੀ। ਕੋਲੰਬੀਆ ਦੇ ਲੋਕਾਂ ਨੂੰ ਉਸ ਕੋਲੋਂ ਉਮੀਦਾਂ ਸਨ। ਮੈਡਰਿਡ ਵਿੱਚ ਬਾਗੀ ਨੇਤਾ ਦੀ 1983 ਵਿੱਚ, ਉਸ ਨਾਲ ਮੀਟਿੰਗ ਹੋਈ ਤਾਂ ਬਾਗੀ ਨੇ ਕਿਹਾ ਸੀ- ਚੋਣ ਦੌਰਾਨ ਕੀਤੇ ਵਾਅਦਿਆ ਵਿਚੋਂ ਜੇ ਤੀਜਾ ਹਿੱਸਾ ਵੀ ਪੂਰਾ ਕਰ ਦਿਉ, ਅਸੀਂ ਜੰਗ ਬੰਦ ਕਰ ਦਿਆਂਗੇ। ਨੋਬਲ ਲਾਰੀਏਟ ਗੈਬਰੀਲ ਗਾਰਸ਼ੀਆ ਮਾਰਕੇਜ਼ ਤੱਕ ਦੇ ਬੰਦੇ ਰਾਸ਼ਟਰਪਤੀ ਦੀ ਹਮਾਇਤ ਵਿੱਚ ਆ ਗਏ ਸਨ ਪਰ ਫੌਜ ਅਤੇ ਡਰੱਗ ਮਾਫੀਆ ਉਸ ਦੇ ਹੱਕ ਵਿੱਚ ਨਾ ਰਹੇ। ਹਾਲਾਤ ਏਨੇ ਗੰਭੀਰ ਹੋ ਗਏ ਕਿ ਸਰਕਾਰ ਅਤੇ ਬਾਗੀਆਂ ਵਿਚਕਾਰ ਵਿਚੋਲਗੀ ਕਰਨ ਦਾ ਖਤਰਾ ਉਠਾਉਣ ਲਈ ਕੋਈ ਬੰਦਾ ਲੱਭਣੋ ਹਟ ਗਿਆ। ਲਾਚਾਰ, ਮਾਯੂਸ, ਨਾਮ ਨਿਹਾਦ ਰਾਸ਼ਟਰਪਤੀ ਬੇਟਾਂਕਰ ਬਾਰੇ ਦੇਸ ਵਾਸੀ ਆਖਿਆ ਕਰਦੇ, ਸ਼ਾਨਦਾਰ ਇਨਸਾਨ ਪਰ ਕਮਜ਼ੋਰ ਰਾਸ਼ਟਰਪਤੀ। ਸਾਰੀ ਤਾਕਤ ਫੌਜ ਕੋਲ ਪਰ ਇਸ ਸੱਚ ਦਾ ਪਤਾ ਨਾਂ ਲੱਗੇ।

ਸੁਪਰੀਮ ਕੋਰਟ ਇਮਾਰਤ ਦੀ ਦੁਰਘਟਨਾ ਤੋਂ ਪੰਜ ਸਾਲ ਬਾਅਦ ਪੱਤਰਕਾਰ ਐਨਾ ਕੈਰੀਗਨ ਇਸ ਸਾਬਕ ਰਾਸ਼ਟਰਪਤੀ ਨੂੰ ਮਿਲੀ। ਪੁਛਿਆ- ਬਾਗੀਆਂ ਨਾਲ ਗੁਪਤ ਮੀਟਿੰਗਾਂ ਕਰਨ ਦੀ ਥਾਂ ਤੁਸੀ ਸ਼ਰੇਆਮ ਗੱਲਬਾਤ ਨੂੰ ਪਹਿਲ ਕਿਉਂ ਦਿੱਤੀ ਸੀ? ਰਾਸ਼ਟਰਪਤੀ ਹੱਸ ਪਿਆ- ਬਾਗੀ ਨੇਤਾ ਕਾਰਲੋ ਪਿਜਾਰੋ ਇਸ ਕੁਰਸੀ ਤੇ ਬੈਠਾ ਸੀ ਜਿਥੇ ਤੂੰ ਬੈਠੀ ਹੈਂ, ਨਾਲ ਬੈਠਾ ਸੀ ਦੂਜਾ ਬਾਗੀ ਐਂਟੋਨੀਓ ਪਿਜਾਰੋ। ਉਨ੍ਹਾਂ ਨਾਲ ਜੱਫੀ ਪਾ ਕੇ ਮਿਲਿਆ, ਪ੍ਰੈਸ ਅਤੇ ਟੀ.ਵੀ ਕੈਮਰੇ ਆਲੇ ਦੁਆਲੇ ਸਨ। ਮੈਂ ਕਿਹੜਾ ਚੋਰ ਹਾਂ ਜੋ ਲੁਕਦਾ ਛਿਪਦਾ ਫਿਰਾਂ? ਮੇਰੀ ਧੀ ਨੇ ਮੈਨੂੰ ਪੁੱਛਿਆ- ਪਾਪਾ, ਤੁਸੀਂ ਉਨ੍ਹਾਂ ਨੂੰ ਕਿਉ ਮਿਲ ਰਹੇ ਹੋ ਜਿਨ੍ਹਾਂ ਨੇ ਸੁਪਰੀਮ ਕੋਰਟ ਤੇ ਨਾਜਾਇਜ ਕਬਜਾ ਕਰ ਲਿਆ ਸੀ? ਮੈਂ ਕਿਹਾ- ਮੈ ਚਾਹੁੰਦਾ ਸੀ ਮੇਰੇ ਬੱਚੇ, ਤੇਰੇ ਬੱਚੇ ਅਮਨ ਦੀ ਜਿੰਦਗੀ ਜਿਉਣ, ਦੇਸ ਤਣਾਉ ਮੁਕਤ ਹੋਵੇ। ਸੁਰੱਖਿਅਤ ਭੱਵਿਖ ਵਾਸਤੇ ਰਾਜ਼ੀਨਾਵੇਂ ਕਰੀਦੇ ਹਨ ਬੀਬਾ।

ਰਾਸ਼ਟਰਪਤੀ ਫਿਲਾਸਫੀ ਪੜ੍ਹਦਾ ਹੈ, ਕਵਿਤਾ ਲਿਖਦਾ ਹੈ।

6 ਨਵੰਬਰ 1985 ਦੀ ਸ਼ਾਮ ਸੁਪਰੀਮ ਕੋਰਟ ਦੀ ਸ਼ਾਨਦਾਰ ਇਮਾਰਤ, ਉਨੀਵੀਂ ਸਦੀ ਦਾ ਬਿਹਤਰੀਨ ਤੁਹਫਾ ਗੁਰੀਲਿਆਂ ਨੇ ਘੇਰ ਲਿਆ, ਦਾਖਲ ਹੋ ਗਏ। ਕੋਲੰਬੀਅਨ ਲੋਕ ਕਿਹਾ ਕਰਦੇ- ਇਸ ਖੂਨੀ ਗਹਿਗੱਚ ਲੜਾਈ ਪਿਛੋਂ ਕੋਲੰਬੀਆ ਪਹਿਲਾਂ ਵਾਲਾ ਕੋਲੰਬੀਆ ਨਹੀਂ ਰਹੇਗਾ। ਉਹੀ ਗੱਲ ਹੋਈ, ਅੱਜ ਤਕ ਸਰਕਾਰ ਕਦੀ ਗੁਰੀਲਿਆਂ ਸਿਰ ਦੋਸ਼ ਮੜ੍ਹਦੀ ਹੈ, ਕਦੀ ਕਮਿਊਨਿਸਟਾਂ ਉਪਰ, ਕਦੀ ਡਰੱਗ ਮਾਫੀਏ ਉਪਰ ਦੋਸ਼ ਲਾਕੇ ਬਰੀ ਹੋਣ ਦਾ ਯਤਨ ਕਰ ਰਹੀ ਹੈ, ਬਰੀ ਨਹੀਂ ਹੋ ਸਕੀ। ਹੋ ਈ ਨਹੀਂ ਸਕਦੀ, ਉਪਰੇਸ਼ਨ ਬਲੂਸਟਾਰ ਵਾਂਗ। ਡਰੱਗ ਮਾਫੀਏ ਕੋਲ ਅੰਨ੍ਹਾਂ ਪੈਸਾ ਹੈ ਤੇ ਫੌਜ ਕੋਲ ਅੰਨ੍ਹੇ ਹਥਿਆਰ। ਪਰਜਾ ਅਤੇ ਸਰਕਾਰ ਦੋਵੇਂ ਅਪਾਹਜ। ਜਿਨ੍ਹਾਂ ਨੇ ਸਚ ਪ੍ਰਗਟ ਕਰਨਾ ਚਾਹਿਆ ਉਹ ਪੱਤਰਕਾਰ ਕਤਲ ਹੋ ਚੁੱਕੇ ਹਨ। ਲੋਕ ਏਨਾ ਕਹਿਕੇ ਸਬਰ ਕਰ ਲੈਂਦੇ ਹਨ- ਹਰੇਕ ਟੋਕਰੀ ਵਿੱਚ ਕੁਝ ਦਾਗੀ ਸੇਬ ਹੁੰਦੇ ਨੇ, ਫੌਜ ਵਿੱਚ ਵੀ ਬੇਈਮਾਨ ਅਫਸਰ ਹੈਗੇ। ਲੋਕ ਇੱਨੇ ਨਿੱਸਲ ਹੋ ਜਾਂਦੇ ਹਨ ਕਿ ਅਸਹਿਣਯੋਗ ਨੂੰ ਸਹਿ ਲੈਣ।

ਗੁਰੀਲਾ ਚੀਫ ਫਯਾਦ ਨੇ ਆਪਣੇ ਡਿਪਟੀ ਆਂਦਰੇ ਨੂੰ ਕਿਹਾ- ਸੁਪਰੀਮ ਕੋਰਟ ਬੰਦੀ ਬਣਾ ਕੇ ਜਦੋਂ ਸਰਕਾਰ ਨਾਲ ਗੱਲ ਹੋਵੇਗੀ, ਤੂੰ ਗੱਲ ਕਰੀਂ। ਆਂਦਰੇ ਕਾਨੂੰਨ ਵਿਚ ਗ੍ਰੈਜੂਏਟ ਤਾਂ ਹੈ ਹੀ ਸੀ, ਦੇਸ ਵਿਚ ਉਸ ਵਰਗੀ ਦਲੀਲ ਕਿਸੇ ਕੋਲ ਨਹੀਂ ਸੀ। ਸ਼ਾਨਦਾਰ ਦਿਮਾਗ। ਉਸਨੇ ਫਯਾਦ ਨੂੰ ਕਿਹਾ- ਕੀ ਇਹ ਹਮਲਾ ਫਾਇਦੇਮੰਦ ਹੋਵੇਗਾ? ਫਯਾਦ ਨੇ ਕਿਹਾ- ਤੇਰਾ ਸਵਾਲ ਤੇਰੇ ਅੰਦਰਲੇ ਡਰ ਨੇ ਪੁੱਛਿਐ, ਤਕੜਾ ਹੋ। ਆਂਦਰੇ ਬੋਲਿਆ- ਠੀਕ ਹੈ। ਮੇਰੇ ਦੇਸ਼ ਨੂੰ ਮੇਰੀ ਜਾਨ ਨਾਲ ਲਾਭ ਹੋਵੇ, ਦੇ ਦਿਆਗਾਂ। ਅਸੈਂਬਲੀ ਵਿਚ ਬੰਬ ਸੁੱਟਣ ਸ. ਭਗਤ ਸਿੰਘ ਜਾਏਗਾ, ਇਹ ਫੈਸਲਾ ਸੁਖਦੇਵ ਨੇ ਇਸ ਲਈ ਕੀਤਾ ਸੀ ਕਿਉਂਕਿ ਬੰਬ ਤਾਂ ਕੋਈ ਵੀ ਸੁੱਟ ਸਕਦਾ ਸੀ, ਬੰਬ ਸੁੱਟਣ ਪਿੱਛੋਂ ਪ੍ਰੈਸ ਦਾ, ਅਦਾਲਤ ਦਾ, ਬਾਦਲੀਲ ਸਾਹਮਣਾ ਕੇਵਲ ਭਗਤ ਸਿੰਘ ਕਰ ਸਕਦਾ ਸੀ।

ਆਂਦਰੇ ਦੀ ਪਤਨੀ ਮੇਰੀਨਾ ਨੇ ਐਨਾ ਨੂੰ ਦੱਸਿਆ- ਮੈਂ ਉਸਨੂੰ ਪਸੰਦ ਕਰਕੇ ਵਿਆਹ ਕਰਵਾਇਆ। ਦੋ ਬੱਚੇ ਹੋ ਗਏ ਤਾਂ ਮੈਂ ਉਨ੍ਹਾਂ ਦੀ ਸਲਾਮਤੀ ਵਾਸਤੇ ਤਲਾਕ ਲੈ ਲਿਆ। ਫੈਸਲਾ ਲੈਣਾ ਔਖਾ ਕੰਮ ਸੀ, ਪਰ ਕੀ ਕਰਦੀ? ਮੇਰੀਨਾ ਵਕੀਲ ਸੀ, ਅੰਦੋਲਨਕਾਰੀਆਂ ਦੇ ਕੇਸ ਲੜਦੀ। ਉਸਨੇ ਦੱਸਿਆ- ਬਗਾਵਤ ਕਰਦੇ ਕਿਸਾਨ ਕਿਹੋ ਜਿਹੇ ਸਨ ਸੁਣੋ। ਪੁਲਸ ਨੇ ਧਰਨੇ ਤੇ ਬੈਠੇ ਅੱਸੀ ਕਿਸਾਨ ਫੜ ਲਏ। ਜੇਲ੍ਹ ਵਿੱਚ ਪੁੱਜੇ ਤਾਂ ਜੇਲਰ ਨੇ ਪੁਲਸ ਨੂੰ ਦੱਸਿਆ, ਅੰਦਰ ਕੋਈ ਥਾਂ ਨਹੀਂ ਇਨ੍ਹਾਂ ਵਾਸਤੇ। ਦੋ ਸਿਪਾਹੀ ਸਨ। ਉਨ੍ਹਾਂ ਨੇ ਫੜੇ ਕਿਸਾਨਾ ਨੂੰ ਕਿਹਾ, ਜੇਲ੍ਹ ਦੇ ਬਾਹਰ ਬੈਠ ਜਾਓ। ਮੇਰੀਨਾ ਉਨ੍ਹਾਂ ਦੀ

ਪੈਰਵਾਈ ਲਈ ਗਈ। ਸਿਪਾਹੀਆਂ ਨੇ ਦੱਸਿਆ- ਅੰਦਰ ਥਾਂ ਈ ਨੀ। ਮੇਰੀਨਾ ਨੇ ਕਿਸਾਨਾ ਨੂੰ ਕਿਹਾ- ਤੁਸੀਂ ਘਰ ਜਾਓ। ਕਿਸਾਨ ਬੋਲੇ- ਨਹੀਂ ਬੀਬੀ, ਜੱਜ ਸਾਹਿਬ ਨੇ ਜੇਲ੍ਹ ਜਾਣ ਦਾ ਹੁਕਮ ਦਿੱਤੈ। ਇਨ੍ਹਾਂ ਦੋ ਸਿਪਾਹੀਆਂ ਨੂੰ ਪੁੱਛ ਲਵੋ ਚਾਹੇ। ਅਸੀ ਘਰ ਕਿਵੇਂ ਜਾ ਸਕਦੇ ਹਾਂ ਜਦੋਂ ਕਿ ਅਸੀ ਬੰਦੀ ਹਾਂ? ਇਹੋ ਜਿਹੇ ਲੋਕਾਂ ਨੂੰ ਬਾਗੀ ਕਹਿਕੇ ਸਰਕਾਰ ਗੋਲੀਆਂ ਨਾਲ ਭੁੰਨ ਦਿੰਦੀ। ਸੰਵਿਧਾਨਕ ਤਰੀਕੇ ਨਾਲ ਤਬਦੀਲੀ ਹੋ ਸਕਦੀ ਹੈ, ਆਂਦਰੇ ਨੂੰ ਯਕੀਨ ਨਾ ਰਿਹਾ। ਉਹ ਹਥਿਆਰਬੰਦ ਬਾਗੀ ਗ੍ਰੋਹ ਵਿੱਚ ਸ਼ਾਮਲ ਹੋ ਗਿਆ।

1980 ਵਿੱਚ ਬਾਗੀਆਂ ਨੇ ਬੋਗੋਟਾ ਦੂਤਾਵਾਸ ਵਿੱਚ ਰਾਜਦੂਤਾਂ ਨੂੰ ਬੰਦੀ ਬਣਾ ਲਿਆ ਜਿਨ੍ਹਾਂ ਵਿੱਚ ਅਮਰੀਕਾ ਦਾ ਦੂਤ ਵੀ ਸੀ। ਇੱਕ ਮਹੀਨਾ ਬੰਦ ਰੱਖੇ। ਆਖਰ ਦਸ ਲੱਖ ਡਾਲਰ ਦੇ ਕੇ ਛੁਟੇ। ਇੰਨੇ ਪੈਸੇ ਕਦੀ ਦੇਖੇ ਵੀ ਨਹੀਂ ਸਨ, ਦੁਨੀਆਂ ਵਿੱਚ ਚਰਚਾ ਵੀ ਬਹੁਤ ਹੋਈ। ਬਾਗੀਆਂ ਦੇ ਹੌਸਲੇ ਬੁਲੰਦ ਹੋ ਗਏ। ਇਸ ਤੋਂ ਪਹਿਲਾਂ ਮਿਲਟਰੀ ਬ੍ਰਿਗੇਡ ਦਾ ਅਸਲਾ-ਖਾਨਾਂ ਲੁਟ ਲਿਆ ਸੀ।

ਬਾਗੀਆਂ ਨੇ ਆਂਦਰੇ ਨੂੰ ਕਿਹਾ- ਸਰਕਾਰ ਵਾਅਦੇ ਕਰ ਕਰ ਮੁਕਰੀ, ਵੇਰਵੇ ਇਕੱਠੇ ਕਰੋ, ਸਰਕਾਰ ਨੇ ਹਿੰਸਾ ਦੀ ਜ਼ਿੰਮੇਵਾਰੀ ਸਾਬਤ ਕਰਨ ਲਈ ਕਮਿਸ਼ਨ ਬਿਠਾਏ ਪਰ ਉਨ੍ਹਾਂ ਦੀਆਂ ਪੜਤਾਲਾਂ ਛਾਪੀਆਂ ਨਹੀਂ। ਆਂਦਰੇ ਨੇ ਵਿਦਵਾਨਾ ਅਤੇ ਵਕੀਲਾਂ ਤੋਂ ਸਹਾਇਤਾ ਮੰਗੀ, ਭਰਪੂਰ ਹੁੰਗਾਰਾ ਮਿਲਿਆ ਪਰ ਕਿਸੇ ਨੂੰ ਪਤਾ ਨਹੀਂ ਸੀ ਇਹ ਸੁਪਰੀਮ ਕੋਰਟ ਤੇ ਕਬਜ਼ਾ ਕਰਨਗੇ।

ਪੰਜ ਨਵੰਬਰ 1985 ਸ਼ਾਮੀ 7:30 ਵਜੇ ਦੋਸਤ ਦੀ ਕਾਰ ਵਿੱਚ ਬੈਠ ਕੇ ਆਂਦਰੇ ਮੰਜ਼ਿਲ ਵਲ ਤੁਰਿਆ। ਸੋਚਦਾ ਗਿਆ, ਕੱਲ੍ਹ ਨੂੰ ਇਸ ਵੇਲੇ ਤੱਕ ਦੁਨੀਆਂ ਨੂੰ ਪਤਾ ਲੱਗ ਜਾਵੇਗਾ ਸਰਕਾਰ ਨੇ ਜਲਾਦਾਂ ਤੋਂ ਕਿਥੇ ਕਿਥੇ, ਕਿੰਨੇ ਕਿੰਨੇ ਬੰਦੇ ਮਰਵਾਏ ਹਨ, ਰੱਬ ਖੈਰ ਰੱਖੇ। ਜਿਵੇਂ ਦੂਤਾਵਾਸ ਘੇਰ ਕੇ ਗੋਡਣੀ ਲੁਆਈ ਸੀ, ਸੁਪਰੀਮ ਕੋਰਟ ਤੇ ਕਬਜ਼ਾ ਕਰਕੇ ਸਰਕਾਰ ਉਲਟਾ ਦਿਆਂਗੇ। ਮੁਲਕ ਨਵਾਂ ਬਣ ਜਾਏਗਾ। ਇਸ ਵਾਸਤੇ ਜੇ ਮਰਨਾ ਪੈ ਗਿਆ ਤਾਂ ਕੀ ਘਾਟਾ?

6 ਨਵੰਬਰ ਸਵੇਰੇ ਬੂੰਦਾ ਬਾਂਦੀ ਹੋ ਰਹੀ ਸੀ। ਪਾਰਕਿੰਗ ਵਿੱਚ ਕਾਰਾਂ ਲਾਕੇ ਜੱਜ ਅਤੇ ਵਕੀਲ ਇਮਾਰਤ ਦੀਆਂ ਪੌੜੀਆਂ ਚੜ੍ਹ ਰਹੇ ਸਨ। ਇਮਾਰਤ ਦੇ ਮੱਥੇ ਉਪਰ ਪਹਿਲੇ ਰਾਸ਼ਟਰਪਤੀ ਫਰਾਂਸਿਸਕੋ ਦਾ ਵਾਕ ਉਕਰਿਆ ਹੋਇਆ ਹੈ- ਕੋਲੰਬੀਆ ਵਾਸੀਓ, ਹਥਿਆਰਾਂ ਨੇ ਤੁਹਾਨੂੰ ਆਜਾਦੀ ਦਿੱਤੀ। ਕਾਨੂੰਨ ਤੁਹਾਨੂੰ ਇਨਸਾਫ ਦਏਗਾ। ਇਹ ਪੁਰਾਣੀ ਬਿਲਡਿੰਗ ਸ਼ਾਨਦਾਰ ਕਿਲ੍ਹਾ ਹੈ। ਇਸਦਾ ਨਾਮ ਨਿਆਂ-ਮਹਿਲ ਹੈ। ਖੌਫ ਚੁਫੇਰੇ ਮੰਡਰਾ ਰਿਹਾ ਹੈ। ਕਾਨੂੰਨ ਮੰਤਰੀ ਦਾ ਕਤਲ ਹੋ ਗਿਆ ਸੀ। ਉਸਨੇ ਰਾਸ਼ਟਰਪਤੀ ਤੋਂ ਮੰਗ ਕੀਤੀ ਸੀ ਕਿ ਅਜਿਹਾ ਕਾਨੂੰਨ ਬਣਾਉ ਜਿਸ ਨਾਲ ਡਰੱਗ ਮਾਫੀਏ ਦੇ ਅਪਰਾਧੀਆਂ ਨੂੰ ਵਿਦੇਸ਼ਾਂ ਵਿੱਚ ਗ੍ਰਿਫਤਾਰ ਕੀਤਾ ਜਾ ਸਕੇ। ਮਾਫੀਏ ਨੇ ਸ਼ਰੇਆਮ ਜੱਜਾਂ ਨੂੰ ਲਲਕਾਰਿਆ। ਅਦਾਲਤਾਂ ਅਤੇ ਘਰਾਂ ਦੇ ਸਿਰਨਾਵੇ ਤੇ ਧਮਕੀ ਪੱਤਰ ਲਿਖੇ, ਕਈਆਂ ਵਿੱਚ ਸੀ.ਡੀ ਰੱਖੀ ਹੁੰਦੀ ਸੀ ਜਿਸ ਵਿੱਚ ਘਰਵਾਲਿਆਂ ਦੇ ਨਿੱਜੀ ਫੋਨਾ ਉਪਰ ਹੋਈ ਗੱਲਬਾਤ ਦੀ ਰਿਕਾਰਡਿੰਗ ਹੁੰਦੀ, ਦੱਸਣ ਲਈ ਕਿ ਅਸੀਂ ਘਰਾਂ ਤੱਕ ਪੁਜ ਸਕਦੇ ਹਾਂ। ਇੱਕ ਖਤ ਵਿੱਚ ਜੱਜ ਨੂੰ ਲਿਖਿਆ ਸੀ, ''ਤੁਸੀਂ ਖੁਸ਼ਕਿਸਮਤ ਹੋ ਜਿਨ੍ਹਾਂ ਨੂੰ ਪਹਿਲੋਂ ਸੁਚੇਤ ਕਰ ਦਿੱਤਾ ਹੈ। ਆਪਣੀ ਅਤੇ ਆਪਣੇ ਬੱਚਿਆ ਦੀ ਜਿੰਦਗੀ ਕੀਮਤੀ ਸਮਝੋ। ਜੇਲ੍ਹ ਵਿੱਚ ਸੜਨ ਨਾਲੋਂ ਸਾਨੂੰ ਕਬਰਾਂ ਵਿੱਚ ਆਰਾਮ ਕਰਨਾ ਬਿਹਤਰ ਲੱਗਦਾ ਹੈ। ਅਸੀਂ ਸਿੱਧਾ ਵਾਰ ਕਰਿਆ ਕਰਦੇ ਹਾਂ, ਤੁਹਾਡੇ ਤੇ ਤਰਸ ਆਇਆ ਤਾਂ ਪੱਤਰ ਲਿਖਿਆ।''

ਮਹੀਨਾ ਪਹਿਲਾਂ ਸਰਕਾਰ ਨੂੰ ਭਿਣਕ ਪਈ ਕਿ ਨਿਆਂ-ਮਹਿਲ ਤੇ ਹਮਲਾ ਹੋ ਸਕਦਾ ਹੈ, ਰਖਿਆ ਮੰਤਰੀ ਨੇ ਆਰਮੀ ਚੀਫ ਨੂੰ ਸਖਤ ਸੁਰੱਖਿਆ ਪ੍ਰਬੰਧ ਕਰਨ ਲਈ ਲਿਖਤੀ ਹੁਕਮ ਦਿੱਤਾ। ਟੈਂਕ ਤਕ ਤੈਨਾਤ ਹੋ ਗਏ। ਪੰਜ ਨਵੰਬਰ, ਜਿਸ ਦਿਨ ਬਾਗੀ ਇੱਕਠੇ ਹੋ ਰਹੇ ਸਨ, ਉਸ ਸ਼ਾਮ ਸਾਰੀ ਸੁਰੱਖਿਆ ਹਟਾ ਲਈ। ਕਿਉਂ, ਕਿਸਦੇ ਹੁਕਮ ਨਾਲ? ਪਤਾ ਨੀ। ਪੜਤਾਲ ਦੌਰਾਨ ਦੋ ਕਰਨਲਾਂ ਨੇ ਲਿਖਤੀ ਬਿਆਨ ਦਿੱਤਾ- ਚੀਫ ਜਸਟਿਸ ਨੇ ਚਾਰ ਨਵੰਬਰ ਸਾਨੂੰ ਸ਼ਾਮੀ ਹੁਕਮ ਦਿੱਤਾ ਸੀ ਕਿ ਸੁਰੱਖਿਆ ਨਹੀਂ ਚਾਹੀਦੀ। ਚੀਫ ਜਸਟਿਸ ਹਮਲੇ ਵਿੱਚ ਮਾਰਿਆ ਗਿਆ ਸੀ। ਜਿਸ ਦਿਨ ਕਰਨਲਾਂ ਨੇ ਜੱਜ ਦਾ ਹੁਕਮ ਸੁਣਿਆ ਉਸ ਦਿਨ ਉਹ ਦੂਜੇ ਪ੍ਰਾਂਤ ਵਿੱਚ ਲੈਕਚਰ ਦੇਣ ਗਿਆ ਹੋਇਆ ਸਾਰਾ ਦਿਨ ਬਾਹਰ ਸੀ।

ਪੌਣੇ ਗਿਆਰਾਂ ਵਜੇ ਤਿੰਨ ਜੁਆਨ ਮੁੰਡੇ, ਚਾਰ ਕੁੜੀਆਂ ਸ਼ਾਨਦਾਰ ਲਿਬਾਸ ਵਿਚ ਆਏ, ਹੱਥਾਂ ਵਿਚ ਬਰੀਫ਼ਕੇਸ ਫੜੇ ਹੋਏ। ਨਕਲੀ ਸ਼ਨਾਖਤੀ ਕਾਰਡ ਦਿਖਾਕੇ ਗੇਟ ਅੰਦਰ ਲੰਘ ਗਏ। ਅੰਦਰ ਜਾ ਕੇ ਮਿਥੇ ਹੋਏ ਟਿਕਾਣੇ ਮੱਲ ਲਏ। ਸਾਰਿਆਂ ਕੋਲ ਹਥਿਆਰ।

ਅੰਦਰ ਜਾਕੇ ਬਾਹਰ ਫੋਨ ਤੇ ਕਿਹਾ– ਸਭ ਠੀਕ ਹੈ। ਇਹ ਸੁਣਕੇ 28 ਯੋਧੇ ਤਿੰਨ ਗੱਡੀਆਂ ਵਿਚ ਸਵਾਰ ਹੋ ਸੁਪਰੀਮ ਕੋਰਟ ਵਲ ਤੁਰੇ, ਇਕ ਟਰੱਕ ਹਥਿਆਰਾਂ ਦਾ ਭਰਿਆ ਹੋਇਆ, ਨਾਲ ਮਸ਼ੀਨ ਗੰਨਾ, ਗਰਨੇਡ, ਗੋਲੀਆਂ, ਖਾਣ ਪੀਣ ਦਾ ਰਾਸ਼ਣ, ਦਵਾਈਆ ਲੈਕੇ ਕਾਰਵਾਂ ਤੁਰ ਪਿਆ। ਅੰਡਰ ਗ੍ਰਾਊਂਡ ਪਾਰਕਿੰਗ ਦੇ ਗੇਟ ਤੇ ਦੋ ਸਿਪਾਹੀ ਚੈਕਿੰਗ ਲਈ ਖਲੋਤੇ ਸਨ। ਤੇਜ਼ ਗੱਡੀ ਨੇ ਇਕ ਥਾਏਂ ਦਰੜ ਦਿਤਾ। ਦੂਜਾ ਹਥਿਆਰ ਸੰਭਾਲਣ ਹੀ ਲੱਗਾ ਸੀ, ਗੋਲੀਆਂ ਦੀ ਬੋਛਾੜ ਨੇ ਢੇਰੀ ਕਰ ਦਿੱਤਾ। ਲੋਹੇ ਦਾ ਵੱਡਾ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ। ਇੱਕ ਮਿੰਟ ਦੇ ਸਮੇਂ ਅੰਦਰ ਪਹਿਲਾ ਹੱਲਾ ਸਫਲ।

ਆਪਣੇ ਨਾਲ ਅੰਦਰ ਇੱਕ ਨਰਸ ਅਤੇ ਕੈਮਰੇ ਨਾਲ ਲੈਸ ਇੱਕ ਪੱਤਰਕਾਰ ਕੁੜੀ ਨੂੰ ਲੈਕੇ ਗਏ, ਆਉਣ ਵਾਲੀਆਂ ਪੀੜ੍ਹੀਆਂ ਜਲਵੇ ਦੇਖਣਗੀਆਂ।

ਸਭ ਤੋਂ ਪਹਿਲਾਂ ਜੱਜ ਮੈਨੁਅਲ ਗੋਨਾ ਦੀ ਅਦਾਲਤ ਵਿੱਚ ਘੁਸੇ। ਇਹ ਜੱਜ ਗਰੀਬ ਬਾਪੂ ਦਾ ਪੁੱਤਰ ਸੀ, ਲਾਅ ਦੀ ਪੜ੍ਹਾਈ ਦਾ ਖਰਚ ਗਰੀਬ ਬਸਤੀਆਂ ਵਿੱਚ ਕਮੀਜ਼ਾਂ ਵੇਚ ਕੇ ਚਲਾਉਂਦਾ, ਸਭ ਤੋਂ ਛੋਟੀ ਉਮਰ ਦਾ ਜੱਜ ਪਰ ਸੰਵਿਧਾਨਕ ਮਸਲਿਆਂ ਵਿੱਚ ਸਭ ਤੋਂ ਨਿਪੁੰਨ। ਉਹ ਕੁਰਸੀ ਤੋਂ ਉਠਿਆ, ਛਾਤੀ ਤੇ ਕਰੌਸ ਬਣਾ ਕੇ ਕਿਹਾ– ਆਖਰ ਉਹ ਸਾਨੂੰ ਲੈਣ ਆ ਗਏ। ਜੱਜ ਅਤੇ ਬਾਕੀ ਬੰਦਿਆਂ ਨੇ ਹੁਕਮ ਅਨੁਸਾਰ ਹੱਥ ਸਿਰਾਂ ਉਪਰੋਂ ਦੀ ਖੜੇ ਕੀਤੇ, ਜਿਧਰ ਇਸ਼ਾਰਾ ਹੁੰਦਾ, ਤੁਰੀ ਗਏ। ਸਾਢੇ ਬਾਰਾਂ ਵਜੇ ਫੌਜ ਆ ਗਈ ਤੇ ਇਮਾਰਤ ਘੇਰ ਲਈ। ਦੋ ਹਜਾਰ ਸਿਪਾਹੀਆ ਨੇ, ਟੈਂਕਾਂ ਨੇ ਪੋਜ਼ੀਸਨਾਂ ਲੈ ਲਈਆਂ। ਕਮਾਂਡੋਆ ਨਾਲ ਭਰੇ ਹੈਲੀਕਾਪਟਰ ਆਲੇ ਦੁਆਲੇ ਘੁੰਮਣ ਲੱਗੇ, ਆਲੇ ਦੁਆਲੇ ਤੋਂ ਫੌਜ ਦੀ ਫਾਇਰਿੰਗ ਏਨੀ ਤੇਜ ਸੀ ਕਿ ਕਰਾਸ ਫਾਇਰਿੰਗ ਵਿੱਚ ਨਾ ਮਾਰੇ ਜਾਣ, ਹੈਲੀਕਪਟਰ ਪਰੇ ਚਲੇ ਗਏ। ਉਨ੍ਹਾਂ ਨੇ ਸਿਖਰਲੀ ਛੱਤ ਉੱਤੇ ਉਤਰਨਾ ਸੀ।

ਜੱਜ ਗੋਨਾ ਨੇ ਖਾੜਕੂ ਕਮਾਂਡਰ ਆਂਦਰੇ ਪਛਾਣ ਲਿਆ, ਹੱਥ ਮਿਲਾਇਆ। ਆਂਦਰੇ ਨੇ ਕਿਹਾ– ਸਾਡਾ ਮਨੋਰਥ ਤੁਹਾਡਾ ਨੁਕਸਾਨ ਕਰਨਾ ਨਹੀਂ। ਜੱਜ ਨੇ ਕਿਹਾ– ਮੈਨੂੰ ਪਤੈ। ਇਹ ਦੋਵੇਂ ਜਣੇ ਇੱਕੋ ਸਕੂਲ ਵਿੱਚ ਪੜ੍ਹੇ ਸਨ। ਦੋਵਾਂ ਨੇ ਚੈਨ ਦਾ ਸਾਹ ਲਿਆ। ਜਿਸ ਕਮਰੇ ਵਿੱਚ ਜੱਜ ਨੂੰ ਲਿਜਾਇਆ ਗਿਆ ਉਸ ਵਿਚੋਂ ਅਮਨੀਸ਼ਨ ਦੀ ਤਿਖੀ ਗੰਧ ਆ ਰਹੀ ਸੀ। ਆਂਦਰੇ ਨੇ ਕਿਹਾ– ਦੋ ਤਿੰਨ ਘੰਟਿਆ ਵਿੱਚ ਸਰਕਾਰ ਨਾਲ ਗੱਲ ਹੋਣ ਪਿਛੋ ਸਭ ਠੀਕ ਹੋ ਜਾਏਗਾ ਜੱਜ ਸਾਹਿਬ।

ਟੈਂਕ ਦੀ ਫਾਇਰਿੰਗ ਨੇ ਬੰਦ ਕੀਤੇ ਪਿੱਤਲ ਦੇ ਦਰਵਾਜੇ ਤੋੜਨੇ ਸੁਰੂ ਕਰ ਦਿੱਤੇ। ਚਾਰੇ ਪਾਸਿਓਂ ਹਥਿਆਰ ਦਹਾੜ ਰਹੇ ਸਨ, ਤੋਪਾਂ, ਮਸ਼ੀਨ ਗੰਨਾਂ। ਚੀਫ ਜਸਟਿਸ ਮਲਫੌਸੋ ਬੰਦੀ ਵਿੱਚ ਹੈ, ਬਾਕੀ ਦੇ ਜੱਜ, ਵਕੀਲ, ਮੁਲਾਜਮ ਆਪੋ ਆਪਣੇ ਕਮਰਿਆਂ ਵਿੱਚ ਸਹਿਮੇ ਦੜੇ ਬੈਠੇ ਹਨ। ਆਂਦਰੇ ਸਮਝਣ ਲਗਾ ਕਿ ਘਿਰ ਗਏ। ਉਸਨੇ ਚੀਫ ਜਸਟਿਸ ਨੂੰ ਕਿਹਾ, ਤੁਸੀਂ ਰਾਸ਼ਟਰਪਤੀ ਨਾਲ ਫੋਨ ਮਿਲਾ ਕੇ ਕਹੋ ਕਿ ਗੁਰੀਲਿਆਂ ਨਾਲ ਗੱਲ ਸੁਰੂ ਕਰੇ। ਚੀਫ ਨੇ ਰਾਸ਼ਟਰਪਤੀ ਭਵਨ ਫੋਨ ਮਿਲਾਇਆ, ਮਰਦਾਵੀਂ ਆਵਾਜ਼ ਵਿੱਚ ਜਵਾਬ ਮਿਲਿਆ, ਉਨ੍ਹਾਂ ਦਾ ਸਕੱਤਰ ਬੋਲ ਰਿਹਾਂ– ਇੱਕ ਮਿੰਟ ਉਡੀਕੋ, ਗੱਲ ਕਰਵਾਉਦਾਂ ਹਾਂ। ਦਹਾੜਦੀਆਂ ਤੋਪਾਂ ਵਿੱਚ ਚੀਫ ਜਸਟਿਸ, ਰਾਸ਼ਟਰਪਤੀ ਦਾ ਹੁੰਗਾਰਾ ਸੁਣਨ ਲਈ ਉਡੀਕਦਾ ਰਿਹਾ। ਫਿਰ ਵਾਜ ਆਈ– ਸੌਰੀ ਸਰ, ਰਾਸ਼ਟਰਪਤੀ ਜੀ ਇਸ ਸਮੇਂ ਗੱਲ ਨਹੀਂ ਕਰਨਗੇ। ਉਨ੍ਹਾਂ ਨੇ ਮੰਤਰੀ ਮੰਡਲ ਦੀ ਐਮਰਜੈਂਸੀ ਮੀਟਿੰਗ ਬੁਲਾ ਲਈ ਹੈ, ਉਥੇ ਬਿਜ਼ੀ ਹਨ। ਚੀਫ ਨੇ ਕਿਹਾ– ਮੈਂ ਵੀ ਗੈਰ ਜਰੂਰੀ ਗੱਲ ਨਹੀਂ ਕਰਨੀ। ਤੁਰਤ ਗਲ ਕਰਾ। ਉਧਰੋਂ ਆਵਾਜ਼ ਆਈ– ਤੁਸੀ ਆਪਣਾ ਫੋਨ ਨੰਬਰ ਲਿਖਵਾ ਦਿਉ। ਗਲ ਕਰਾ ਦਿਆਂਗਾ। ਕੋਲੰਬੀਆ ਦਾ ਰਾਸ਼ਟਰਪਤੀ ਦੇਸ ਦੇ ਚੀਫ ਜਸਟਿਸ ਨਾਲ ਗੱਲ ਨਹੀਂ ਕਰ ਰਿਹਾ, ਤੌਬਾ। ਹੌਸਲਾ ਕਰਕੇ ਉਹ ਪੌੜੀਆਂ ਵੱਲ ਮੂੰਹ ਕਰਕੇ ਉਚੀ ਉੱਚੀ ਚਿਲਾਇਆ– ਕਮਾਂਡਰੋ ਫਾਇਰਿੰਗ ਬੰਦ ਕਰੋ। ਅਸੀਂ ਖਤਰੇ ਵਿੱਚ ਹਾਂ। ਮੈਂ ਚੀਫ ਜਸਟਿਸ ਮਲਫੌਸੋ ਤੁਹਾਨੂੰ ਹੁਕਮ ਦੇ ਰਿਹਾ ਹਾਂ। ਲੋਕ ਜ਼ਖਮੀ ਹੋਕੇ, ਮਰ ਰਹੇ ਹਨ, ਰੈਡਕਰਾਸ ਦੀ ਲੋੜ ਹੈ। ਫਾਇਰਿੰਗ ਰੋਕੋ। ਤੁਰੰਤ ਰੋਕੋ !!! ਰਾਸ਼ਟਰਪਤੀ ਨੇ ਗੱਲ ਨਹੀਂ ਕਰਨੀ ਸੀ। ਉਸਨੇ ਫੌਜ ਨੂੰ ਕਹਿ ਦਿੱਤਾ– ਪੂਰਾ ਸਫਾਇਆ। ਫੌਜ, ਪੂਰੀ ਸੁਪਰੀਮ ਕੋਰਟ ਤਬਾਹ ਕਰ ਦੇਵੇ ਪਰਵਾਹ ਨਹੀਂ। ਸਰਕਾਰ ਬਚਣੀ ਚਾਹੀਦੀ ਹੈ। ਸਰਕਾਰ ਫੌਜੀ ਐਕਸ਼ਨ ਵਿੱਚ ਵਿਘਨ ਨਾ ਪਾਏ ਤੇ ਸਰਕਾਰ ਦੀ ਜ਼ਿੰਮੇਵਾਰੀ ਹੈ ਮੀਡੀਏ ਨੂੰ ਸ਼ੋਰ ਪਾਉਣ ਤੋਂ ਰੋਕੇ। ਰਾਸ਼ਟਰਪਤੀ ਨੇ ਆਪਣੇ ਵਿਰੋਧੀ ਸਿਆਸੀ ਲੀਡਰਾਂ ਨੂੰ ਫੋਨ ਕੀਤੇ, ਮੱਦਦ ਮੰਗੀ। ਇਮਾਰਤ ਵਿੱਚ ਖ਼ੂੰਖਾਰ ਗੋਲਾਬਾਰੀ। ਹੈਲੀਕਾਪਟਰਾਂ ਨੇ ਛੱਤ ਉਪਰ ਵੀ ਕਮਾਂਡੋ ਉਤਾਰ ਦਿੱਤੇ।

ਚੀਫ ਜਸਟਿਸ ਦਾ ਬੇਟਾ ਯਜ਼ੀਦ ਵਕੀਲ ਸੀ। ਅਪਰਾਧੀਆਂ ਅਤੇ ਨਸ਼ੇੜੀਆਂ ਦੇ ਮੁਕਦਮੇ ਲੜਦਾ, ਉਨ੍ਹਾਂ ਤੋਂ ਸੂਹ ਮਿਲ ਗਈ ਸੀ ਕਿ ਪੈਲਿਸ ਆਫ ਜਸਟਿਸ ਉਪਰ ਹਮਲਾ ਹੋ ਸਕਦਾ ਹੈ। ਉਸਦੇ ਪਿਤਾ ਨੂੰ ਯੋਰਪ ਵਿੱਚ ਲੈਕਚਰ ਕਰਨ ਦੇ ਸੱਦੇ ਮਿਲੇ ਹੋਏ ਸਨ। ਮੁਸ਼ਕਲ ਤਾਂ ਆਈ ਪਰ ਉਸਨੇ ਪਿਤਾ ਨੂੰ ਮਨਾ ਲਿਆ ਕਿ ਮਹੀਨੇ ਲਈ ਚਲੇ ਜਾਣ। ਹੁਣ ਪਤਾ

ਲੱਗਾ ਕਿ ਯਜ਼ੀਦ ਲੇਟ ਹੋ ਗਿਆ। ਯਜ਼ੀਦ ਨੇ ਪਿਤਾ ਨੂੰ ਫੋਨ ਕੀਤਾ, ਮਿਲ ਗਿਆ, ਫਾਇਰਿੰਗ ਦੀਆਂ ਆਵਾਜਾਂ ਆ ਰਹੀਆਂ ਸਨ। ਪਿਤਾ ਨੇ ਕਿਹਾ- ਰਾਸ਼ਟਰਪਤੀ ਨਾਲ ਮੇਰਾ ਸੰਪਰਕ ਨਹੀਂ ਹੋ ਰਿਹਾ। ਤੂੰ ਜਿਵੇਂ ਵੀ ਹੋ ਸਕੇ ਮਿਲ ਤੇ ਗੋਲੀਬੰਦੀ ਦਾ ਹੁਕਮ ਦਿਵਾ। ਇਥੇ ਪੂਰਾ ਜੀਆਘਾਤ ਹੋ ਜਾਵੇਗਾ। ਜੱਜ ਨੇ ਖੁਦ ਉਚੀ ਉਚੀ ਵਾਜਾਂ ਮਾਰਕੇ ਫੌਜੀ ਅਫਸਰਾਂ ਨੂੰ ਫਾਇਰ ਬੰਦ ਕਰਨ ਲਈ ਕਿਹਾ। ਫੌਜ ਨੇ ਗੈਸ ਦੇ ਗੋਲੇ ਸੁੱਟਣੇ ਸ਼ੁਰੂ ਕਰ ਦਿੱਤੇ।

ਨੀਲੀ ਚਿੱਟੀ ਗਾਹੜੀ ਗੈਸ ਸਿਰ ਨੂੰ ਚੜ੍ਹ ਰਹੀ ਸੀ, ਹੱਥੂ, ਨਿਛਾਂ ਸ਼ੁਰੂ। ਔਰਤਾਂ ਬੇਹੋਸ਼ ਹੋਣ ਲਗ ਗਈਆਂ। ਅੱਖਾ, ਕੰਨਾਂ, ਨੱਕ ਵਿੱਚ ਜਲਣ, ਉਲਟੀਆਂ। ਰਾਸ਼ਟਰਪਤੀ ਦੇ ਸੈਕਟਰੀ ਨੇ ਚੀਫ ਜਸਟਿਸ ਨਾਲ ਫੋਨ ਮਿਲਾਇਆ, ਕਮਾਲ, ਤੁਰੰਤ ਜੱਜ ਨੇ ਫੋਨ ਚੁੱਕ ਲਿਆ ਤੇ ਸੈਕਟਰੀ ਨੂੰ ਖਤਰਨਾਕ ਹਾਲਾਤ ਤੋਂ ਜਾਣੂ ਕਰਵਾਂਦਿਆਂ ਕਿਹਾ, ਤੁਰੰਤ ਗੱਲ ਕਰਾਉ। ਸੈਕਟਰੀ ਨੇ ਅੱਖਰ ਅੱਖਰ ਰਾਸ਼ਟਰਪਤੀ ਕੋਲ ਦੁਹਰਾ ਦਿੱਤਾ- ਫੌਜ ਨੂੰ ਗੋਲੀਬੰਦੀ ਦਾ ਹੁਕਮ ਦਿਉ। ਰਾਸ਼ਟਰਪਤੀ ਉਪਰ ਕੋਈ ਅਸਰ ਨਹੀਂ। ਚੀਫ ਜਸਟਿਸ ਸਮੇਤ ਨੌਂ ਜੱਜ ਬੰਦੀ ਹਨ, ਕਿਸੇ ਦਾ ਫੌਜ ਉਪਰ ਵਸ ਨਹੀਂ, ਕੋਈ ਲੀਡਰ ਗੱਲ ਸੁਣਨ ਲਈ ਤਿਆਰ ਨਹੀਂ, ਮੌਤ ਦੇ ਮੂੰਹ ਵਿੱਚੋਂ ਕੱਢਣ ਲਈ ਤਿਆਰ ਨਹੀਂ। ਆਂਦਰੇ ਆਤਮ ਸਮਰਪਣ ਕਰ ਦਿੰਦਾ ਜੇ? ਕਰਨਾ ਨਹੀਂ ਸੀ, ਕੋਲੰਬੀਅਨ ਗੁਰੀਲਾ ਹਾਰ ਜਾਏਗਾ, ਮਰ ਜਾਏਗਾ, ਹਥਿਆਰ ਨਹੀਂ ਸੁੱਟੇਗਾ। ਪਰ ਜਿਹੜੇ ਫਸੇ ਹੋਏ ਬੇਕਸੂਰ ਲੋਕ ਮਾਰੇ ਜਾਣਗੇ? ਮਾਰੇ ਜਾਣ, ਇਹੋ ਉਨ੍ਹਾਂ ਦੀ ਹੋਣੀ ਹੈ।

ਆਂਦਰੇ ਨੇ ਰੇਡੀਓ ਅਤੇ ਪ੍ਰੈਸ ਨਾਲ ਫੋਨ ਮਿਲਾਕੇ ਕਿਹਾ- ਜੇ ਸਰਕਾਰ ਗੋਲੀਬੰਦੀ ਦਾ ਹੁਕਮ ਨਹੀਂ ਦਿੰਦੀ, ਅਸੀ ਬੰਦੀ ਜੱਜਾਂ ਦੇ ਗੋਲੀਆਂ ਮਾਰ ਕੇ ਲਾਸ਼ਾਂ ਹੇਠਾਂ ਪਾਰਕ ਵਿੱਚ ਸੁੱਟ ਦਿਆਂਗੇ। ਉਨ੍ਹਾਂ ਦੇ ਕਤਲ ਦੀ ਜ਼ਿੰਮੇਵਾਰੀ ਰਾਸ਼ਟਰਪਤੀ ਸਿਰ ਹੋਵੇਗੀ। ਚੀਫ ਜਸਟਿਸ ਨੇ ਸੈਨੇਟ ਦੇ ਪ੍ਰਧਾਨ ਨਾਲ ਫੋਨ ਮਿਲਾਕੇ ਕਿਹਾ- ਰਾਸ਼ਟਰਪਤੀ ਗੱਲ ਨਹੀਂ ਕਰ ਰਿਹਾ, ਤੁਸੀਂ ਤੁਰੰਤ ਗੱਲ ਕਰਕੇ ਫੌਜ ਨੂੰ ਗੋਲੀਬੰਦੀ ਲਈ ਕਹੋ। ਫੌਜੀ ਤੀਜੀ ਮੰਜਲ ਤਕ ਅੱਪੜ ਗਏ, ਅਸੀ ਚੌਥੀ ਤੇ ਹਾਂ। ਮੌਤ ਯਕੀਨੀ ਹੈ। ਪ੍ਰਧਾਨ ਨੇ ਰਾਸ਼ਟਰਪਤੀ ਨੂੰ ਕਿਹਾ- ਗੋਲੀਬੰਦੀ ਕਰਾਕੇ ਜੱਜਾਂ ਦੀ ਜਾਨ ਬਚਾਓ। ਰਾਸ਼ਟਰਪਤੀ ਨੇ ਦੋ ਟੂਕ ਫੈਸਲਾ ਸੁਣਾ ਦਿੱਤਾ- ਮੈਂ ਫੌਜੀ ਐਕਸ਼ਨ ਵਿੱਚ ਦਖਲ ਨਹੀਂ ਦੇਣਾ। ਚੀਫ ਜਸਟਿਸ ਕੋਲ ਬੇਟੇ ਯਜ਼ੀਦ ਦਾ ਫੋਨ ਆਇਆ- ਦੋ ਘੰਟਿਆ ਤੋਂ ਕੋਸ਼ਿਸ਼ ਕਰ ਰਿਹਾਂ, ਰਾਸ਼ਟਰਪਤੀ ਨਾਲ ਨਾ ਗੱਲ ਹੋ ਸਕੀ ਨਾ ਮੀਟਿੰਗ। ਯਜੀਦ ਨੇ ਕਿਹਾ- ਪਿਤਾ ਜੀ ਰੇਡੀਓ ਦਾ ਨਿਊਜ਼ ਡਾਇਰੈਕਟਰ ਮੇਰੇ ਕੋਲ ਖਲੋਤਾ ਹੈ। ਉਸ ਨਾਲ ਗੱਲ ਕਰਾਵਾਂ? -ਕਰਾ। ਜੱਜ ਨੇ ਰੇਡੀਓ ਤੇ ਗੱਲ ਕੀਤੀ- ਜਿਵੇਂ ਮਰਜੀ ਕਰੋ ਗੋਲੀਬਾਰੀ ਬੰਦ ਕਰਾਓ, ਸਾਡੇ ਵਿਚੋਂ ਇਕ ਵੀ ਨਹੀਂ ਬਚੇਗਾ। ਲੋਕ ਰੇਡੀਓ ਵਿੱਚੋਂ ਦੀ ਟੈਂਕਾਂ ਤੋਪਾਂ ਗੱਜਣ ਦੀ ਆਵਾਜ਼ ਸੁਣ ਰਹੇ ਸਨ।

ਸੰਚਾਰ ਮੰਤਰੀ ਨੇ ਚੀਫ ਜਸਟਿਸ ਦੀ ਆਵਾਜ ਸੁਣਕੇ ਰੇਡੀਓ ਡਾਇਰੈਕਟਰ ਨੂੰ ਕਿਹਾ- ਬੰਦ ਕਰੋ ਇਸ ਜੱਜ ਦੀ ਗੱਲਬਾਤ। ਖਬਰ ਨਸ਼ਰ ਕਰੋ ਕਿ ਸ਼ਾਮੀ ਹੋਣ ਵਾਲਾ ਫੁੱਟਬਾਲ ਮੈਚ ਮਿਥੇ ਸਮੇਂ ਤੇ ਹੋਵੇਗਾ। ਲੋਕ ਕੁਮੈਂਟਰੀ ਸੁਣਨ।

ਲੋਕ ਸਮਝ ਗਏ ਰੇਡੀਓ ਉਪਰ ਸਰਕਾਰ ਨੇ ਕੰਟਰੋਲ ਕਰ ਲਿਆ, ਚੀਫ ਜਸਟਿਸ ਦੀ ਹੋਰ ਆਵਾਜ਼ ਨਹੀਂ ਸੁਣਾਈ ਦਏਗੀ, ਜਿਹੜੇ ਵਾਕ ਅਖੀਰਲੀ ਵਾਰ ਲੋਕਾਂ ਨੇ ਸੁਣੇ, ਉਹ ਜੱਜ ਦੀ ਕਬਰ ਵਿਚੋਂ ਬਾਰ ਬਾਰ ਗੂੰਜਣਗੇ।

ਫੌਜੀ ਜਰਨੈਲ ਜਾਣਦੇ ਹਨ ਬਾਗੀਆਂ ਦਾ ਅਸਲਾ ਮੁੱਕਣ ਵਾਲਾ ਹੈ, ਕੇਵਲ ਚੌਥੀ ਮੰਜਲ ਸਰ ਕਰਨੀ ਬਾਕੀ ਹੈ। ਹੁਣ ਜਦੋਂ ਫੌਜ ਦੀ ਜਿੱਤ ਯਕੀਨੀ ਹੈ, ਸਰਕਾਰ ਹਮਲਾਵਰਾਂ ਨਾਲ ਗੱਲਬਾਤ ਕਿਉਂ ਕਰੇ? ਆਮ ਲੋਕਾਂ ਵਿਚ ਅਜਿਹੇ ਵੀ ਹਨ ਜਿਹੜੇ ਖਾੜਕੂਆਂ ਦੇ ਹਮਦਰਦ ਹਨ, ਦੇਸ ਵਿੱਚ ਸਿਵਲਵਾਰ ਛਿੜ ਸਕਦੀ ਹੈ। ਦੁਕਾਨਾ ਵਿੱਚ ਲੁੱਟਮਾਰ ਅਤੇ ਅੱਗਜ਼ਨੀ ਸ਼ੁਰੂ ਹੋ ਵੀ ਗਈ ਹੈ। ਖਾੜਕੂਆਂ ਨਾਲ ਗੱਲਬਾਤ ਦਾ ਮਤਲਬ ਸਰਕਾਰ ਕਮਜ਼ੋਰ ਹੈ। ਬੰਦੀ ਜੱਜ ਸੋਚ ਰਹੇ ਹਨ- ਅਸੀਂ ਸਰਕਾਰ ਅਤੇ ਖਾੜਕੂਆਂ ਵਿਚਕਾਰ ਪੁਲ ਬਣ ਸਕਦੇ ਸਾਂ, ਦੋਵਾਂ ਧਿਰਾਂ ਨੇ ਪੁਲ ਤੋੜਨ ਦਾ ਫੈਸਲਾ ਕਰ ਲਿਆ ਹੈ। ਕੋਲੰਬੀਆ ਵਿੱਚ ਪਹਿਲਾਂ ਵੀ ਇਹੋ ਕੁਝ ਹੁੰਦਾ ਆਇਆ ਹੈ।

ਸ਼ਾਮ ਦੇ ਪੰਜ ਵੱਜ ਗਏ ਹਨ, ਹਨੇਰਾ ਪੈਣ ਲੱਗਾ, ਇਮਾਰਤ ਦੀ ਬਿਜਲੀ ਕੱਟ ਦਿੱਤੀ। ਟੀ.ਵੀ, ਪ੍ਰੈਸ ਵਾਲਿਆ ਦੀਆਂ ਫਲੱਡ ਲਾਈਟਾਂ ਮਿਲਟਰੀ ਹਰਕਤ ਇਉਂ ਦਿਖਾ ਰਹੀਆਂ ਸਨ ਜਿਵੇਂ ਹਾਲੀਵੁੱਡ ਦੀ ਕੋਈ ਸਨਸਨੀਖੇਜ਼ ਫਿਲਮ ਹੋਵੇ। ਸੱਤ ਵਜੇ ਨਸ਼ਰ ਹੋਣ ਵਾਲੀਆਂ ਖਬਰਾਂ ਵਾਸਤੇ ਮਸਾਲਾ ਇਕੱਠਾ ਹੋ ਰਿਹਾ ਸੀ। ਸਰਕਾਰ ਸੋਚ ਰਹੀ ਸੀ- ਕੀ ਲੋਕ ਸਵਾਲ ਕਰਨਗੇ ਕਿ ਉਚਤਮ ਅਦਾਲਤ ਉਪਰ ਤੋਪਾਂ ਟੈਕਾਂ ਨਾਲ ਹਮਲਾ ਕਿਉਂ ਕੀਤਾ? ਇਹ ਹਮਲਾ ਜੱਜਾਂ ਨੂੰ ਬਚਾਏਗਾ ਕਿ ਮਾਰੇਗਾ? ਵਧੀਕ ਦੋਸ਼ੀ ਕੌਣ ਹੈ? ਸਰਕਾਰ ਕਿ ਖਾੜਕੂ? ਫੌਜੀ ਹਮਲੇ ਦਾ ਮੁੱਖ ਜ਼ਿੰਮੇਵਾਰ ਕੌਣ ਹੈ? ਫੌਜੀ ਚੀਫ? ਕਾਨੂੰਨ ਮੰਤਰੀ? ਰਾਸ਼ਟਰਪਤੀ? ਖਾੜਕੂ? ਕਿ ਸਾਰੇ? ਕਾਨੂੰਨ ਮੰਤਰੀ, ਚੀਫ ਜਸਟਿਸ, ਖਾੜਕੂ, ਰਾਸ਼ਟਰਪਤੀ ਇੱਕੋ ਪਿਛੋਕੜ ਦੇ ਸਨ,

ਗਰੀਬ ਘਰਾਂ ਦੇ ਬੱਚੇ, ਇੱਕਠੇ ਖੇਡੇ, ਇਕੋ ਸਕੂਲ ਵਿੱਚ ਪੜ੍ਹੇ, ਇੱਕ ਦੂਜੇ ਨੂੰ ਜਾਣਦੇ, ਹੋਰ ਜੋ ਮਰਜੀ ਕਰਨ, ਇੱਕ ਦੂਜੇ ਨਾਲ ਵਿਸਾਹਘਾਤ ਨਹੀਂ ਕਰਦੇ। ਪਰ ਹੁਣ ਕੀ ਹੋਣ ਲੱਗਾ ਹੈ?

ਚੌਥੀ ਮੰਜ਼ਿਲ ਤੇ ਪੁੱਜਣ ਵਾਸਤੇ ਲੋਹੇ ਦਾ ਮਜ਼ਬੂਤ ਗੇਟ ਡਾਈਨਾਮਾਈਟ ਨਾਲ ਤੋੜਨ ਦੀਆਂ ਵਿਉਂਤਾਂ ਹੋ ਰਹੀਆਂ ਹਨ, ਕਦੀ ਕਦੀ ਵਜ਼ੀਰ ਜਦੋਂ ਖਾੜਕੂਆਂ ਨਾਲ ਗੱਲ ਕਰਨ ਦੀ ਸਲਾਹ ਦਿੰਦਾ ਹੈ, ਜਵਾਬ ਮਿਲਦਾ ਹੈ- ਵਿਜਈ ਹੋਣ ਲੱਗੀ ਫੌਜ ਦੇ ਹੌਸਲੇ ਪਸਤ ਹੋ ਜਾਣਗੇ, ਫੌਜੀ ਜਾਨਾ ਵਾਰ ਰਹੇ ਹਨ, ਸਰਕਾਰ ਦੁਸ਼ਮਣ ਨਾਲ ਗੱਲ ਕਰ ਰਹੀ ਹੈ!!

ਫੌਜੀ ਜਰਨੈਲ ਨੇ ਰਾਸ਼ਟਰਪਤੀ ਨੂੰ ਦੱਸਿਆ- ਚੌਥੀ ਮੰਜਿਲ ਉਪਰ ਅਸੀਂ ਕਬਜ਼ਾ ਕਰ ਲਿਆ ਹੈ। ਇਥੇ ਕੋਈ ਜਿਉਂਦਾ ਜਾਂ ਮੁਰਦਾ ਖਾੜਕੂ ਨਹੀਂ ਮਿਲਿਆ, ਨਾ ਬੰਦੀ ਬਣਾਏ ਜੱਜ ਹਨ। ਸ਼ਾਇਦ ਕਿਸੇ ਹੇਠਲੀ ਮੰਜਲ ਤੇ ਚਲੇ ਗਏ। ਜਰਨੈਲ ਦਾ ਕੋਰਾ ਝੂਠ। ਅਜੇ ਤਾਂ ਚੌਥੀ ਮੰਜ਼ਲ ਉਪਰ ਯੁੱਧ ਸ਼ੁਰੂ ਹੋਣਾ ਸੀ। ਸਵਾ ਸੱਤ ਵਜੇ ਚੀਫ ਜਸਟਿਸ ਨੇ ਸੈਨੇਟਰ ਮੋਰੇਨੂ ਨੂੰ ਆਖਰੀ ਫੋਨ ਕੀਤਾ- ਜੇ ਜੰਗਬੰਦੀ ਦਾ ਹੁਕਮ ਨਾ ਕੀਤਾ ਚੰਦ ਮਿੰਟਾਂ ਵਿੱਚ ਸਾਡੀ ਮੌਤ ਯਕੀਨੀ ਹੈ। ਸੈਨੇਟਰ ਨੇ ਤੁਰੰਤ ਰਾਸ਼ਟਰਪਤੀ ਨੂੰ ਫੋਨ ਕੀਤਾ। ਸੈਕਟਰੀ ਨੇ ਉਤਰ ਦਿੱਤਾ- ਰਾਸ਼ਟਰਪਤੀ ਜੀ ਮੀਟਿੰਗ ਵਿੱਚ ਹਨ, ਗਲ ਨਹੀਂ ਹੋ ਸਕਦੀ।

ਬਿਲਡਿੰਗ ਉਪਰ ਫਾਇਰਿੰਗ ਕਰਦੇ ਜਰਨੈਲ ਨੂੰ ਹੈਡ ਆਫਿਸ ਤੋਂ ਕਮਾਂਡਰ ਦੀ ਵਾਇਰਲੈਸ ਆਈ- ਧਮਾਕੇ ਘੱਟ ਸੁਣਾਈ ਦੇ ਰਹੇ ਹਨ। ਅਸਲਾ ਮੁੱਕ ਗਿਆ ਤਾਂ ਹੋਰ ਭੇਜਾਂ? ਕਿਤੇ ਇਮਾਰਤ ਬਚਾਉਣ ਦਾ ਖਿਆਲ ਤਾਂ ਨੀ ਆਉਣ ਲੱਗਾ? ਦੇਰ ਨਾ ਕਰੋ। ਸਫਾਇਆ ਕਰ ਦਿਉ। ਘੇਰਾ ਪਾਈ ਬੈਠੇ ਜਰਨੈਲ ਨੇ ਜਵਾਬ ਦਿੱਤਾ- ਫਿਕਰ ਨਾਂ ਕਰੋ ਹਜ਼ੂਰ, ਅਸਲਾ ਵਰਤਣ ਵੇਲੇ ਮੈਂ ਕੰਜੂਸੀ ਨਹੀਂ ਕਰਦਾ ਹੁੰਦਾ।

ਕੈਪਟਨ ਹੁਲੇਰੋ ਹਿੰਮਤੀ ਜੁਆਨ ਸੀ, ਜਿਸ ਕਰਕੇ ਉਸਦਾ ਨਾਮ ਬਾਜ ਰੱਖਿਆ ਹੋਇਆ ਸੀ। ਉਸਨੇ ਕਮਾਂਡਰ ਤੋਂ ਚੌਥੀ ਮੰਜ਼ਲ ਤੇ ਜਾਣ ਦੀ ਆਗਿਆ ਮੰਗੀ। ਲੋਹੇ ਦਾ ਗੇਟ ਟੁੱਟ ਚੁੱਕਾ ਸੀ। ਸਾਥੀਆਂ ਸਮੇਤ ਰੀਂਗਦਾ ਹੋਇਆ ਜਦੋਂ ਚੌਥੀ ਮੰਜ਼ਲ ਵਿੱਚ ਦਾਖਲ ਹੋਇਆ, ਗੋਲੀਆਂ ਦੀ ਬੁਛਾੜ ਨੇ ਖੋਪੜੀ ਫੀਤਾ ਫੀਤਾ ਕਰ ਦਿੱਤੀ। ਬਿਲਡਿੰਗ ਵਿੱਚ ਪਿੱਛੋਂ ਜਦੋ ਅੱਗ ਲੱਗ ਗਈ, ਉਸਦੀ ਲਾਸ਼ ਸੜ ਗਈ, ਮੁਰਦਿਆ ਵਿੱਚੋਂ ਵੀ ਪਛਾਣਿਆ ਨਹੀਂ ਗਿਆ।

ਮੋਨਿਕਾ ਨਾਮ ਦੀ ਖਾੜਕੂ ਕੁੜੀ ਬੰਦੀ ਕੀਤੇ ਜੱਜਾਂ ਦੇ ਕਮਰੇ ਵਿੱਚ ਆਈ ਤੇ ਤਿੱਖੀ ਆਵਾਜ਼ ਵਿੱਚ ਆਪਣੇ ਲੀਡਰ ਨੂੰ ਕਿਹਾ- ਪੂਰੀ ਇਮਾਰਤ ਨੂੰ ਅੱਗ ਲਾ ਦਿੱਤੀ ਹੈ। ਉਹ ਸਾਨੂੰ ਜਿਉਂਦਿਆਂ ਨੂੰ ਭੁੰਨਣਾਂ ਚਾਹੁੰਦੇ ਨੇ। ਗਰਾਊਂਡ ਫਲੋਰ ਉਪਰਲੀ ਲਾਇਬ੍ਰੇਰੀ ਨੂੰ ਅੱਗ ਲਾਈ ਸੀ। ਉਪਰਲੀਆਂ ਮੰਜਲਾਂ ਉਤੇ ਆਪ ਪੁੱਜ ਜਾਏਗੀ। ਪਿੱਛੋਂ ਆਰਮੀ ਨੇ ਬਿਆਨ ਇਹ ਦਿੱਤਾ ਸੀ ਕਿ ਖਾੜਕੂਆਂ ਨੇ ਅੱਗ ਲਾਈ ਸੀ। ਕਿਸੇ ਨੇ ਵੀ ਨਾ ਲਾਈ ਹੁੰਦੀ, ਇੰਨੀ ਜਬਰਦਸਤ ਫਾਇਰਿੰਗ ਵਿੱਚ ਲੱਕੜੀ ਦੇ ਰੈਕਾਂ ਵਿੱਚ ਪਈਆਂ ਕਿਤਾਬਾਂ, ਫਾਈਲਾਂ ਕਿਵੇਂ ਬਚ ਸਕਦੀਆਂ ਸਨ?

ਬਿਲਡਿੰਗ ਘੇਰੀ ਬੈਠੇ ਕਰਨਲ ਨੂੰ ਹੈਡ ਆਫਿਸ ਨੇ ਪੁੱਛਿਆ- ਕਿੰਨੇ ਬੰਦੀ ਬਣਾ ਲਏ? ਉੱਤਰ- ਇਕ ਸੌ ਅਠਾਈ। ਸਵਾਲ- ਚੀਫ ਜਸਟਿਸ ਜਾਂ ਕੋਈ ਹੋਰ ਜੱਜ ਰਿਹਾ ਕਰਵਾਇਆ? ਉਤਰ- ਅਜੇ ਤੱਕ ਇਕ ਵੀ ਨਹੀਂ, ਅੱਗਜ਼ਨੀ ਕਾਰਨ ਟੈਲੀਫੋਨ ਦੀਆਂ ਤਾਰਾਂ ਜਲ ਗਈਆਂ। ਸੰਚਾਰ ਦਾ ਸਿਸਟਮ ਖਤਮ। ਕਰਨਲ ਪ੍ਰੈਸ ਨੂੰ ਦੱਸ ਰਿਹਾ ਸੀ- ਸਭ ਕੁਝ ਠੀਕ ਠਾਕ ਹੋ ਗਿਆ। ਸਾਰੇ ਬੰਧਕ ਛੁਡਾ ਲਏ। ਰਿਪੋਟਰ ਨੇ ਪੁੱਛਿਆ- ਪਰ ਫਾਇਰਿੰਗ ਦੀ ਆਵਾਜ਼ ਆ ਰਹੀ ਹੈ? ਜਵਾਬ- ਇੱਕਾ ਦੁਕਾ ਖਾੜਕੂ ਕਾਬੂ ਕਰ ਰਹੇ ਹਾਂ। ਸਵਾਲ- ਬੰਦੀ ਜੱਜ ਕਿਵੇਂ ਹਨ? ਉਤਰ- ਅਜੇ ਜੱਜਾਂ ਦਾ ਕੋਈ ਪਤਾ ਨਹੀਂ ਲੱਗਾ। ਸਵਾਲ- ਚੀਫ ਜਸਟਿਸ ਨੂੰ ਬਚਾ ਲਓਗੇ? ਕਿਥੇ ਹੈ ਉਹ? ਕਰਨਲ- ਅਸੀਂ ਡੈਮੋਕਰੇਸੀ ਬਚਾਉਣ ਲੱਗੇ ਹੋਏ ਹਾਂ। ਬਚਾਲਾਂਗੇ। ਜੱਜਾਂ ਦਾ ਪਤਾ ਨਹੀਂ, ਸਮੇਤ ਅੱਠ ਹੋਰ ਜੱਜਾਂ, ਵਕੀਲਾਂ ਅਤੇ ਮੁਲਾਜਮਾਂ ਨਾਲ ਜਿਥੇ ਚੀਫ ਜਸਟਿਸ ਚੌਥੀ ਮੰਜ਼ਲ ਤੇ ਘਿਰਿਆ ਹੋਇਆ ਸੀ, ਇੱਕ ਫੌਜੀ ਨੇ ਹਨੇਰੇ ਵਿੱਚ ਦੇਖਣ ਵਾਲੀ ਐਨਕ ਨਾਲ ਨੌ ਵਜੇ ਸ਼ਾਮ ਦੇਖਿਆ ਅੱਗ ਦੀਆਂ ਲਪਟਾਂ ਨੇ ਸਾਰੇ ਜਣੇ ਸੁਆਹ ਕਰ ਦਿੱਤੇ। ਇੰਨੇ ਨੂੰ ਕਰਨਲ ਫੌਜੀ ਕੋਲ ਆ ਗਿਆ ਤੇ ਫੌਜੀ ਤੋਂ ਐਨਕ ਲੈ ਕੇ ਆਪ ਦੇਖਣ ਲੱਗਾ। ਫੌਜੀ ਨੇ ਲੋਕਾਂ ਦੀਆਂ ਹਿਰਦੇ ਵੇਧਕ ਚੀਕਾਂ ਸੁਣੀਆਂ ।

ਸਾਢੇ ਨੌ ਵਜੇ ਰਾਤ 6 ਨਵੰਬਰ 1985 ਬੁੱਧਵਾਰ ਆਰਮੀ ਚੀਫ ਨੇ ਰਾਸ਼ਟਰਪਤੀ ਨੂੰ ਦੱਸਿਆ- ਪੈਲਿਸ ਆਫ ਜਸਟਿਸ ਤੇ ਪੂਰਨ ਕਬਜਾ ਹੋ ਗਿਆ ਹੈ। ਰਾਸ਼ਟਰਪਤੀ ਅਤੇ ਉਸਦੇ ਵਜ਼ੀਰਾਂ ਨੇ ਸੁਖ ਦਾ ਸਾਹ ਲਿਆ ਅਤੇ ਸੌਣ ਵਾਸਤੇ ਚਲੇ ਗਏ। ਕਿੰਨੇ ਮਰੇ, ਕਿੰਨੇ ਬਚੇ, ਇਮਾਰਤ ਕਿਵੇਂ ਹੈ, ਬਾਦ ਵਿੱਚ ਦੇਖ ਲਾਂਗੇ।

ਆਪ੍ਰੇਸ਼ਨ ਵਿਚੋਂ ਬਚ ਗਏ ਚਸ਼ਮਦੀਦ ਗਵਾਹਾਂ ਨੇ ਦੱਸਿਆ– ਜੱਜਾਂ ਤੋਂ ਲੈ ਕੇ ਸਫਾਈ ਸੇਵਕਾਂ ਤੱਕ, ਫੌਜੀਆਂ ਤੋਂ ਲੈ ਕੇ ਖਾੜਕੂਆ ਤੱਕ, ਹਰੇਕ ਮਰਦ ਔਰਤ ਨੇ ਸ਼ਾਨਦਾਰ ਵਰਤਾਉ ਕੀਤਾ। ਖਾੜਕੂ ਬੰਦੀ ਜੱਜਾਂ ਨੂੰ ਸਰ ਕਹਿਕੇ ਬੁਲਾਉਂਦੇ। ਜੱਜਾਂ ਦੇ ਮੱਥੇ ਤੇ ਤਿਉੜੀ ਨਹੀਂ ਦੇਖੀ। ਵਿਧਾਤਾ ਨੇ ਫੈਸਲਾ ਕਰ ਰੱਖਆ ਸੀ ਕਿ ਇਹ ਸ਼ਾਨਦਾਰ ਬੰਦੇ ਇੱਕਠੇ ਮਰਨ। ਸਰਕਾਰੀ ਰਿਪੋਟ ਅਨੁਸਾਰ 58 ਲਾਸ਼ਾਂ/ਪਿੰਜਰ ਮਿਲੇ। ਪਿੰਜਰਾਂ ਤੋਂ  ਮਾਹਿਰਾ ਨੂੰ ਪਤਾ ਨਾ ਲੱਗਾ ਗੋਲੀ ਲਗ ਕੇ ਮੌਤ ਹੋਈ ਕਿ ਅੱਗ ਵਿੱਚ ਸੜਕੇ, ਸ਼ਨਾਖਤ ਤਾਂ ਹੋਣੀ ਹੀ ਕੀ ਸੀ। ਜਿਹੜੇ ਪਿੰਜਰਾਂ ਵਿੱਚ ਗੋਲੀਆਂ ਦੇ ਨਿਸ਼ਾਨ ਮਿਲੇ, ਮਾਹਿਰਾਂ ਨੇ ਦੱਸਿਆ, ਖਾੜਕੂਆਂ ਦੀਆਂ ਨਹੀਂ, ਫੌਜੀਆਂ ਦੀਆਂ ਗੋਲੀਆਂ ਦੇ ਨਿਸ਼ਾਨ ਸਨ। ਅੱਗ ਵਿੱਚੋ ਬਾਹਰ ਭਜਦੇ ਹੋਏ ਲੋਕ ਵੀ ਫੌਂਜ ਨੇ ਮਾਰੇ।

20×10 ਫੁੱਟ ਬੰਦੀਆਂ ਦਾ ਕਮਰਾ ਨੌ ਮਹੀਨਿਆ ਬਾਦ ਪੱਤਰਕਾਰ ਐਨਾ ਨੇ ਦੇਖਿਆ। ਖੂਨ ਦੇ ਛਿੱਟੇ ਦੇਖੇ, ਕੰਧਾ ਉਪਰ ਗੋਲੀਆਂ ਦੇ 17 ਨਿਸ਼ਾਨ ਗਿਣੇ। ਜਬਰੀਲ ਨੇ ਐਨਾ ਨੂੰ ਦੱਸਿਆ– ਇੱਕ ਗੁਰੀਲੇ ਦੇ ਗੋਲੀ ਵੱਜ ਗਈ। ਬੰਦੀ ਔਰਤਾਂ ਰਾਤ ਭਰ ਉਸਦੀ ਸੰਭਾਲ ਕਰਦੀਆਂ ਰਹੀਆਂ। ਇਕ ਜਣਾ ਵੀ ਦੂਜੇ ਉਪਰ ਕ੍ਰੋਧਵਾਨ ਨਹੀਂ ਦੇਖਿਆ, ਹਰੇਕ ਦਿਲ ਵਿੱਚ ਹਮਦਰਦੀ, ਸਤਿਕਾਰ। ਇਹ ਵਾਕ ਕਹਿੰਦੇ ਦੇਰ ਤੱਕ ਜਬਰੀਲ ਨੀਵੀ ਪਾਈ ਬੈਠਾ ਰਿਹਾ, ਬੋਲਿਆ ਨਾ ਗਿਆ। ਫਿਰ ਕਹਿਣ ਲੱਗਾ– ਕੰਮ ਤੇ ਹੋਵਾਂ ਜਾ ਵਿਹਲਾ, ਉਹ ਦ੍ਰਿਸ਼ ਅੱਖਾਂ ਅੱਗੋਂ ਪਰ੍ਹੇ ਨਹੀਂ ਹਟਦੇ। ਸੋਚਦਾ ਹੁੰਨਾ, ਸਰਕਾਰ ਗਲਬਾਤ ਕਰ ਲੈਂਦੀ ਤਾਂ ਚੰਗਾ ਨਾ ਹੁੰਦਾ? ਗੁਰੀਲਿਆਂ ਨੂੰ ਲਗਦਾ ਸੀ ਗੱਲ ਹੋਵੇਗੀ, ਇਸ ਅੰਤ ਦਾ ਉਨ੍ਹਾਂ ਨੂੰ ਵੀ ਪਤਾ ਨਹੀ ਸੀ, ਪੈਂਤੀ ਮਰਦਾਂ ਔਰਤਾਂ ਵਿੱਚੋਂ ਕੇਵਲ ਇੱਕ ਬਚਿਆ ਸੀ ਆਂਦਰੇ, ਅਧਖੜ ਉਮਰ ਦਾ ਬੁਧੀਵਾਨ, ਜਬਰੀਲ ਗਾਰਸ਼ੀਆ ਵਰਗੇ ਨੋਬਲ ਲਾਰੀਏਟ ਚਿੰਤਕ ਦਾ ਦੋਸਤ। ਰਾਸ਼ਟਰਪਤੀ ਤੋਂ ਲੈ ਕੇ ਜੱਜ, ਵਕੀਲ, ਸਾਰੇ ਉਸਨੂੰ ਜਾਣਦੇ ਸਨ। ਐਂਟੀਟੈਂਕ ਰਾਕਟ ਲਾਂਚਰ ਮੰਗਵਾਏ ਸਨ, ਪਾਨਾਮਾ ਨਹਿਰ ਰਾਹੀ ਵਿਦੇਸ਼ੀਂ ਬੈਠੇ ਹਮਦਰਦਾਂ ਨੇ ਭੇਜਣੇ ਸਨ, ਆਏ ਨਹੀਂ। ਆਂਦਰੇ ਨੇ ਕਿਹਾ ਵੀ ਸੀ ਕਿ ਜਦੋਂ ਤਕ ਅਸਲਾ ਪੂਰਾ ਨਹੀ ਹਮਲਾ ਨਾ ਕਰੋ, ਖਾੜਕੂ ਮੰਨੇ ਨਹੀਂ। ਕਹਿੰਦੇ ਹਮਲੇ ਤੋ ਬਾਦ ਦਾ ਕੋਲੰਬੀਆਂ ਹਮਲੇ ਤੋਂ ਪਹਿਲਾਂ ਵਾਲੇ ਕੋਲੰਬੀਆਂ ਤੋਂ ਵੱਖਰਾ ਹੋਵੇਗਾ। ਕਦੀ ਸੋਚਿਆ ਵੀ ਨਹੀਂ ਸੀ ਬੰਦੀ ਕੀਤੇ ਜੱਜਾਂ ਨੂੰ ਫੌਜ ਆਪ ਮਾਰ ਦੇਵਗੀ।

ਖਾੜਕੂਆਂ ਨੂੰ ਲੱਗਦਾ ਸੀ, ਜਦੋ ਦੂਤਾਵਾਸ ਘੇਰਿਆ ਸੀ, ਸਰਕਾਰ ਗੱਲਬਾਤ ਵਾਸਤੇ ਤਿਆਰ ਹੋ ਗਈ, ਹੁਣ ਜੱਜਾਂ ਨੂੰ ਬਚਾਏਗੀ। ਇਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਦੂਤਾਵਾਸ ਵਿੱਚ ਤਾਂ ਅਮਰੀਕਨ, ਕੈਨੇਡੀਅਨ ਤੇ ਯੂਰੋਪੀਅਨ ਦੂਤ ਬੰਦੀ ਕਰ ਲਏ ਸਨ, ਉਨ੍ਹਾਂ ਦੀਆਂ ਸਰਕਾਰਾਂ ਨੇ ਉਨ੍ਹਾਂ ਨੂੰ ਬਚਾਉਣਾ ਹੀ ਸੀ। ਇੱਥੇ ਜੱਜਾਂ ਦੀ ਕਿਸ ਨੂੰ ਪ੍ਰਵਾਹ ਜਿਹੜੇ ਕਈ ਵਾਰ ਸਰਕਾਰ ਦੀ ਵੀ ਖਿਚਾਈ ਕਰ ਦਿੰਦੇ ਸਨ। ਖਾੜਕੂ ਇੱਥੋਂ ਇੱਕ ਜੱਜ ਨੂੰ ਗੋਲੀ ਮਾਰ ਕੇ ਚੌਥੀ ਮੰਜ਼ਲ ਤੋਂ ਹੇਠਾ ਸੁੱਟ ਸਕਦੇ ਸਨ, ਪਰ ਉਹ ਦਰਿੰਦੇ ਸਨ ਹੀ ਨਹੀਂ। ਉਨ੍ਹਾਂ ਨੇ ਕਾਲੀ ਕਰਤੂਤ ਨਹੀਂ ਕਰਨੀ ਸੀ। ਬੰਦੀ ਜੱਜ ਬੇਚੈਨ ਨਹੀਂ ਹੋਏ, ਖਾੜਕੂ ਉਨ੍ਹਾਂ ਦੇ ਦੁਸ਼ਮਣ ਨਹੀ ਸਨ। ਆਂਦਰੇ ਵਰਗਾ ਸ਼ਾਨਦਾਰ ਮਨੁੱਖ ਉਨ੍ਹਾਂ ਵਿੱਚ ਮੌਜੂਦ ਸੀ। ਗੋਨਾ ਨੇ ਆਂਦਰੇ ਨੂੰ ਕਿਹਾ– ਸਾਰੇ ਬੰਦੀ ਧੂਏਂ ਸਦਕਾ ਹੀ ਮਰ ਜਾਣਗੇ, ਕਿਧਰੇ ਹੋਰ ਲੈ ਚਲੋ, ਆਂਦਰੇ ਨੇ ਇਕ ਖਾੜਕੂ ਨੂੰ ਕਿਹਾ ਹੋਰ ਕਮਰਾ ਦੇਖ ਕੇ ਆ। ਉਹ ਤੇਜੀ ਨਾਲ ਵਾਪਸ ਆਇਆ ਤੇ ਕਿਹਾ– ਹੇਠਲੀ ਮੰਜਲ ਤੇ ਵੱਡਾ ਗੁਸਲਖਾਨਾਂ ਠੀਕ ਹੈ। ਉਥੇ ਚਲੋ। ਸਾਰੇ ਕਤਾਰ ਵਿੱਚ ਹੇਠ ਦੂਜੇ ਕਮਰੇ ਵਿੱਚ ਚਲੇ ਗਏ।

ਇੱਕ ਖਾੜਕੂ ਕਿਧਰੋਂ ਟ੍ਰਾਂਜਿਸਟਰ ਲੈ ਆਇਆ। ਸੈਲ ਕਮਜੋਰ ਪਰ ਧੀਮੀ ਆਵਾਜ਼ ਆ ਰਹੀ ਸੀ। ਖਬਰਾਂ ਚਲ ਰਹੀਆਂ ਸਨ। ਬੰਦੀ ਅਤੇ ਖਾੜਕੂ ਸਾਹ ਰੋਕ ਕੇ ਖਬਰਾਂ ਸੁਣਨ ਲੱਗੇ। ਸਰਕਾਰ ਦਾ ਬਿਆਨ ਸੀ– ਆਪ੍ਰੇਸ਼ਨ ਮੁਕੰਮਲ ਕਰ ਲਿਆ। ਸਾਰੇ ਬੰਦੀ ਛੁਡਾ ਲਏ ਹਨ। ਇਹ ਖਬਰ ਸੁਣਦਿਆਂ ਸਭ ਦੇ ਰੰਗ ਉਡ ਗਏ। ਯਾਨੀ ਕਿ ਸਰਕਾਰ ਨੂੰ ਪਤਾ ਨਹੀ ਕਿ ਬੰਦੀ ਅੰਦਰ ਹਨ? ਹੁਣ ਬਚਾਉ ਦਾ ਕੀ ਰਸਤਾ ਨਿਕਲੇਗਾ ਜਦੋਂ ਬੰਦੀ ਕੋਈ ਹੈ ਈ ਨਹੀਂ।

ਜੱਜ ਗੋਨਾ ਨੇ ਆਂਦਰੇ ਨੂੰ ਡਾਇਰੀ ਦਿੱਤੀ ਜਿਸ ਵਿੱਚ ਜੱਜਾਂ, ਵਜੀਰਾਂ, ਪੱਤਰਕਾਰਾਂ ਦੇ ਫੋਨ ਨੰਬਰ ਸਨ, ਕਿਹਾ– ਇਨ੍ਹਾਂ ਨਾਲ ਫੋਨ ਮਿਲਾਉ। ਯਤਨ ਕੀਤਾ ਪਰ ਸਭ ਟੈਲੀਫੋਨ ਡੈਡ। ਆਂਦਰੇ ਨੂੰ ਹੱਲ ਸੁੱਝਿਆ। ਉਸਨੇ ਜੱਜ ਗੋਨਾ ਨੂੰ ਕਿਹਾ ਤੁਸੀ ਬਾਹਰ ਜਾਉ, ਉਚੀ ਉਚੀ ਚੀਕ ਕੇ ਕਹੋ ਤੁਸੀਂ ਜੱਜ ਹੋ ਤੇ 70 ਹੋਰ ਬੰਦੇ ਇੱਕ ਕਮਰੇ ਵਿੱਚ ਬੰਦੀ ਨੇ। ਤੁਹਾਨੂੰ ਖਤਰਾ ਹੈ। ਫੌਜੀਆਂ ਵਾਸਤੇ ਅੰਦਰ ਕੋਈ ਬੰਦੀ ਨਹੀ, ਤੁਹਾਨੂੰ ਖਾੜਕੂ ਸਮਝ ਕੇ ਮਾਰ ਦੇਣਗੇ। ਜੱਜ ਅਤੇ ਜਬਰੀਲ ਕਮਰਿਓਂ ਬਾਹਰ ਨਿਕਲੇ, ਉਚੀ-ਉਚੀ ਚਿੱਲਾਏ, ਅਸੀ ਬੰਦੀ ਜੱਜ ਹਾਂ, ਬਚਾਓ, ਬਚਾਓ, ਬਾਹਰੋਂ ਕੋਈ ਹਿਲਜੁਲ ਨਹੀਂ, ਪੰਜ ਮਿੰਟ ਚਿੱਲਾਂਦੇ, ਪੰਜ ਮਿੰਟ ਸਾਹ ਲੈਂਦੇ। ਫੌਜ ਵਿਚ ਹਿਲਜੁਲ ਹੋਈ, ਚਿੱਲਾਂਦੇ ਜੱਜ ਵੱਲ ਗੋਲੀਆਂ ਦੀ ਵਾਛੜ ਆਈ, ਥਮਲੇ ਦੀ ਓਟ ਲਈ ਹੋਣ ਕਰਕੇ ਬਚਿਆ ।

ਫੌਜ ਨੇ ਸਵੇਰੇ ਦੋ ਵਜੇ ਆਖਰੀ ਹਮਲਾ ਕੀਤਾ। ਦੂਜੀ ਮੰਜਲ ਦੀਆਂ ਪੌੜੀਆਂ ਨੇੜੇ ਬੈਠੀ ਖਾੜਕੂ ਕੁੜੀ ਦੀ ਮਸ਼ੀਨ ਗੰਨ ਏਨੀ ਜਬਰਦਸਤ ਕਿ ਫੌਜੀ ਹੱਤਾਸ਼ ਹੋ ਗਏ, ਪਿਛੇ ਹਟ ਗਏ। ਲੋਕ ਰੇਡਿਓ, ਟੀਵੀ ਚੌਵੀ ਘੰਟੇ ਲਾਈ ਰੱਖਦੇ ਕਿ ਪੈਲੇਸ ਦੀ ਕੀ ਖਬਰ ਹੈ, ਫੁਟਬਾਲ ਮੈਚ ਦੀ ਕੁਮੈਂਟਰੀ ਤੇ ਮਿਸ ਕੋਲੰਬੀਆਂ ਦੀ ਚੋਣ ਦੀਆਂ ਖਬਰਾਂ ਤੋਂ ਇਲਾਵਾ ਕੋਈ ਖਬਰ ਨਹੀਂ।

ਨੇੜੇ ਬਸਤੀਆਂ ਵਿੱਚ ਲੋਕ ਪੈਲੇਸ ਆਫ ਜਸਟਿਸ ਵਿਚੋਂ ਨਿਕਲਦੀਆਂ ਨੀਲੀਆਂ ਲਾਟਾਂ ਦੇਖ ਰਹੇ ਸਨ। ਪੱਤਰਕਾਰਾਂ ਦੇ ਕੈਮਰੇ ਫਾਇਰ-ਬ੍ਰਿਗੇਡ ਦੇ ਸਟਾਫ ਦੀਆਂ ਫੋਟੋਆਂ ਖਿੱਚ ਰਹੇ ਸਨ, ਲਾਲ ਪੀਲੀਆਂ ਵਰਦੀਆਂ ਪਾਈ ਉਹ ਇਮਾਰਤ ਸੜਦੀ ਦੇਖ ਰਹੇ ਸਨ। ਉਨ੍ਹਾਂ ਨੇ ਗੋਲ ਕੀਤੀਆਂ ਪਾਣੀ ਦੀਆਂ ਪਾਈਪਾਂ ਵੀ ਸਿਧੀਆਂ ਨਹੀ ਕੀਤੀਆ। ਨਾਂ ਪਾਣੀ ਨਾਲ ਭਰੇ ਟੈਂਕਰ ਹਿੱਲੇ ਨਾਂ ਬੰਦੇ। ਇਹ ਇਮਾਰਤ ਸ਼ਹਿਰ ਦਾ ਨਹੀਂ, ਦੇਸ ਦਾ ਦਿਲ ਹੈ, ਇਸ ਦਾ ਇੱਕ ਇਤਿਹਾਸ ਹੈ। ਫੌਜ ਇਸਨੂੰ ਅੱਗ ਲਾ ਰਹੀ ਹੈ, ਫਾਇਰ-ਬ੍ਰਿਗੇਡ ਤਮਾਸ਼ਾ ਦੇਖ ਰਿਹਾ ਹੈ। ਲੋਕ ਇੱਕ ਦੂਜੇ ਨੂੰ ਪੁੱਛਦੇ- ਰਾਸ਼ਟਰਪਤੀ ਕਿਥੇ ਹੈ? ਕਈ ਆਖਦੇ ਉਸਨੂੰ ਫੌਜ ਲੈ ਗਈ ਹੈ। ਫੌਜ ਨੇ ਸਰਕਾਰ ਤੇ ਕਬਜਾ ਕਰ ਲਿਆ ਹੈ। ਜਿੰਨੇ ਮੂੰਹ ਉਨੀਆਂ ਗੱਲਾਂ। ਅਰਜਨਟਾਈਨਾ ਅਤੇ ਚਿੱਲੀ ਦੇ ਲੋਕ ਤਾਨਾਸ਼ਾਹ ਫੌਜੀਆਂ ਦੀ ਦਰਿੰਦਗੀ ਝੱਲ ਚੁਕੇ ਸਨ। ਕੋਲੰਬੀਆਂ ਦੇ ਲੋਕ ਡਰੇ ਬੈਠੇ ਸਨ। ਸੁਪਰੀਮ ਕੋਰਟ ਦੀ ਸੁਆਹ ਉਪਰ ਫੌਜ ਆਪਣੀ ਨਵੀਂ ਸਰਕਾਰ ਦਾ ਐਲਾਨ ਕਰ ਸਕਦੀ ਹੈ।

ਜਬਰੀਲ ਨੇ ਦੱਸਿਆ- ਜੱਜ ਗੋਨਾ ਨੇ ਆਂਦਰੇ ਨੂੰ ਕਿਹਾ- ਤੁਸੀਂ ਜਿਹੜੇ ਮਨੁੱਖੀ ਅਧਿਕਾਰਾਂ ਦੀ ਮੁਹਾਰਨੀ ਪੜ੍ਹਦੇ ਹੋ, ਸਾਨੂੰ ਬੰਦੀ ਬਣਾ ਕੇ ਕਿਵੇਂ ਸਾਬਤ ਕਰੋਗੇ ਤੁਹਾਡੀ ਕਹਿਣੀ ਤੇ ਕਰਨੀ ਇੱਕ ਹੈ? ਇੱਕ ਮੁਲਾਜ਼ਮ ਔਰਤ ਬੋਲੀ- ਬੇਕਸੂਰਾਂ ਨੂੰ ਬਲੀ ਦੇ ਬੱਕਰੇ ਬਣਾ ਕੇ ਕੀ ਲੱਭੇਗਾ ਤੁਹਾਨੂੰ? ਆਂਦਰੇ ਕੋਲ ਜਵਾਬ ਨਹੀਂ ਸੀ, ਨੀਵੀਂ ਪਾਈ ਸੁਣੀ ਗਿਆ, ਕਹੀ ਜਾਂਦਾ, ਸਾਡਾ ਇਰਾਦਾ ਤੁਹਾਡਾ ਨੁਕਸਾਨ ਕਰਨਾ ਨਹੀਂ। ਜਬਰੀਲ ਨੇ ਕਿਹਾ- ਸਾਨੂੰ ਪਤਾ ਸੀ ਇਹ ਸਾਨੂੰ ਮਾਰਨਗੇ ਨਹੀਂ, ਸਾਡੇ ਬਚਾਉ ਵਿੱਚ ਹੀ ਇਨ੍ਹਾਂ ਦਾ ਬਚਾਉ ਹੈ, ਅਸੀਂ ਇਨ੍ਹਾਂ ਦੀ ਜ਼ਿੰਦਗੀ ਦੇ ਪਾਸਪੋਰਟ ਹਾਂ।

ਬੋਗੋਟਾ ਦੇ ਪੱਤਰਕਾਰ ਪਾਸ ਗੈਬਰੀਲ ਗਾਰਸ਼ੀਆ ਮਾਰਕੇਜ਼ ਦਾ ਫੋਨ ਆਇਆ- ਮੈਂ ਪੈਰਿਸ ਤੋਂ ਬੋਲ ਰਿਹਾਂ। ਮਾਰਗ੍ਰੇਟ ਥੈਚਰ ਅਤੇ ਰਾਸ਼ਟਰਪਤੀ ਬੇਟਾਂਕਰ ਨਾਲ ਮੇਰੀ ਗੱਲ ਹੋਈ ਹੈ। ਉਹ ਖਾੜਕੂਆਂ ਨਾਲ ਗੱਲ ਕਰਨੀ ਚਾਹੁੰਦੇ ਨੇ। ਖਾੜਕੂ ਆਪਣੀਆਂ ਸ਼ਰਤਾਂ ਦੱਸਣ। ਬੇਸ਼ਕ ਸ਼ਹਿਰ ਵਿੱਚ ਕਰਫਿਊ ਵਰਗੀ ਸਥਿਤੀ ਸੀ, ਪੱਤਰਕਾਰ ਨੇ ਖਾੜਕੂ ਲੀਡਰਾਂ ਨਾਲ ਸੰਪਰਕ ਕਰ ਲਿਆ। ਖਾੜਕੂਆਂ ਨੇ ਕਿਹਾ- ਸਾਡੀਆਂ ਮੰਗਾਂ ਲਿਖੋ। ਸਾਨੂੰ ਬਚ ਕੇ ਨਿਕਲਣ ਦਿੱਤਾ ਜਾਵੇ। ਜਹਾਜ ਰਾਹੀਂ ਕਿਊਬਾ ਪੁਚਾਓ। ਅਸੀਂ ਬੰਧਕਾਂ ਨੂੰ ਰਿਹਾ ਕਰ ਦਿਆਂਗੇ। ਰਿਪੋਰਟਰ ਜਦੋਂ ਰਾਸ਼ਟਰਪਤੀ ਤਕ ਇਹ ਸੁਨੇਹਾ ਲਿਜਾਣ ਵਿੱਚ ਕਾਮਯਾਬ ਹੋਇਆ, ਉਦੋਂ ਤੱਕ ਖੇਡ ਖਤਮ ਹੋ ਗਈ ਸੀ। ਕੋਲੰਬੀਆ ਜਮਪਲ ਗੈਬਰੀਲ ਗਾਰਸ਼ੀਆ ਮਾਰਕੇਜ਼ ਨੂੰ ਉਸਦੇ ਨਾਵਲ *ਇਕਾਂਤਵਾਸ ਦੇ ਸੌ ਸਾਲ* ***(One Hundred Years of Solitude)*** ਸਦਕਾ ਨੋਬਲ ਇਨਾਮ ਮਿਲ ਚੁਕਾ ਸੀ। ਚਿੱਲੀ ਸ਼ਾਇਰ ਨੋਬਲ ਲਾਰੀਏਟ ਪਾਬਲੋ ਨਰੂਦਾ ਨੇ ਇਸ ਨਾਵਲ ਨੂੰ ਸਪੈਨਿਸ਼ ਭਾਸ਼ਾ ਦੀ ਬਿਹਤਰੀਨ ਰਚਨਾ ਕਿਹਾ। ਨਿਊਯਾਰਕ ਟਾਈਮਜ਼ ਨੇ ਲਿਖਿਆ- ਇਕੋ ਛਾਲ ਨਾਲ ਉਹ ਗੁੰਤਰ ਗ੍ਰਾਸ ਅਤੇ ਨੋਬੋਕੋਵ ਜਿੰਨੀ ਉਚਾਈ ਉਪਰ ਪੁੱਜ ਗਿਆ। ਗਾਰਸ਼ੀਆ, ਰਾਸ਼ਟਰਪਤੀ ਬੇਟਾਂਕਰ, ਫੀਲਡ ਕਾਸਤਰੋ ਮਾਰਗ੍ਰੇਟ ਥੈਚਰ ਅਤੇ ਆਂਦਰੇ ਵਰਗੀਆਂ ਹਸਤੀਆਂ ਦਾ ਦੋਸਤ ਸੀ।

ਸਵੇਰੇ ਸਾਢੇ ਸੱਤ ਵਜੇ ਅਪ੍ਰੇਸ਼ਨ ਇੰਚਾਰਜ ਅਫਸਰ ਨੇ ਹੈਡਕੁਆਰਟਰ ਨੂੰ ਦੱਸਿਆ- ਅਸੀ ਤਕਰੀਬਨ ਸਾਰੀ ਬਿਲਡਿੰਗ ਤੇ ਕਬਜ਼ਾ ਕਰ ਲਿਆ ਹੈ, ਪੌੜੀਆਂ ਵਿੱਚ ਬੈਠੀ ਕੁੜੀ ਮਸ਼ੀਨਗੰਨ ਨਾਲ ਬਹੁੜੀਆਂ ਪੁਆ ਰਹੀ ਹੈ। ਉਸ ਹੱਥੋਂ ਕਈ ਜਵਾਨ ਮਰੇ ਕਈ ਜ਼ਖਮੀ ਹੋਏ ਹਨ। ਕਾਬੂ ਨਹੀਂ ਆ ਰਹੀ ਅਜੇ। ਲੈਫਟੀਨੈਂਟ ਦੀ ਲੱਤ ਫੁੰਡ ਦਿੱਤੀ, ਉਪਰੋਂ ਤੇ ਹੋਰ ਸਾਰੇ ਪਾਸਿਓਂ ਫਾਇਰਿੰਗ ਕਰ ਲਈ, ਗ੍ਰਨੇਡ ਸੁੱਟ ਕੇ ਦੇਖ ਲਏ, ਬੇਕਾਰ।

ਜੱਜ ਕਾਰਲੋ ਨੇ ਆਂਦਰੇ ਨੂੰ ਕਿਹਾ- ਜੇ ਮੈਨੂੰ ਬਾਹਰ ਜਾਣ ਦੀ ਆਗਿਆ ਦਿਉ ਤਾਂ ਮੈਂ ਬੰਦੀਆਂ ਦੀ ਰਿਹਾਈ ਵਾਸਤੇ ਜਰਨੈਲ ਨਾਲ ਤੇ ਸਰਕਾਰ ਨਾਲ ਗੱਲ ਕਰਾਂ? ਆਂਦਰੇ ਸੋਚੀਂ ਪੈ ਗਿਆ। ਇਸ ਤਰੀਕੇ ਬਗੈਰ ਹੋਰ ਕੋਈ ਰਸਤਾ ਹੈ ਵੀ ਨਹੀ, ਪਰ ਜੇ ਇਹ ਬੰਦਾ ਸਹੀ ਨਾ ਨਿਕਲਿਆ? ਪਰ ਕਿਸੇ ਸਮੇਂ ਕਾਰਲੋ, ਆਂਦਰੇ ਦਾ ਦੋਸਤ ਵੀ ਸੀ ਤੇ ਫੌਜ ਦੇ ਖਿਲਾਫ ਸੀ। ਇਸ ਕਰਕੇ ਆਂਦਰੇ ਨੇ ਕਾਰਲੋ ਨੂੰ ਕਿਹਾ, ਤੁਸੀਂ ਨਾ ਜਾਓ, ਤੁਹਾਨੂੰ ਮਾਰ ਸਕਦੇ ਨੇ। ਇਸ ਜੁਆਨ ਜੱਜ ਦੀ ਥਾਂ ਵਡੇਰੀ ਉਮਰ ਦਾ ਜੱਜ ਰੇਨਾਲਡੋ ਬਾਹਰ ਜਾਣ ਵਾਸਤੇ ਚੁਣਿਆ ਗਿਆ। ਇਕ ਕਾਗਜ਼ ਉਪਰ ਸਾਰੇ ਬੰਦੀਆਂ ਦੇ ਨਾਮ ਲਿਖ ਦਿੱਤੇ। ਜੱਜ ਨੂੰ ਕਿਹਾ- ਦੱਸਿਓ ਬਹੁਤ ਬੰਦੇ ਜ਼ਖਮੀ ਹਨ। ਮੈਡੀਕਲ ਸਟਾਫ ਦੀ ਤੇ ਖਾਣੇ ਦੀ ਜਰੂਰਤ ਹੈ। ਸਾਢੇ ਨੌ ਵਜੇ

ਜੱਜ ਸੁਰੱਖਿਅਤ, ਫੌਜੀ ਕਮਾਂਡਰ ਕੋਲ ਪੁੱਜ ਗਿਆ, ਕਾਗਜ਼ ਉਸ ਨੂੰ ਫੜਾ ਦਿੱਤਾ। ਉਸ ਕਾਗਜ਼ ਦਾ ਕੀ ਬਣਿਆ, ਕਿੱਧਰ ਗਿਆ, ਕਿਸੇ ਨੂੰ ਪਤਾ ਨਹੀਂ।

ਇਸ ਜੱਜ ਨੇ ਫੌਜੀਆਂ ਦੀਆਂ ਗੋਲੀਆਂ ਦੀ ਆਵਾਜ਼ ਸੁਣੀ, ਇਸਨੇ ਕਿਉਂ ਨਹੀਂ ਕਿਹਾ ਕਿ ਹੁਣ ਜਦੋਂ ਖਾੜਕੂ ਗਲ ਕਰਨ ਲਈ ਤਿਆਰ ਨੇ, ਗੋਲੀ ਕਿਉਂ ਨਹੀਂ ਬੰਦ ਕਰਦੇ? ਇਸ ਜੱਜ ਨੇ ਇਹ ਵੀ ਨਹੀਂ ਸੋਚਿਆ ਕਿ ਰਾਸ਼ਟਰਪਤੀ ਨੂੰ ਜਾਂ ਰੱਖਿਆ ਮੰਤਰੀ ਨੂੰ ਮਿਲਾਂ। ਇਥੋਂ ਉਹ ਆਪਣੇ ਘਰ ਗਿਆ ਤੇ ਜਾ ਕੇ ਸੌਂ ਗਿਆ। ਉਸਨੂੰ ਲੱਗਾ ਉਸਦਾ ਮਿਸ਼ਨ ਪੂਰਾ ਹੋ ਗਿਆ। ਪ੍ਰੈਸ ਰਿਪੋਰਟਰ ਸਵੇਰੇ ਨੌ ਵਜੇ ਰਾਸ਼ਟਰਪਤੀ ਭਵਨ ਗਿਆ ਤਾਂ ਕਿ ਖਾੜਕੂਆਂ ਦੀਆਂ ਮੰਗਾਂ ਬਾਰੇ ਵਿਚਾਰ ਕਰ ਸਕੇ, ਉਸਨੇ ਦੇਖਿਆ, ਉਥੇ ਫੌਜੀ ਅਫਸਰ, ਵਜ਼ੀਰ, ਸਭ ਚਹਿਲ ਪਹਿਲ ਕਰ ਰਹੇ ਸਨ, ਖੁਸ਼ ਸਨ। ਰੇਡੀਓ ਉਤੇ ਫੌਜੀ ਜਰਨੈਲ ਦਾ ਬਿਆਨ ਆ ਰਿਹਾ ਸੀ ਅਸੀਂ ਸਫਲਤਾ ਨਾਲ ਪੈਲੇਸ ਉਤੇ ਕਬਜਾ ਕਰ ਲਿਆ ਹੈ। ਜੇ ਸਾਨੂੰ ਬੰਦੀਆਂ ਦੀ ਸਲਾਮਤੀ ਦਾ ਫਿਕਰ ਨਾ ਹੁੰਦਾ, ਇਹ ਤਾਂ ਸਾਡੇ ਲਈ ਮਿੰਟਾਂ ਦੀ ਖੇਡ ਸੀ।

ਪ੍ਰੈਸ ਰਿਪੋਰਟਰ ਰਾਸ਼ਟਰਪਤੀ ਨੂੰ ਨਹੀਂ ਮਿਲ ਸਕਿਆ, ਗ੍ਰਹਿ ਮੰਤਰੀ ਨੂੰ ਮਿਲਿਆ। ਦੋਵੇਂ ਨਾਲ ਨਾਲ ਬੈਠ ਗਏ। ਲਿਖੀਆਂ ਗੱਲਾਂ ਪੜ੍ਹ ਕੇ ਵਜ਼ੀਰ ਨੇ ਕਾਗਜ਼ ਰਿਪੋਰਟਰ ਨੂੰ ਫੜਾਉਂਦਿਆਂ ਕਿਹਾ– ਫਾਲਤੂ ਸਮਾਂ ਜ਼ਾਇਆ ਕਾਹਨੂੰ ਕਰਨੈ, ਉਨ੍ਹਾਂ ਨੂੰ ਕਹੋ ਚੁਪ ਚਾਪ ਆਤਮ ਸਮਰਪਣ ਕਰ ਦੇਣ। ਹੋਰ ਕੋਈ ਤਰੀਕਾ ਨਹੀਂ। ਰਿਪੋਰਟਰ ਨੇ ਦਲੀਲ ਦੇਣੀ ਚਾਹੀ ਤਾਂ ਵਜ਼ੀਰ ਨੇ ਕਿਹਾ– ਕੋਈ ਗੱਲ ਨਹੀਂ ਕਰਨੀ, ਕੋਈ ਗੱਲ ਨਹੀਂ ਸੁਣਨੀ। ਰੈਡਕਰਾਸ ਦੇ ਡਾਇਰੈਕਟਰ ਨੂੰ ਵਾਕੀ-ਟਾਕੀ ਦੇ ਕੇ ਅੰਦਰ ਭੇਜ ਰਹੇ ਹਾਂ। ਬਿਨਾਂ ਕਿਸੇ ਸ਼ਰਤ ਸੁਰੈਂਡਰ ਕਰਨੈ ਕਰ ਦੇਣ ਨਹੀਂ ਤਾਂ ਨਾ ਸਹੀ। ਵਜ਼ੀਰ ਨੇ ਹੌਲੀ ਦੇ ਕੇ ਕਿਹਾ– ਤੁਹਾਨੂੰ ਇੱਕ ਗੱਲ ਦੱਸਾਂ? ਕਿਸੇ ਨੂੰ ਨਹੀਂ ਪਤਾ। ਇਜ਼ਰਾਈਲ ਤੋਂ ਗੈਸ ਏਅਰਪੋਰਟ ਤੇ ਆ ਗਈ ਹੈ। ਪੰਜ ਮਿੰਟ ਵਿੱਚ ਸਾਰੀ ਖੇਡ ਖਤਮ ਸਮਝ। ਇਹ ਗੱਲਾਂ ਹੋ ਰਹੀਆਂ ਸਨ ਕਿ ਰਾਸ਼ਟਰਪਤੀ ਵਜ਼ੀਰ ਦੇ ਕਮਰੇ ਅੱਗੇ ਰੁਕਿਆ, ਰਿਪੋਰਟਰ ਦਾ ਲਿਆਂਦਾ ਕਾਗਜ਼ ਪੜ੍ਹਿਆ ਤੇ ਕਿਹਾ, ਇਨ੍ਹਾਂ ਦਾ ਕੰਮ ਤਮਾਮ ਸਮਝ। ਇਨ੍ਹਾਂ ਨੂੰ ਪਤਾ ਵੀ ਨਹੀਂ ਲੱਗਣਾ ਕਿਸ ਚੀਜ ਨਾਲ ਮਰੇ ਹਨ।

ਗਿਆਰਾਂ ਵਜੇ ਤੱਕ ਰਿਪੋਰਟਰ ਉਥੇ ਰਿਹਾ, ਇਸ ਸਮੇਂ ਪਤਾ ਲੱਗਾ ਕਿ 25 ਬੰਧਕ ਛੁਡਾ ਲਏ ਹਨ ਤੇ ਆਂਦਰੇ ਗ੍ਰਿਫਤਾਰ ਕਰ ਲਿਆ, ਜ਼ਖਮੀ ਹੈ। ਵਿਚੋਲਗੀ ਕਰਨ ਵਾਲੇ ਜੱਜ ਤੋਂ ਫੌਜ ਨੂੰ ਬੰਧਕਾਂ ਦੇ ਅਸਲ ਟਿਕਾਣੇ ਦਾ ਪਤਾ ਲੱਗ ਗਿਆ। ਹੁਣ ਤੱਕ ਉਹ ਅੰਦਾਜੇ ਲਾਉਂਦੇ ਰਹੇ। ਜੱਜ ਦੀ ਵਿਚੋਲਗੀ ਖਾੜਕੂਆਂ ਜਾਂ ਬੰਧਕਾਂ ਦੇ ਨਹੀ ਫੌਜ ਦੇ ਕੰਮ ਆਈ। ਸਭ ਤੋਂ ਪਹਿਲਾਂ ਉਸ ਕੁੜੀ ਦੀ ਮਸ਼ੀਨ ਗੰਨ ਬੰਦ ਕਰਨੀ ਹੈ ਜਿਹੜੀ 22 ਘੰਟਿਆਂ ਤੋ ਦਹਾੜ ਰਹੀ ਹੈ। ਬਚ ਕੇ ਆਏ ਕੁਝ ਬੰਦਿਆਂ ਨੇ ਦੱਸਿਆ ਕਿ ਉਸਦਾ ਨਾਮ ਵਿਲੇਤਾ ਰੋਮਾਂ ਹੈ ਤੇ ਉਸਦੀ ਗੰਨ ਦੀ ਨਾਲੀ ਚਾਰੇ ਤਰਫ ਘੁੰਮਦੀ ਹੈ।

ਰਾਸ਼ਟਰਪਤੀ ਦੇ ਸੈਕਟਰੀ ਨੇ ਰੈਡਕਰਾਸ ਦਾ ਡਾਇਰੈਕਟਰ ਆਪਣੇ ਦਫਤਰ ਵਿੱਚ ਬੁਲਾਇਆ ਤੇ ਕਿਹਾ– ਮਨੁਖਤਾ ਦੇ ਭਲੇ ਹਿਤ ਇੱਕ ਜਿੰਮੇਵਰੀ ਤੁਹਾਨੂੰ ਸੌਂਪਣੀ ਹੈ। ਤੁਸੀਂ ਪੈਲੇਸ ਅੰਦਰ ਜਾ ਕੇ ਆਂਦਰੇ ਨੂੰ ਮਿਲੋ। ਇਕ ਵਾਕੀ ਟਾਕੀ ਤੁਹਾਡੇ ਵਾਸਤੇ ਹੈ, ਦੂਜਾ ਆਂਦਰੇ ਵਾਸਤੇ। ਆਂਦਰੇ ਜੇ ਆਤਮ ਸਮਰਪਣ ਕਰਨ ਦਾ ਐਲਾਨ ਕਰਦਾ ਹੈ, ਅਸੀਂ ਉਸਨੂੰ ਗ੍ਰਿਫਤਾਰ ਕਰਕੇ ਮੁਕੱਦਮਾ ਚਲਾਵਾਂਗੇ। ਸਾਡੇ ਵਲੋਂ ਤੁਹਾਡੇ ਵਾਸਤੇ ਇਹ ਅਧਿਕਾਰ-ਪੱਤਰ ਹੈ।

ਡਾਇਰੈਕਟਰ ਨੂੰ ਪੱਤਰਕਾਰਾਂ ਨੇ ਕਿਹਾ– ਪਹਿਲਾਂ ਗੋਲੀਬੰਦੀ ਹੋਵੇਗੀ? ਉਸਨੇ ਕਿਹਾ– ਮੈਨੂੰ ਕੀ ਪਤਾ। ਫਿਰ ਪੁੱਛਿਆ– ਕੀ ਇਹ ਯਕੀਨੀ ਹੈ ਕਿ ਫੜੇ ਗਏ ਖਾੜਕੂ ਮਾਰੇ ਨਹੀਂ ਜਾਣਗੇ? ਉਨ੍ਹਾਂ ਦੀ ਜਾਨ ਬਖਸ਼ੀ ਲਈ ਕੀ ਕਰੋਗੇ? ਉਤਰ– ਰੈਡਕਰੱਸ ਦੋ ਧਿਰਾਂ ਵਿੱਚਕਾਰ ਵਿਚੋਲਗੀ ਨਹੀਂ ਕਰਿਆ ਕਰਦੀ। ਨਾਲੇ ਸਾਡੀ ਹਮਦਰਦੀ ਉਸ ਧਿਰ ਨਾਲ ਹੋਇਆ ਕਰਦੀ ਹੈ ਜਿਹੜੀ ਕਾਨੂੰਨ ਅਨੁਸਾਰ ਚੱਲੇ। ਚਾਰੇ ਪਾਸਿਓਂ ਗੋਲੀਬੰਦੀ ਦਾ ਦਬਾਅ ਪੈ ਰਿਹਾ ਸੀ। ਫੌਜੀ ਕਮਾਂਡਰ ਬੇਚੈਨ ਸਨ। ਮੁੱਠੀ ਭਰ ਖਾੜਕੂ ਕਾਬੂ ਨਹੀਂ ਆ ਰਹੇ ਫੌਜ ਤੋਂ? ਕਮਾਂਡਰ ਇਸ ਗੱਲੋਂ ਹੱਤਾਸ਼ ਸਨ ਕਿ ਇੱਕ ਵਾਰ ਰੈਡਕਰਾਸ ਨੇ ਕੰਮ ਸੰਭਾਲ ਲਿਆ ਤਾਂ ਖਾੜਕੂ ਬਚ ਜਾਣਗੇ। ਇਹ ਫੌਜ ਦੀ ਬੇਇਜ਼ਤੀ ਦੀ ਨਿਸ਼ਾਨੀ ਬਣੇਗੀ। ਖਾੜਕੂਆਂ ਨੂੰ ਫੌਜ ਤੋਂ ਏਨਾ ਡਰ ਨਹੀਂ ਲਗਿਆ ਜਿੰਨਾ ਫੌਜੀਆਂ ਨੂੰ ਰੈਡਕਰਾਸ ਤੋਂ ਲਗ ਰਿਹਾ ਸੀ। ਡਾਇਰੈਕਟਰ ਜਿੰਨ ਵਾਂਗ ਦਿਸਦਾ ਸੀ। ਪਬਲਿਕ ਬੇਚੈਨ ਸੀ। ਜੱਜ ਦੀਆਂ ਪਤਨੀਆਂ ਨੂੰ ਧਮਕੀਆਂ ਮਿਲ ਰਹੀਆਂ ਸਨ, ਲੋਕ ਪ੍ਰਦਰਸ਼ਨ ਦੀ ਤਿਆਰੀ ਕਰ ਰਹੇ ਸਨ। ਕਰਫਿਊ ਲਾਉਣਾ ਪੈ ਸਕਦਾ ਹੈ। ਖਾੜਕੂ ਜੱਜਾਂ ਨੂੰ ਕਤਲ ਕਰਨ ਨਾ ਲੱਗ ਜਾਣ, ਸਾਨੂੰ ਪਹਿਲ ਕਰਨੀ ਚਾਹੀਦੀ ਹੈ। ਸਮਾਂ ਪਹਿਲੋ ਹੀ ਬਹੁਤ ਹੋ ਚੁੱਕਾ ਹੈ।

ਰੈਂਡਕਰਾਸ ਦਾ ਡਾਇਰੈਕਟਰ ਵਜ਼ੀਰ ਦਾ ਖਤ ਲੈ ਕੇ 12:30 ਵਜੇ ਦੁਪਹਿਰ ਪੈਲੇਸ ਪੁੱਜ ਗਿਆ। ਅਜੇ ਅੰਦਰੋ ਫਾਇਰਿੰਗ ਹੋ ਰਹੀ ਸੀ। ਪੌੜੀਆਂ ਵਿਚੋਂ ਫਾਇਰਿੰਗ ਕਰਦੀ ਕੁੜੀ ਇਸ ਗੱਲੋਂ ਬੇਚੈਨ ਸੀ ਕਿ ਗੋਲੀਆਂ ਥੋੜੀਆਂ ਰਹਿ

ਗਈਆਂ। ਫੌਜੀ ਏਨੇ ਨੇੜੇ ਆ ਗਏ ਸਨ ਕਿ ਆਵਾਜ਼ਾਂ ਸੁਣ ਰਹੀਆਂ ਸਨ। ਜੱਜ ਉਚੀ ਉਚੀ ਚਿੱਲਾ ਰਹੇ ਸਨ, ਫਾਇਰਿੰਗ ਬੰਦ ਕਰੋ। ਸਾਨੂੰ ਬਚਾਓ। ਅਸੀਂ ਸੱਤਰ ਜਣੇ ਹਾਂ। ਗੋਲੀ ਰੋਕੋ। ਪੱਚੀ ਘੰਟਿਆ ਦਾ ਉਪਰੇਸ਼ਨ ਰੁਕ ਨਹੀਂ ਰਿਹਾ।

ਰਾਸ਼ਟਰਪਤੀ ਨੇ ਇੱਕ ਵਜੇ ਦੁਪਹਿਰ ਮੰਤਰੀ ਮੰਡਲ ਦੀ ਮੀਟਿੰਗ ਰੱਖ ਲਈ। ਬਿਆਨ ਪਾਸ ਕਰਵਾਉਣਾ ਸੀ ਜਿਹੜਾ ਸ਼ਾਮੀ ਅਠ ਵਜੇ ਖਬਰਾਂ ਵਿੱਚ ਨਸ਼ਰ ਹੋਵੇਗਾ। ਵਿਦੇਸ਼ ਮੰਤਰੀ ਨੇ ਪੜ੍ਹਨਾ ਸ਼ੁਰੂ ਕੀਤਾ, ''ਅਸੀ ਸਾਰਿਆ ਨੇ ਰਾਸ਼ਟਰਪਤੀ ਜੀ ਦੇ ਫੈਸਲੇ ਦੀ ਤਾਈਦ ਕੀਤੀ ਕਿ ਖਾੜਕੂਆਂ ਨਾਲ ਕੋਈ ਗੱਲ ਨਹੀਂ ਕਰਨੀ, ਕੋਈ ਸੌਦੇਬਾਜ਼ੀ ਨਹੀਂ। ਰਾਸ਼ਟਰਪਤੀ ਦਾ ਭਰਾ ਅਤੇ ਇੱਕ ਵਜ਼ੀਰ ਦੀ ਪਤਨੀ ਅੰਦਰ ਘਿਰੇ ਹੋਏ ਹਨ, ਤਾਂ ਵੀ ਕਿਸੇ ਨੇ ਹੌਸਲਾ ਨਹੀਂ ਛੱਡਿਆ। ਅਸੀ ਸਾਰੇ ਰਾਸ਼ਟਰਪਤੀ ਦੇ ਹੱਕ ਵਿੱਚ ਹਾਂ।'' ਇਹ ਬਿਆਨ ਮਨਜੂਰ ਹੋ ਗਿਆ। ਕਿਸੇ ਨੇ ਨਹੀਂ ਪੁੱਛਿਆ ਕਿ ਰੈਡਕਰਾਸ ਹੁਣ ਤਕ ਕੀ ਕਰਦੀ ਰਹੀ ਹੈ।

ਏਰੀਆਂ ਕਮਾਂਡਰ ਕਹਿ ਰਿਹਾ ਸੀ ਕਿ 90 ਐਮ.ਐਮ ਤੋਪ ਦੇ ਗੋਲੇ ਦਾਗੇ ਜਾਣਗੇ ਤਾਂ ਹੀ ਕੰਧਾਂ ਟੁੱਟਣਗੀਆਂ, ਛੱਤ ਟੁੱਟੇਗੀ ਪਰ ਉਸਨੂੰ 50 ਐਮ.ਐਮ ਦੇ ਗੋਲੇ ਦਾਗਣ ਦਾ ਹੁਕਮ ਸੀ ਕਿਉਂਕਿ ਸੱਜੇ ਖੱਬੇ ਉਪਰ ਹੇਠ ਫੌਜੀ ਵੀ ਤਾਂ ਘੇਰਾ ਪਾਈ ਬੈਠੇ ਸਨ। ਮਸ਼ੀਨ ਗੰਨ ਨਾਲ ਗ੍ਰਨੇਡ ਸੁਟੇ ਜਾਣ ਤਾਂ ਬਹੁਤਾ ਵਧੀਆ ਰਹੇ। ਡੇਢ ਵਜੇ ਫੌਜ ਨੇ ਆਖਰੀ ਹੱਲਾ ਬੋਲਿਆ। ਪੂਰੇ 25 ਘੰਟਿਆ ਤੋਂ ਮੁਕਾਬਲਾ ਚਲ ਰਿਹਾ ਸੀ। ਬੰਧਕ ਚੀਕਣੋ ਚਿਲਾਣੋ ਹਟ ਗਏ ਸਨ। ਮੌਤ ਦੀ ਉਡੀਕ ਹੋ ਰਹੀ ਸੀ। ਜਬਰੀਲ ਦਸਦਾ ਹੈ, ਜੱਜ ਗੋਨਾ ਨੇ ਕਿਹਾ- ਕਮੀਜਾਂ ਵੇਚਦਾ ਵੇਚਦਾ ਮੈ ਲਾਅ ਕਰਦਾ ਰਿਹਾ, ਫਿਰ ਜੱਜ ਚੁਣਿਆਂ ਗਿਆ। ਮੈਂ ਤੁਹਾਡੇ ਸਾਰਿਆਂ ਵਰਗਾ ਹੀ ਹਾਂ, ਦਸ ਮਹੀਨਿਆਂ ਦੀ ਮੇਰੀ ਧੀ ਹੈ।

ਆਖਰ ਆਂਦਰੇ ਬੰਧਕਾਂ ਨੂੰ ਰਿਹਾ ਕਰਨ ਲਈ ਮੰਨ ਗਿਆ। ਹੁਕਮ ਦਿੱਤਾ- ਪਹਿਲਾਂ ਸੀਨੀਅਰ ਜੱਜ ਜਾਣਗੇ, ਫਿਰ ਮੈਜਿਸਟਰੇਟ, ਫਿਰ ਵਕੀਲ, ਫਿਰ ਮੁਲਾਜ਼ਮ ਅਤੇ ਫਿਰ ਆਮ ਲੋਕ। ਜੱਜਾਂ ਨੇ ਕਿਹਾ- ਤਾਂ ਕਿ ਸਭ ਤੋਂ ਪਹਿਲਾਂ ਅਸੀ ਫੁੰਡੇ ਜਾਈਏ? ਆਂਦਰੇ ਨੇ ਕਿਹਾ- ਤੁਸੀਂ ਉਚੀ ਉਚੀ ਕਹੋ, ਅਸੀਂ ਜੱਜ ਹਾਂ, ਫਾਇਰ ਨਾ ਕਰੋ। ਤੁਹਾਡੇ ਸਦਕਾ ਬਾਕੀ ਦੇ ਬਚ ਜਾਣਗੇ। ਜਦੋਂ ਜੱਜ ਗੋਡਿਆਂ ਭਾਰ ਬਾਹਰ ਸਰਕੇ, ਫਾਇਰਿੰਗ ਬੰਦ ਨਹੀਂ ਹੋਈ। ਸੁਪਰੀਮ ਕੋਰਟ ਦੇ ਦੋ ਜੱਜ ਗੋਨਾ ਅਤੇ ਮੋਨਤੋਆ ਮਾਰੇ ਗਏ। ਗੋਨਾ ਦੇ ਜਿਸਮ ਵਿਚੋਂ ਛੇ ਗੋਲੀਆਂ ਪਾਰ ਹੋਈਆਂ। ਫੌਜੀਆਂ ਨੂੰ ਹੁਕਮ ਸੀ ਕੋਈ ਹਿਲਦੀ ਚੀਜ਼ ਦੇਖੋ, ਫਾਇਰ ਕਰੋ। ਹਿਲਦੀ ਹੋਈ ਚੀਜ਼ ਜੱਜ ਹੈ ਕਿ ਅਪਰਾਧੀ, ਬੰਦੂਕ ਨੂੰ ਕੀ ਪਤਾ। ਬੰਧਕਾਂ ਵਿਚੋਂ ਵੀਹ ਮਾਰੇ ਗਏ। ਜਿਸ ਕਮਰੇ ਵਿਚ ਬੰਦੀ ਸਨ, ਉਸਦੀ ਕੰਧ ਟੈਂਕ ਦੇ ਗੋਲਿਆਂ ਨੇ ਭੰਨੀ, ਮੋਘਾ ਹੋ ਗਿਆ ਤਾਂ ਅੰਦਰ ਗ੍ਰਨੇਡ ਸੁੱਟੇ ਗਏ, ਫਾਇਰਿੰਗ ਕੀਤੀ ਗਈ। ਜਦੋਂ ਫੌਜੀ ਬਿਲਕੁਲ ਸਾਹਮਣੇ ਆਏ ਦਿੱਸੇ, ਆਂਦਰੇ ਨੇ ਖਾੜਕੂਆਂ ਨੂੰ ਕਿਹਾ, ਫਾਇਰਿੰਗ ਬੰਦ, ਇਕ ਦਮ ਬੰਦ। ਅਸੀਂ ਮਾਸੂਮ ਲੋਕਾਂ ਦੇ ਕਾਤਲ ਨਹੀਂ। ਔਰਤਾਂ ਪਹਿਲਾਂ ਬਾਹਰ ਨਿਕਲਣ।

ਜ਼ਖਮੀਆਂ ਅਤੇ ਮੁਰਦਿਆਂ ਨੂੰ ਪੈਰ ਨਾ ਲੱਗੇ, ਔਰਤਾਂ ਲਹੂ ਦੇ ਛੱਪੜ ਪਾਰ ਕਰਦੀਆਂ ਨਿਕਲਣ ਲੱਗੀਆ। ਇਕੱਤੀ ਔਰਤਾਂ ਸਿਰ ਉਪਰ ਆਪਣੇ ਹੱਥ ਰੱਖੀ ਕਤਾਰ ਵਿੱਚ ਬਾਹਰ ਜਾਂਦੀਆਂ ਜਬਰੀਲ ਨੇ ਦੇਖੀਆਂ। ਪਿਛੇ ਰਹਿ ਗਏ ਮਰਦ ਅਤੇ ਖਾੜਕੂ ਸੰਤੁਸ਼ਟ ਸਨ, ਖਾੜਕੂਆਂ ਨੂੰ ਤਸੱਲੀ ਸੀ, ਉਨ੍ਹਾਂ ਨੇ ਕੋਈ ਬੰਧਕ ਕਤਲ ਨਹੀਂ ਕੀਤਾ। ਪਾਪ ਫੌਜ ਸਿਰ। ਇੱਕ ਕੁੜੀ ਨੇ ਪਿਛਲੇ ਦਿਨ ਆਂਦਰੇ ਨੂੰ ਗੁੱਸੇ ਵਿੱਚ ਆਕੇ ਗਲੋਂ ਫੜ ਲਿਆ ਸੀ, ਕਾਤਲ, ਖੂਨੀ ਤਕ ਕਿਹਾ ਸੀ, ਉਹ ਉਸ ਕੋਲੋਂ ਬਾਹਰ ਜਾਣ ਵਾਸਤੇ ਲੰਘਣ ਲਗੀ ਰੁਕ ਗਈ, ਬਾਂਹ ਫੜਕੇ ਕਹਿਣ ਲੱਗੀ- ਸਾਡੇ ਪਿਛੇ ਪਿਛੇ ਆ ਜਾ ਆਂਦਰੇ, ਨਹੀਂ ਤੈਨੂੰ ਉਹ ਮਾਰ ਦੇਣਗੇ। ਆਂਦਰੇ ਨੇ ਸ਼ੁਕਰਾਨਾਂ ਕਰਦਿਆਂ ਕਿਹਾ, ਤੂੰ ਜਾਹ ਬੀਬਾ, ਅਸੀਂ ਤਾਂ ਜੰਮੇ ਈ ਮਰਨ ਵਾਸਤੇ ਹਾਂ। ਜਿਹੜੀਆਂ ਦੋ ਖਾੜਕੂ ਕੁੜੀਆਂ ਨਿਰੰਤਰ ਫਾਇਰਿੰਗ ਕਰਦੀਆਂ ਰਹੀਆਂ, ਇੱਕ ਲੋਡ ਕਰੀ ਜਾਂਦੀ ਦੂਜੀ ਫਾਇਰ, ਆਂਦਰੇ ਕੋਲ ਆਈਆਂ, ਪੁੱਛਿਆ- ਅਸੀਂ ਜਾਈਏ ਆਂਦਰੇ? ਆਂਦਰੇ ਨੇ ਹਾਂ ਕਿਹਾ, ਆਖਿਆ- ਹੋ ਸਕੇ ਮੇਰੇ ਘਰ ਜਾ ਆਇਓ ਇੱਕ ਵਾਰ। ਅਲਵਿਦਾ। ਫਿਰ ਜ਼ਖਮੀਆਂ ਦੀ ਵਾਰੀ ਆਈ। ਜਿਹੜੇ ਤੁਰਨ ਜੋਗੇ ਨਹੀਂ ਸਨ, ਉਨ੍ਹਾਂ ਦੀ ਸਹਾਇਤਾ ਕੀਤੀ। ਕੇਵਲ ਮਰਦ ਖਾੜਕੂ ਰਹਿ ਗਏ। ਆਂਦਰੇ ਨੇ ਕਿਹਾ, ਆਪਾਂ ਨੀ ਜਾਣਾ, ਆਪਾਂ ਯੋਧਿਆਂ ਦੀ ਮੌਤ ਮਰਾਂਗੇ। ਜਬਰੀਲ ਨੇ ਇਥੋਂ ਤਕ ਦਾ ਦ੍ਰਿਸ਼ ਦੇਖਿਆ, ਉਸਨੇ ਆਂਦਰੇ ਨੂੰ ਕਿਹਾ- ਮੈਂ ਚੱਲਿਆ। ਪਲ ਭਰ ਵੀ ਤੁਹਾਡੇ ਕੋਲ ਰੁਕਿਆ ਬੋਟੀ ਬੋਟੀ ਹੋ ਜਾਵਾਂਗਾ।

ਸਾਰੇ ਬੰਧਕ ਚਲੇ ਗਏ ਤਾਂ 1:50 ਵਜੇ ਰੈਡਕਰਾਸ ਦਾ ਡਾਇਰੈਕਟਰ ਪੰਜ ਸਾਥੀਆਂ ਸਮੇਤ ਵਾਕੀ ਟਾਕੀ ਲੈ ਕੇ ਆਂਦਰੇ ਕੋਲ ਗਿਆ। ਕਿਹਾ- ਕਮਾਨ ਅਫਸਰ ਤੁਹਾਡੀ ਉਡੀਕ ਕਰ ਰਿਹਾ ਹੈ ਆਂਦਰੇ। ਇਹ ਵਾਕ ਉਸਨੇ ਲਾਊਡ ਸਪੀਕਰ ਤੇ ਬੋਲਿਆ। ਖਾੜਕੂਆਂ ਵਲੋਂ ਹੁੰਗਾਰੇ ਦੀ ਥਾਂ ਗੋਲੀਆਂ ਦੀ ਬੌਛਾੜ ਆਈ। ਸਰਕਾਰ ਦਾ ਪੱਤਰ ਪੁਚਾ ਨਾ ਸਕਿਆ।

ਆਰਮੀ ਜੁਆਨ ਫਿਰ ਖਾੜਕੂਆਂ ਵਲ ਵਧੇ, ਦੋਵੇਂ ਪਾਸਿਓਂ ਵੀਹ ਮਿੰਟ ਜਬਰਦਸਤ ਫਾਇਰਿੰਗ ਹੋਈ। ਇਨੇ ਵਿੱਚ ਖਾੜਕੂਆਂ ਦਾ ਗੋਲੀ ਸਿੱਕਾ ਮੁੱਕ ਗਿਆ। ਖਾੜਕੂਆਂ ਦੇ ਕਮਰੇ ਵਿੱਚ ਫੌਜੀ ਉਦੋਂ ਪੁਜ ਸਕੇ ਜਦੋਂ ਉਨ੍ਹਾਂ ਕੋਲ ਇੱਕ ਵੀ ਗੋਲੀ ਨਹੀਂ ਸੀ ਬਚੀ। ਆਂਦਰੇ ਦੇ ਮੱਥੇ ਵਿੱਚ 9 ਐਮ.ਐਮ ਦੀ ਗੰਨ ਨਾਲ ਐਨ ਨੇੜਿਓਂ ਫਾਇਰ ਕੀਤਾ। ਵਿਜਈ ਫੌਜੀਆਂ ਨੇ ਖੁਸ਼ੀ ਵਿੱਚ ਕਿਲਕਾਰੀ ਮਾਰੀ, ਕਿਹਾ- ਕੰਮ ਪੂਰਾ ਕਮਾਂਡਰ ! ਰੈਡ ਕਰਾਸ ਦੀ ਚਿੱਠੀ ਲੈ ਕੇ ਕਮਾਂਡਰ ਨੇ ਪੜ੍ਹਨੀ ਸ਼ੁਰੂ ਕੀਤੀ:

> ਜਿਨ੍ਹਾਂ ਨੇ ਇਨਸਾਫ ਦੇ ਮਹਿਲ ਤੇ ਕਬਜ਼ਾ ਕੀਤਾ ਹੋਇਆ ਹੈ ਸਰਕਾਰ ਉਨ੍ਹਾਂ ਅੱਗੇ ਇਹ ਪੇਸ਼ਕਸ਼ ਰਖਦੀ ਹੈ ਕਿ ਜਿਹੜੇ ਹਥਿਆਰਬੰਦ ਖਾੜਕੂ ਸਮਰਪਣ ਕਰ ਦੇਣਗੇ ਸਰਕਾਰ ਉਨ੍ਹਾਂ ਦੀ ਸਿਦਕ ਦਿਲੀ ਦਾ ਸਤਿਕਾਰ ਕਰਦੀ ਹੋਈ ਕਾਨੂੰਨ ਮੁਤਾਬਕ ਮੁਕੱਦਮਾ ਚਲਾਏਗੀ। ਤੁਹਾਡੇ ਕੋਲ ਵਾਕੀ ਟਾਕੀ ਵਾਇਰਲੈਸ ਸੈਟ ਭੇਜਿਆ ਜਾ ਰਿਹਾ ਹੈ। ਹਥਿਆਰ ਛੱਡ ਕੇ ਮਹਿਲ ਵਿੱਚੋਂ ਬਾਹਰ ਆਓਗੇ ਤਾਂ ਕਾਨੂੰਨ ਮੰਤਰੀ ਤੁਹਾਨੂੰ ਲੈਣ ਲਈ ਹਾਜ਼ਰ ਹੋਵੇਗਾ।

ਖਤ ਪੜ੍ਹ ਕੇ ਕਮਾਂਡਰ ਹੱਸਿਆ- ਹੋਣੀ ਦੇਖੋ ਸਵਾ ਦੋ ਵਜੇ ਇਹ ਖਤ ਪ੍ਰਾਪਤ ਕਰਨ ਲਈ ਇੱਕ ਜਣਾ ਵੀ ਜਿਉਂਦਾ ਨਹੀਂ ਰਿਹਾ। ਇੰਨੇ ਨੂੰ ਕਾਨੂੰਨ ਮੰਤਰੀ ਦਾ ਫੋਨ ਆ ਗਿਆ। ਕਮਾਂਡਰ ਦਾ ਸ਼ੁਕਰਾਨਾ ਕੀਤਾ, ਵਧਾਈ ਦਿੱਤੀ। ਉਧਰ ਰੈਡਕਰਾਸ ਲਾਸ਼ਾਂ ਦੀ ਗਿਣਤੀ ਕਰਦੀ ਫਿਰ ਰਹੀ ਸੀ।

ਸਰਕਾਰ ਨੇ ਰੇਡੀਓ ਉਪਰ ਖ਼ਬਰ ਨਸ਼ਰ ਕੀਤੀ- ਸਾਰੇ ਬੰਦੀ ਜੱਜ ਆਪੋ ਆਪਣੇ ਘਰਾਂ ਨੂੰ ਚਲੇ ਗਏ ਹਨ। ਯਜ਼ੀਦ ਨੇ ਅਖਬਾਰਾਂ ਨੂੰ ਦੱਸਿਆ- ਮੇਰਾ ਚੀਫ ਜਸਟਿਸ ਪਿਤਾ ਤਾਂ ਆਇਆ ਨਹੀਂ। ਹੋਰ ਜੱਜਾਂ ਦੇ ਘਰੋਂ ਫੋਨ ਖੜਕਣ ਲੱਗੇ। ਚੀਫ ਜਸਟਿਸ ਜਿਉਂਦਾ ਤਾਂ ਕੀ ਮੁਰਦਾ ਵੀ ਨਹੀਂ ਲੱਭਾ। ਸਰਕਾਰ ਨੂੰ ਖਬਰ ਵਿੱਚ ਸੋਧ ਕਰਨੀ ਪਈ- ਦਰਿੰਦੇ ਖਾੜਕੂਆਂ ਨੇ ਬਹੁਤ ਸਾਰੇ ਜੱਜ ਬੇਰਹਿਮੀ ਨਾਲ ਕਤਲ ਕਰ ਦਿੱਤੇ।

ਸਰਕਾਰ ਨੂੰ ਕੌਣ ਪੁੱਛੇ ਕਿਸਨੇ ਕਤਲ ਕੀਤੇ ਕਿਵੇਂ ਕਤਲ ਕੀਤੇ?

ਸਰਕਾਰ ਦਾ ਬਿਆਨ ਸੀ- ਦਸ ਜੱਜਾਂ ਦੀ ਮੌਤ ਦਾ ਅਫਸੋਸ ਹੈ ਪਰ ਅਸੀਂ ਲੋਕਤੰਤਰ ਬਚਾ ਲਿਆ, ਦੇਸ਼ ਦੀ ਸ਼ਾਨ ਉਪਰ ਧੱਬਾ ਨਹੀਂ ਲੱਗਣ ਦਿੱਤਾ, ਕਾਨੂੰਨਦਾਨ ਸ਼ਹੀਦ ਹੋ ਗਏ ਪਰ ਕਾਨੂੰਨ ਬਚ ਗਿਆ। ਜੰਗ ਵਿੱਚ ਕੀਮਤ ਤਾ ਤਾਰਨੀ ਹੀ ਪੈਂਦੀ ਹੈ ਪਰ ਅਸੀ ਸ਼੍ਰੋਮਣੀ ਸੰਸਥਾ ਸੁਪਰੀਮ ਕੋਰਟ ਬਚਾ ਲਈ। ਫੌਜ ਨੇ ਸਰਕਾਰ ਬਚਾ ਲਈ। ਰਾਸ਼ਟਰਪਤੀ ਨੇ ਕਿਹਾ- ਖਾੜਕੂਆਂ ਨਾਲ ਕਿਵੇਂ ਨਿਪਟੀਦਾ ਹੈ, ਅਸੀਂ ਦਿਖਾ ਦਿੱਤਾ।

ਫੌਜੀਆਂ ਨੇ ਬਾਦ ਵਿਚ ਦੱਸਿਆ- ਜੰਗ ਖਤਮ ਹੋ ਗਈ ਤਾਂ ਸਾਨੂੰ ਹੁਕਮ ਹੋਇਆ ਕਿ ਕੁਝ ਜਖਮੀ ਖਾੜਕੂ ਮਿਲਣਗੇ। ਕਿਸੇ ਨੂੰ ਗ੍ਰਿਫਤਾਰ ਨਹੀਂ ਕਰਨਾ, ਗੋਲੀ ਮਾਰੋ। ਖਾੜਕੂਆਂ ਨੇ ਕਿਹੜਾ ਵਰਦੀਆਂ ਪਾਈਆਂ ਹੋਈਆਂ ਸਨ, ਮਾਸੂਮ ਜ਼ਖਮੀ ਵੀ ਮਾਰ ਦਿੱਤੇ। ਜੱਜ ਕਾਰਲੋ ਉਰਾਂ ਜ਼ਖਮੀ ਸੀ, ਫੌਜੀ ਨੇ ਮਾਰ ਦਿੱਤਾ। ਬਿਲਕੁਲ ਉਸੇ ਤਰ੍ਹਾਂ 9 ਐਮ.ਐਮ ਦੀ ਗੰਨ ਨਾਲ ਮੱਥੇ ਤੇ ਗੋਲੀ ਮਾਰੀ ਗਈ ਜਿਵੇ ਆਂਦਰੇ ਦੇ ਮਾਰੀ ਸੀ।

ਜੱਜ ਕਾਰਲੋ ਦੀ ਨਾ ਲਾਸ਼ ਮਿਲੀ, ਨਾ ਜ਼ਖਮੀ, ਨਾ ਜਿਉਂਦਾ, ਚੌਵੀ ਘੰਟੇ ਪਰਿਵਾਰ ਭਟਕਦਾ ਰਿਹਾ। ਫਿਰ ਖਾੜਕੂਆਂ ਦੀਆਂ ਲਾਸ਼ਾਂ ਕੋਲ ਗਏ। ਕਾਰਲੋ ਦੀ ਲਾਸ਼ ਉਨ੍ਹਾਂ ਵਿਚ ਪਈ ਦੇਖੀ, ਛਾਤੀ ਤੇ ਲਿਖਿਆ ਹੋਇਆ ਸੀ- ਅਣਪਛਾਤਾ ਖਾੜਕੂ। ਕਮਾਂਡਰ ਨੇ ਇਹ ਤਖਤੀ ਉਤਾਰੀ ਤੇ ਲਾਸ਼ ਦਫ਼ਨ ਕਰਨ ਵਾਸਤੇ ਪਤਨੀ ਨੂੰ ਸੌਂਪ ਦਿਤੀ।

ਫੌਜ ਦਾ ਬਿਆਨ ਸੀ- ਮੌਤਾਂ ਖਾੜਕੂਆਂ ਦੀਆਂ ਗੋਲੀਆਂ ਨਾਲ ਹੋਈਆਂ। ਫੌਜ ਨੇ ਤਾਂ ਖਾੜਕੂ ਵੀ ਨਹੀਂ ਮਾਰੇ। ਜਦੋਂ ਦੇਖਿਆ ਘਿਰ ਗਏ ਹਾਂ, ਉਨ੍ਹਾਂ ਨੇ ਖੁਦਕਸ਼ੀ ਕਰ ਲਈ। ਫੌਜ ਨੇ ਕੁਝ ਚਸ਼ਮਦੀਦ ਗਵਾਹ ਵੀ ਪ੍ਰੈਸ ਸਾਹਮਣੇ ਪੇਸ਼ ਕੀਤੇ ਜਿਨ੍ਹਾਂ ਨੇ ਖਾੜਕੂਆਂ ਹਥੋਂ ਜੱਜਾਂ ਨੂੰ ਗੋਲੀਆਂ ਮਾਰੀਆਂ ਦੇਖੀਆਂ ਸਨ। ਮ੍ਰਿਤਕਾਂ ਦੇ ਪਰਿਵਾਰਾਂ ਨੂੰ ਸਮਝਾ ਦਿੱਤਾ ਕਿ ਅਖਬਾਰਾਂ ਵਾਲਿਆਂ ਨਾਲ ਗਲ ਨਾ ਕਰਿਓ। ਜਿਹੜੇ ਬੰਦੀ ਬਚ ਕੇ ਆ ਗਏ, ਉਹ ਫੌਜ ਦੀ ਗ੍ਰਿਫਤ ਵਿਚ ਹਨ, ਉਨ੍ਹਾਂ ਨੇ ਕੀ ਦਸਣਾ ਹੈ, ਸਮਝਾਇਆ ਜਾ ਰਿਹਾ ਹੈ।

ਮ੍ਰਿਤਕ ਦੀ ਲਾਸ਼ ਕਿਵੇਂ ਚੁਕਣੀ ਹੈ, ਕੋਲੰਬੀਆ ਵਿਚ ਬਹੁਤ ਸਪਸ਼ਟ ਨਿਯਮ ਹਨ। ਇਕ ਜੱਜ ਦੀ ਹਾਜ਼ਰੀ ਵਿਚ ਫੋਟੋਆਂ ਲਈਆਂ ਜਾਣ, ਪੋਸਟ ਮਾਰਟਮ ਹੋਵੇ, ਆਲੇ ਦੁਆਲੇ ਦੀ ਵਿਸਤ੍ਰਿਤ ਜਾਣਕਾਰੀ ਲਿਖੀ ਹੋਵੇ। ਇਸ ਕੇਸ ਵਿਚ ਕਿਸੇ ਨਿਯਮ ਦਾ ਪਾਲਣ ਨਹੀਂ। ਫਾਇਰ ਬ੍ਰਿਗੇਡ ਅਤੇ ਫੌਜੀਆਂ ਨੇ ਲਾਸ਼ਾਂ ਚੁਕ ਚੁਕ ਬਾਹਰ ਕਤਾਰ ਵਿੱਚ ਟਿਕਾ ਦਿੱਤੀਆਂ। ਰਿਸ਼ਤੇਦਾਰ ਆਪਣੇ ਬੰਦੇ ਦੀ ਸ਼ਨਾਖਤ ਕਰਨ ਤੇ ਲੈ ਜਾਣ। ਸੌ ਬੰਦਿਆਂ ਦੀ ਮੌਤ ਦਾ ਕੋਈ ਰਿਕਾਰਡ ਨਹੀਂ। ਅਠਵੰਜਾ

ਲਾਸ਼ਾਂ ਅੱਗਜ਼ਨੀ ਕਾਰਨ ਬਿਲਕੁਲ ਬੇਪਛਾਣ ਸਨ। ਫੌਜ ਨੇ ਸਭ ਮ੍ਰਿਤਕਾਂ ਦੇ ਕੱਪੜੇ ਉਤਾਰ ਕੇ ਤੇਜ਼ ਪ੍ਰੈਸ਼ਰ ਪਾਣੀ ਨਾਲ ਧੋ ਕੇ ਪਲਾਸਟਿਕ ਦੇ ਥੈਲਿਆਂ ਵਿੱਚ ਪਾ ਦਿੱਤੇ। ਘੜੀ, ਪੈਨ, ਬਟੂਏ ਜਾਂ ਕੱਪੜਿਆ ਤੋਂ ਸ਼ਨਾਖਤ ਹੋ ਜਾਂਦੀ ਸ਼ਾਇਦ। ਇਥੇ ਕੁਝ ਵੀ ਨਹੀਂ।

ਪੰਜ ਸਾਲ ਪੰਜ ਮਹੀਨੇ ਬਾਦ ਐਨਾ ਉਸ ਜੱਜ ਔਰਤ ਮੈਟੇਲਾ ਨੂੰ ਮਿਲੀ ਜਿਸ ਨੇ ਚੀਫ ਜਸਟਿਸ ਦੀ ਲਾਸ਼ ਪਛਾਣ ਲਈ ਸੀ। ਇੱਕ ਕਮਰੇ ਵਿੱਚ ਅੱਠ ਲਾਸ਼ਾਂ ਪਈਆਂ ਸਨ। ਚੀਫ ਜਸਟਿਸ ਦੀ ਜੇਬ ਵਿੱਚ ਸੁਨਹਿਰੀ ਪੈਨ ਦੇਖਿਆ, ਦੂਜੀ ਜੇਬ ਵਿਚੋਂ ਸ਼ਨਾਖਤੀ ਕਾਰਡ ਮਿਲ ਗਿਆ। ਲਾਸ਼ ਬਾਹਰ ਫਰਸ਼ ਤੇ ਲਿਆ ਧਰੀ। ਇਕ ਫੌਜੀ ਪੈਟਰੋਲ ਦਾ ਜੱਗ ਭਰ ਲਿਆਇਆ, ਲਾਸ਼ ਉਪਰ ਛਿੜਕ ਕੇ ਅੱਗ ਲਾ ਦਿੱਤੀ। ਫੌਜੀ ਭੱਜ ਗਿਆ, ਲੋਕਾਂ ਨੇ ਅੱਗ ਬੁਝਾਈ। ਦਫਨ ਕਰਨ ਗਏ ਤਾ ਡਾਕਟਰ ਨੇ ਹੁਕਮ ਦਿੱਤਾ- ਪੋਸਟਮਾਰਟਮ ਨਹੀਂ ਕਰਨਾ। ਕਬਰਿਸਤਾਨ ਦਾ ਸਟਾਫ ਅੜ ਗਿਆ- ਪੋਸਟਮਾਰਟਮ ਨਹੀਂ ਕਰਨਾ ਅਸੀਂ ਦਫਨ ਨਹੀਂ ਕਰਨਾਂ। ਆਖਰ ਪੋਸਟਮਾਰਟਮ ਹੋਇਆ। ਛਾਤੀ ਵਿੱਚ 9 ਐਮ.ਐਮ ਦੀ ਗੋਲੀ ਵੱਜੀ ਹੋਈ ਸੀ। ਮੈਟੇਲਾ ਦਸਦੀ ਹੈ- ਸਾਢੇ ਪੰਜ ਸਾਲ ਕਿਸੇ ਨਾਲ ਗੱਲ ਨਹੀਂ ਕੀਤੀ, ਦਹਿਲ ਪਿਆ ਰਿਹਾ। ਐਨਾ ਰਾਹੀਂ ਗੱਲ ਰਿਕਾਰਡ ਵਿੱਚ ਆਏਗੀ।

8 ਨਵੰਬਰ ਦੇ ਵਾਸ਼ਿੰਗਟਨ ਪੋਸਟ ਵਿੱਚ ਖਬਰ ਛਪੀ ''ਖਾੜਕੂ ਸੁਪਰੀਮ ਕੋਰਟ ਦਾ ਰਿਕਾਰਡ ਸਾੜਨਾ ਚਾਹੁੰਦੇ ਸਨ ਤਾਂ ਕਿ ਵਿਦੇਸ਼ਾਂ ਵਿਚੋਂ ਅਪਰਾਧੀਆਂ ਦੀ ਵਾਪਸੀ ਦਾ ਕਾਨੂੰਨ ਪਾਸ ਨਾ ਹੋ ਸਕੇ। ਲਗਭਗ 80 ਬੰਦੇ ਖਤਰੇ ਵਿੱਚ ਸਨ ਜੋ ਡਰੱਗ ਮਾਫੀਆਂ ਵਜੋਂ ਕਮਾਈ ਕਰਕੇ ਖਾੜਕੂਆਂ ਨੂੰ ਪੈਸੇ ਦਿੰਦੇ ਸਨ। ਉਨ੍ਹਾਂ ਨੂੰ ਬਚਾਉਣਾ ਸੀ।'' ਇਸ ਖਬਰ ਨਾਲ ਸਰਕਾਰ ਪ੍ਰਸੰਨ ਹੋ ਗਈ। ਸਾਬਤ ਹੋ ਗਿਆ ਕਿ ਡਰੱਗ ਮਾਫੀਏ ਨਾਲ ਸਰਕਾਰ ਦਾ ਨਹੀਂ ਖਾੜਕੂਆਂ ਦਾ ਸੰਬੰਧ ਹੈ। ਗੱਲ ਬਣ ਗਈ।

ਫੌਜ ਨੇ ਕਦੀ ਜ਼ਖਮੀਆਂ, ਮ੍ਰਿਤਕਾਂ ਜਾਂ ਜਿਉਂਦੇ ਨਿਕਲੇ ਬੰਧਕਾਂ ਦੀ ਗਿਣਤੀ ਨਹੀਂ ਦੱਸੀ ਨਾ ਇਹ ਦੱਸਿਆ ਕਿ ਖਾੜਕੂਆਂ ਦੇ ਹਮਲੇ ਤੋਂ ਦੋ ਦਿਲ ਪਹਿਲਾਂ ਮਹਿਲ ਦੀ ਸੁਰੱਖਿਆ ਕਿਸਦੇ ਹੁਕਮ ਨਾਲ ਤੇ ਕਿਉਂ ਹਟਾਈ ਗਈ ਸੀ। ਸੁਪਰੀਮ ਕੋਰਟ ਦੇ ਜੱਜਾਂ ਨੂੰ ਉਨ੍ਹਾਂ ਦੇ ਗਿਆਰਾਂ ਸਹਿਕਰਮੀ ਜੱਜਾਂ ਦੀ ਮੌਤ ਦਾ ਸਦਮਾ ਸੀ, ਸਰਕਾਰ ਵਲੋਂ ਪਿਲਾਇਆ ਜਾ ਰਿਹਾ ਦੁਸ਼ਾਂਦਾ ਉਨ੍ਹਾਂ ਦੇ ਗਲੇ ਵਿੱਚ ਉਤਰਨੋ ਇਨਕਾਰੀ ਸੀ। ਮਕੂਤਲਾਂ ਦੇ ਪਰਿਵਾਰਾਂ ਨੇ ਕਹਿ ਦਿੱਤਾ- ਸਾਡੇ ਮ੍ਰਿਤਕਾਂ ਦੇ ਦਫਨ ਦੀ ਰਸਮ ਵਿੱਚ ਕੋਈ ਸਰਕਾਰੀ ਬੰਦਾ ਨਹੀਂ ਦਿੱਸਣਾ ਚਾਹੀਦਾ। ਸਰਕਾਰ ਨੇ ਐਲਾਨ ਕੀਤਾ ਕਿ ਆਉਂਦੇ ਐਤਵਾਰ ਸ਼ੋਕ ਸਭਾ ਬੁਲਾਈ ਜਾਏਗੀ। ਘੱਲੂਘਾਰੇ ਵਿਚੋਂ ਬਚ ਕੇ ਆਏ ਬਾਰਾਂ ਜੱਜਾਂ ਨੇ ਸ਼ੋਕ ਸਭਾ ਦੇ ਬਾਈਕਾਟ ਦਾ ਐਲਾਨ ਕਰ ਦਿੱਤਾ। ਵਿਦੇਸ਼ੀ ਪੱਤਰਕਾਰਾਂ ਨੂੰ ਪ੍ਰਸ਼ਨਾਂ ਦੇ ਉੱਤਰ ਨਹੀਂ ਮਿਲ ਰਹੇ, ਉਨ੍ਹਾਂ ਨੇ ਸਰਕਾਰ ਦੇ ਬਾਈਕਾਟ ਦਾ ਐਲਾਨ ਕਰ ਦਿੱਤਾ।

ਕਾਫੀ ਹਾਊਸ ਦੇ ਨੌ ਕਾਰਿੰਦੇ ਕਿੱਧਰ ਲੋਪ ਹੋ ਗਏ? ਖਾੜਕੂ ਕਾਫੀ ਹਾਊਸ ਵਿੱਚੋ ਦੀ ਲੰਘ ਕੇ ਅਦਾਲਤ ਵਿੱਚ ਦਾਖਲ ਹੋਏ ਸਨ। ਕਾਫੀ ਹਾਊਸ ਵੱਲ ਕੋਈ ਗੋਲੀ ਨਹੀਂ ਚੱਲੀ, ਇਥੋਂ ਤੱਕ ਕਿ ਮੇਜਾਂ ਉਪਰ ਬਚਿਆ ਖਾਣਾ ਉਵੇਂ ਦਾ ਉਵੇਂ ਪਿਆ ਸੀ, ਫਿਰ ਸਾਰਾ ਸਟਾਫ ਕਿੱਧਰ ਚਲਾ ਗਿਆ? ਇੱਕ ਨਿਰਪੱਖ ਅਖਬਾਰ ਨੇ ਵਿਸਥਾਰ ਨਾਲ ਇਹ ਸਾਰੀ ਕਹਾਣੀ ਛਾਪ ਦਿੱਤੀ।

ਕਾਨੂੰਨ ਮੰਤਰੀ ਨੇ ਵਿਦੇਸੀ ਪ੍ਰੈਸ ਨਾਲ ਮੀਟਿੰਗ ਕੀਤੀ। ਪ੍ਰੈਸ ਨੇ ਪੁੱਛਿਆ- ਗ੍ਰਿਫਤਾਰ ਕੀਤੇ ਬੰਦੇ ਫੌਜ ਨੇ ਕਿਉਂ ਕਤਲ ਕੀਤੇ? ਮੁਕਦਮਾ ਕਿਉਂ ਨਹੀਂ ਚਲਾਇਆ? ਮੰਤਰੀ ਕੋਲ ਜਵਾਬ ਨਹੀਂ ਸੀ। ਬੰਧਕ ਜੱਜ ਦੀ ਫੋਨ ਕਾਲ ਰਾਸ਼ਟਰਪਤੀ ਨੇ ਕਿਉਂ ਨਹੀਂ ਸੁਣੀ? ਟੈਂਕਾਂ ਨਾਲ ਸੁਪਰੀਮ ਕੋਰਟ ਉਪਰ ਹਮਲਾ ਕਰਨ ਦਾ ਹੁਕਮ ਕਿਸ ਨੇ ਦਿੱਤਾ? ਜਦੋਂ ਇਕ ਪੱਤਰਕਾਰ ਨੇ ਪੁੱਛਿਆ- ਡਰੱਗ ਮਾਫੀਏ ਨੇ ਸੁਪਰੀਮ ਕੋਰਟ ਦਾ ਰਿਕਾਰਡ ਸਾੜਨ ਲਈ ਖਾੜਕੂ ਭੇਜੇ, ਇਹ ਕਹਾਣੀ ਹੁਣ ਯਾਦ ਆਈ? ਇਸ ਸਵਾਲ ਤੋਂ ਵਜ਼ੀਰ ਭੜਕ ਪਿਆ।

ਵੀਰਵਾਰ ਦੀ ਸ਼ਾਮ ਨੂੰ ਪੰਜ ਵਜੇ ਕਰਨਲ ਨੇ ਆਪਣੇ ਜਰਨੈਲ ਨੂੰ ਦੱਸਿਆ- ਇੱਕ ਖਾੜਕੂ ਕੁੜੀ ਗ੍ਰਿਫਤਾਰ ਕਰ ਲਈ ਹੈ। ਪਛਾਣ ਹੋ ਗਈ ਹੈ। ਪੂਰੀ ਪਛਾਣ ਹੋ ਗਈ ਸਰ। ਜਰਨੈਲ ਨੇ ਕਿਹਾ- ਜੇ ਕੁੜਤਾ ਗੁੰਮ ਜਾਵੇ ਤਾਂ ਉਸਦੀ ਬਾਂਹ ਵੀ ਗੁੰਮ। ਗਰੁੱਪ ਖਤਮ, ਉਥੇ ਕੁੜੀ ਕਿਉਂ ਬਚੇ? ਜਿਉਂਦੀ ਦੀ ਸ਼ਨਾਖਤ ਹੋ ਗਈ ਸੀ ਲਾਸ਼ ਦੀ ਸ਼ਨਾਖਤ ਨਹੀਂ ਹੋਈ। ਜਰਨੈਲ ਦੇ ਕਥਨ ਦਾ ਇਹੋ ਅਰਥ ਸੀ।

ਪੌੜੀਆਂ ਵਿਚੋ ਫਾਇਰਿੰਗ ਕਰਦੀ ਇਰਮਾ ਕਾਨੂੰਨ ਦੀ ਵਿਦਿਆਰਥਣ ਸੀ। ਆਤਮ ਸਮਰਪਣ ਕਰਦੇ ਲੋਕਾਂ ਦੀ ਕਤਾਰ ਵਿੱਚ ਇਸ ਕੁੜੀ ਦੀ ਫੋਟੋ ਅਖਬਾਰਾਂ ਵਿੱਚ ਛਪੀ ਸੀ। ਇਸ ਨੇ ਇੱਕ ਫੌਜੀ ਨੂੰ ਆਪਣਾਂ ਨਾਮ ਦੱਸ ਕੇ ਕਿਹਾ ਸੀ-

ਮੇਰੇ ਘਰ ਫੋਨ ਕਰ ਦੇਈਂ ਕਿ ਮੈਂ ਜਿਉਂਦੀ ਹਾਂ। ਮਿਊਜ਼ਿਅਮ ਦੇ ਕੇਅਰਟੇਕਰ ਨੇ ਪੜਤਾਲੀਆਂ ਕਮਿਸ਼ਨ ਅੱਗੇ ਬਿਆਨ ਦਿੱਤਾ ਸੀ ਕਿ ਉਹ ਇਰਮਾ ਨੂੰ ਜਾਣਦਾ ਹੈ ਤੇ ਉਸਨੇ ਗ੍ਰਿਫਤਾਰ ਹੁੰਦੀ ਦੇਖੀ ਹੈ। ਪੂਰਾ ਨਾਮ ਇਰਮਾ ਫਰਾਂਕੋ ਸੀ। ਇਹ ਉਹੀ ਕੁੜੀ ਸੀ ਜਿਸਨੇ ਆਂਦਰੇ ਤੋਂ ਆਗਿਆ ਮੰਗੀ ਸੀ, ਚਲੀ ਜਾਵਾਂ? ਮੁੜ ਕਦੀ ਨਹੀਂ ਦਿੱਸੀ।

ਆਂਦਰੇ ਨੂੰ ਛੱਡ ਕੇ ਸਤਾਰਾਂ ਖਾੜਕੂਆ ਵਿਚੋ ਕਿਸੇ ਲਾਸ਼ ਦੀ ਸ਼ਨਾਖਤ ਨਹੀਂ ਹੋਈ। ਲਾਵਾਰਿਸ ਕਹਿਕੇ ਲਾਸ਼ਾਂ ਦਫਨ ਕਰ ਦਿੱਤੀਆ। ਐਕਸ਼ਨ ਦੌਰਾਨ ਵਾਇਰਲੈਸ ਅਤੇ ਟੈਲੀਫੋਨ ਉਪਰ ਅਫ਼ਸਰਾਂ ਦੀ ਹੋਈ ਗੱਲਬਾਤ ਰਿਕਾਰਡ ਕੀਤੀ ਗਈ ਸੀ। ਇਨਕੁਆਰੀ ਸ਼ੁਰੂ ਹੋਣ ਵਕਤ ਨਸ਼ਟ ਕਰ ਦਿੱਤੀ। ਬੰਦੀ ਕੀਤੇ ਖਾੜਕੂ ਤਫਤੀਸ਼ ਵਾਸਤੇ ਉਤਰੀ ਸਕੂਲ ਵਿੱਚ ਰੱਖੇ ਸਨ। ਉਥੋਂ ਲਾਪਤਾ ਹੋ ਗਏ। ਫੌਜ ਨੂੰ ਸ਼ੱਕ ਹੋ ਗਿਆ ਕਿ ਡੱਬਿਆ ਵਿਚ ਖਾਣਾ ਵਰਤਾਂਦੇ ਕਾਫੀ ਹਾਊਸ ਦੇ ਕਾਰਿੰਦਿਆ ਨੇ ਉਨ੍ਹਾਂ ਹੀ ਡੱਬਿਆ ਵਿਚ ਅਮਨੀਸ਼ਨ ਖਾੜਕੂਆ ਵਾਸਤੇ ਪੁਚਾਇਆ। ਦੋ ਔਰਤਾਂ ਹੋਰ ਸਨ ਜਿਹੜੀਆਂ ਗ੍ਰਿਫਤਾਰੀ ਦੌਰਾਨ ਦੱਸ ਨਹੀਂ ਸਕੀਆਂ ਉਹ ਇਥੇ ਕੀ ਕਰਨ ਆਈਆਂ ਸਨ। ਇਹ ਸਾਰੇ ਲੋਕ ਸ਼ੱਕ ਦੇ ਆਧਾਰ ਤੇ ਮਾਰ ਦਿੱਤੇ। ਫੌਜੀ ਅਫਸਰਾਂ ਦਾ ਆਖਣਾ ਸੀ ਕਿ ਕੁਝ ਜੱਜ ਵੀ ਖਾੜਕੂਆਂ ਨਾਲ ਰਲੇ ਹੋਏ ਸਨ। ਫੌਜ ਨੂੰ ਹੁਕਮ ਸੀ ਤਸੀਹੇ ਦੇ ਕੇ ਜੋ ਇਨ੍ਹਾਂ ਪਾਸੋਂ ਉਗਲਵਾਇਆ ਜਾ ਸਕਦਾ ਹੈ ਉਗਲਵਾਉ। ਤਸੀਹਾ ਝੱਲਣ ਵਾਲਾ ਇੱਕ ਵੀ ਗ੍ਰਿਫਤਾਰ ਬੰਦਾ ਜਨਾਨੀ ਬਚਣਾ ਨਹੀਂ ਚਾਹੀਦਾ। ਪੜਤਾਲੀਆਂ ਕਮਿਸ਼ਨ ਅੱਗੇ ਕੁਝ ਫੌਜੀਆਂ ਨੇ ਬਿਆਨ ਦਰਜ ਕਰਵਾਏ ਕਿ ਗੋਲੀ ਮਾਰਨ ਤੋ ਪਹਿਲੋਂ ਬੰਦੀ ਖਾੜਕੂ ਤੋਂ ਇੱਕ ਕਾਗਜ ਉਪਰ ਲਿਖਵਾਇਆ ਜਾਂਦਾ– ਮੈਨੂੰ ਡਰੱਗ ਮਾਫੀਏ ਨੇ ਤੀਹ ਲੱਖ ਰੁਪਏ ਦਿੱਤੇ ਸਨ ਜਿਸ ਨਾਲ ਮੈਂ ਅਸਲਾ ਖਰੀਦਿਆ। ਜੂਨ 6, 1984 ਦਰਬਾਰ ਸਾਹਿਬ ਵਿਚੋਂ ਪੂਰਨ ਸਫਾਇਆ ਕਰਨ ਪਿੱਛੋਂ ਟੀਵੀ ਉਤੇ ਭਾਰਤ ਸਰਕਾਰ ਦਾ ਪਹਿਲਾ ਬਿਆਨ ਆਇਆ ਸੀ- ਅੰਦਰੋਂ ਭਾਰੀ ਮਾਤਰਾ ਵਿਚ ਨਸ਼ੀਲੇ ਪਦਾਰਥ ਅਤੇ ਗਰਭਵਤੀ ਔਰਤਾਂ ਮਿਲੀਆਂ ਹਨ। ਜਦੋਂ ਕਿਸੇ ਸਮਝਦਾਰ ਨੇ ਦਸਿਆ ਕਿ ਸੰਤ ਜਰਨੈਲ ਸਿੰਘ ਦਾ ਜਥਾ ਤਾਂ ਚਾਹ ਵੀ ਨਹੀਂ ਪੀਂਦਾ, ਬਿਆਨ ਵਾਪਸ ਲੈ ਲਿਆ।

ਕੁਝ ਫੌਜੀਆਂ ਨੇ ਏਨੀ ਦਲੇਰੀ ਵੀ ਦਿਖਾਈ ਕਿ ਜਿਸ ਜਿਸ ਬੰਦੀ ਦੀ ਸ਼ਨਾਖਤ ਹੁੰਦੀ, ਗੁੰਮਨਾਮ ਨਾ ਹੇਠ ਫੌਜੀ ਉਸਦੇ ਘਰ ਫੋਨ ਤੇ ਦੱਸ ਦਿੰਦੇ ਕਿ ਬੋਗੋਟਾ ਦੇ ਉਤਰੀ ਸਕੂਲ ਵਿੱਚ ਤੁਹਾਡੇ ਬੰਦੇ ਹਨ; ਕੁਝ ਕਰ ਸਕਦੇ ਹੋ ਤਾਂ ਕਰੋ। ਸਕੂਲ ਜਾਂਦੇ ਸਾਰੇ ਰਸਤੇ ਬੰਦ ਸਨ। ਪਰਿਵਾਰਾਂ ਨੇ ਪ੍ਰੈਸ ਨੂੰ ਫੋਨ ਕਰਨੇ ਸ਼ੁਰੂ ਕਰ ਦਿੱਤੇ ਤਾਂ ਆਰਮੀ ਚੌਕਸ ਹੋ ਗਈ। ਸਕੂਲ ਵਿਚੋਂ ਕੱਢ ਕੇ ਬੰਦੀ ਬੈਰਕਾਂ ਵਿੱਚ ਲੈ ਗਏ। ਕਈ ਆਖਦੇ ਹਨ ਕਿ ਜਿਉਂਦਿਆਂ ਨੂੰ ਨਹੀਂ, ਲਾਸ਼ਾਂ ਬੈਰਕਾਂ ਵਿੱਚ ਲਿਜਾ ਕੇ ਬੇਪਛਾਣ ਕੀਤੀਆਂ ਗਈਆਂ। ਲਗਭਗ ਤੀਹ ਫੌਜੀ ਇਸ ਆਖਰੀ ਕੰਮ ਵਿੱਚ ਸ਼ਾਮਲ ਸਨ। ਇੰਚਾਰਜ ਅਫਸਰ ਨੇ ਸਾਰਿਆਂ ਨੂੰ ਸੰਬੋਧਨ ਕਰਦਿਆਂ ਕਿਹਾ– ਅਸੀਂ ਹੁਣ ਪੜਤਾਲ ਕਰਨ ਲਗੇ ਹਾਂ ਤੁਹਾਡੇ ਵਿਚੋਂ ਵੀ ਕਈ ਜਣੇ ਖਾੜਕੂਆਂ ਨਾਲ ਰਲੇ ਹੋਏ ਹਨ। ਜੇ ਕਿਸੇ ਨੇ ਇੱਥੋਂ ਭੱਜ ਕੇ ਵਿਦੇਸ਼ ਵਿੱਚ ਸ਼ਰਣ ਲਈ, ਅਸੀ ਉਸਦਾ ਪਰਿਵਾਰ ਖਤਮ ਕਰ ਦਿਆਂਗੇ।

ਜੱਜ ਕਾਰਲੋ ਨੇ ਮਰਨ ਤੋ ਪਹਿਲਾਂ ਆਪਣੀ ਸਕੱਤਰ ਨੂੰ ਕਿਹਾ– ਜੇ ਤੂੰ ਬਚ ਗਈ ਤਾਂ ਮੇਰੀ ਪਤਨੀ ਨੂੰ ਮਿਲੀਂ ਤੇ ਕਹੀਂ, ਕੋਲੰਬੀਆਂ ਵਿੱਚੋਂ ਕਿਸੇ ਹੋਰ ਦੇਸ ਚਲੀ ਜਾਹ। ਇਹ ਦੇਸ ਸਭਿਅਕ ਲੋਕਾਂ ਦੇ ਰਹਿਣ ਜੋਗਾ ਨਹੀਂ ਰਿਹਾ। ਸਕੱਤਰ ਬਚ ਗਈ ਤੇ ਸੁਨੇਹਾ ਪੁਚਾ ਦਿੱਤਾ। ਅੰਤਰਰਾਸ਼ਟਰੀ ਪੱਧਰ ਦੀ ਲੇਖਕ, ਯੂਨੀਵਰਸਿਟੀ ਪ੍ਰੋਫੈਸਰ, ਵਿਧਵਾ ਅੰਨਾ ਮਾਰੀਆ ਆਪਣੀਆਂ ਚਾਰ ਧੀਆਂ ਨੂੰ ਲੈ ਕੇ ਦੇਸ ਛੱਡ ਗਈ। ਕਿਹਾ ਕਰਦੀ ਹੈ– ਮੇਰੇ ਦੇਸ ਨੂੰ ਭੁੱਲ ਜਾਣ ਦੀ ਬਿਮਾਰੀ ਨੇ ਖਾ ਲਿਆ ਹੈ। ਕਿਸ ਨਾਲ ਕੀ ਹੋਇਆ ਸੀ, ਲੋਕ ਯਾਦ ਨਹੀਂ ਰਖਦੇ।

ਦਸ ਨਵੰਬਰ ਐਤਵਾਰ, ਇਨਸਾਫ ਦੇ ਮਹਿਲ ਸ਼ੋਕ ਸਭਾ ਵਿੱਚ ਸ਼ਾਮਲ ਹੋਣ ਕੁਝ ਲੋਕ ਗਏ। ਤੋਪਾਂ ਅਤੇ ਅਗਜ਼ਨੀ ਦੀ ਮਾਰ ਵਿੱਚ ਧੁਆਖਿਆਂ ਮਹਿਲ ਉਦਾਸ ਸੀ। ਜਦੋਂ ਘੰਟਾਘਰ ਦਾ ਟੱਲ ਖੜਕਿਆ, ਡਰਦੇ ਕਬੂਤਰ ਬਾਹਰ ਨਿਕਲੇ, ਦਾਇਰਿਆਂ ਵਿੱਚ ਉਡਦੇ ਉਡਦੇ ਦੂਰ ਚਲੇ ਗਏ। ਕਰੂਪ ਮਹਿਲ ਦੇਖਕੇ ਹੱਥਾਂ ਵਿੱਚ ਫੁਲ ਲਈ ਆਉਂਦੇ ਲੋਕਾਂ ਦਾ ਹੌਕਾ ਨਿਕਲਦਾ। ਵਜ਼ੀਰਾਂ ਦੀਆ ਲੰਮੀਆਂ ਲੈਮੋਜ਼ੀਨਾਂ ਆਉਣ ਲੱਗੀਆਂ। ਸਖਤ ਸੁਰੱਖਿਆ ਪ੍ਰਬੰਧ। ਸਰਕਾਰੀ ਅਫਸਰ ਬਾਲ ਬੱਚਿਆਂ ਸਣੇ ਆਏ। ਫੌਜੀ ਅਫਸਰ ਲਿਸ਼ਕਦੀਆਂ ਵਰਦੀਆਂ ਪਹਿਨ ਕੇ ਆਏ। ਯੂਨੀਅਨਾ ਦੇ ਲੀਡਰ, ਆਰਟਿਸਟ, ਲੇਖਕ, ਬੁੱਧੀਜੀਵੀ, ਲੀਡਰ, ਵਰਕਰ, ਕੇਵਲ ਪੱਤਰਕਾਰ ਨਹੀਂ, ਅਖਬਾਰਾਂ ਦੇ ਮਾਲਕ ਆਏ। ਮ੍ਰਿਤਕ ਜੱਜਾਂ ਦੇ ਪਰਿਵਾਰਾਂ ਵਾਸਤੇ ਰਿਜ਼ਰਵ ਕੁਰਸੀਆਂ ਖਾਲੀ ਰਹੀਆਂ। ਬਾਈਬਲ ਵਿਚੋਂ ਲਾਤੀਨੀ ਭਾਸ਼ਾ ਵਿਚ ਭਜਨ ਗਾਇਆ ਗਿਆ, ਆਰਕਬਿਸ਼ਪ ਨੇ ਸ਼ਰਧਾਂਜਲੀ ਦਿੱਤੀ। ਰਾਸ਼ਟਰਪਤੀ ਨੇ ਕਿਹਾ– ਮਹਿਲ ਦੇ ਦੁਖਾਂਤ ਸਦਕਾ ਕਾਨੂੰਨ ਮਜ਼ਬੂਤ ਹੋਇਆ ਹੈ। ਉਸਦਾ ਇਹ ਵਾਕ ਸੁਣਨ ਵਾਲੇ ਸ੍ਰੋਤਿਆਂ ਵਿਚ ਨਾ ਕੋਈ ਜੱਜ ਸੀ, ਨਾ ਵਕੀਲ, ਨਾ ਜੱਜਾਂ ਦੇ ਪਰਿਵਾਰ, ਨਾ ਕਾਨੂੰਨ ਦੇ ਵਿਦਿਆਰਥੀ।

ਦੁਖਾਂਤ ਵਾਪਰਨ ਦੇ ਹਫਤੇ ਪਿਛੋਂ ਰਾਸ਼ਟਰਪਤੀ ਬੇਟਾਂਕਰ ਨੇ ਸਪੈਸ਼ਲ ਪੜਤਾਲੀਆਂ ਕਮਿਸ਼ਨ ਬਿਠਾ ਦਿੱਤਾ ਤਾਂ ਕਿ ਮਹਿਲ ਦਾ ਕਾਨੂੰਨੀ ਇਤਿਹਾਸ ਲਿਖਿਆ ਜਾਵੇ। ਦੁਖਾਂਤ ਦੇ ਸਾਰੇ ਪੱਖ ਵਿਚਾਰੇ ਜਾਣ ਅਤੇ ਭਵਿੱਖ ਲਈ ਸੁਰੱਖਿਅਤ ਯੋਜਨਾਵਾ ਉਲੀਕੀਆਂ ਜਾਣ। ਮਈ 1986 ਤੱਕ ਦਸ ਜੱਜਾਂ ਦੇ ਕਮਿਸ਼ਨ ਨੇ ਇੱਕੀ ਹਜ਼ਾਰ ਫਾਈਲਾਂ ਦਾ ਰਿਕਾਰਡ ਸਬੂਤ ਵਜੋਂ ਪੇਸ਼ ਕੀਤਾ। ਜੂਨ ਵਿਚ ਜਦੋਂ ਰਿਪੋਰਟ ਪ੍ਰਕਾਸ਼ਿਤ ਹੋਈ, ਲੋਕਾਂ ਨੇ ਦੇਖਿਆ, ਸਰਕਾਰ ਦੇ ਦਾਗਾਂ ਉਪਰ ਲਿੱਪਾ ਪੋਚੀ ਕੀਤੀ ਹੋਈ ਹੈ। ਜਿਥੇ ਕਮਿਸ਼ਨ ਦੀ ਲੱਭਤ ਸਰਕਾਰੀ ਪੱਖ ਤੋਂ ਵੱਖ ਹੁੰਦੀ, ਉਥੇ ਅੱਖਾਂ ਬੰਦ ਕਰ ਲੈਂਦੇ, ਨਜ਼ਰਅੰਦਾਜ ਕਰ ਦਿੰਦੇ। ਆਪਣੇ ਵਲੋ ਪੇਸ਼ ਕੀਤਾ ਤੱਥ ਆਪੇ ਰੱਦ ਕਰ ਦਿੰਦੇ। ਸਰਕਾਰੀ ਪੱਖ ਮੰਨ ਲਿਆ ਗਿਆ ਕਿ ਘੇਰਾਬੰਦੀ ਦੌਰਾਨ ਜਿੰਨੀਆ ਮੌਤਾਂ ਹੋਈਆਂ, ਖਾੜਕੂਆਂ ਹੱਥੋ ਹੋਈਆਂ। ਗ੍ਰਿਫਤਾਰ ਕੀਤੇ ਬੰਦਿਆਂ ਵਿਚੋਂ ਕੋਈ ਲਾਪਤਾ ਨਹੀਂ ਹੋਇਆ। ਕਾਫੀ ਹਾਊਸ ਦੇ ਨੌ ਮੁਲਾਜ਼ਮ ਅਤੇ ਦੋ ਔਰਤਾਂ ਚੌਥੀ ਮੰਜ਼ਿਲ ਦੀ ਕਰਾਸਫਾਇਰਿੰਗ ਵਿੱਚ ਮਾਰੇ ਗਏ ਹੋਣਗੇ। ਅਣਪਛਾਤੀਆ ਲਾਸ਼ਾਂ ਵਿਚ ਉਨ੍ਹਾਂ ਨੂੰ ਵੀ ਦਫਨ ਕਰ ਦਿੱਤਾ ਹੋਣਾ।

ਇਸ ਬਾਤ ਪੇ ਹੋ ਗਏ ਸਬ ਕੇ ਸਬ ਮੁਨਸਿਫ ਹਮਜ਼ਬਾਂ
ਮੁਝ ਪੇ ਪੱਥਰ ਨਹੀਂ ਪੜਾ ਥਾ ਮੈਂ ਹੀ ਪੱਥਰ ਪੇ ਪੜਾ।

(ਇਸ ਗੱਲ ਉਪਰ ਸਾਰੇ ਜੱਜ ਸਹਿਮਤ ਹੋ ਗਏ ਕਿ
ਮੇਰੇ ਪੱਥਰ ਨਹੀਂ ਵੱਜਾ ਸੀ, ਮੈਂ ਪੱਥਰ ਤੇ ਵੱਜਾ ਸਾਂ।)

ਦੋ ਪੱਖਾਂ ਤੋਂ ਕਮਿਸ਼ਨ ਸਰਕਾਰ ਨਾਲ ਸਹਿਮਤ ਨਾਂ ਹੋਇਆ। ਡਰੱਗ ਮਾਫੀਏ ਦੀ ਭੂਮਿਕਾ ਦਾ ਕੋਈ ਸਬੂਤ ਨਹੀਂ ਮਿਲਿਆ। ਇਰਮਾ ਫਰਾਂਕੋ ਦੇ ਲੋਪ ਹੋਣ ਦੀ ਮੁੜ ਪੜਤਾਲ ਹੋਣੀ ਜਰੂਰੀ ਹੈ। ਫੌਜ ਨੇ ਬੰਦੀ ਲੋਕ ਕਿਉਂ ਮਾਰੇ, ਇਸ ਦੀ ਅਤੇ ਚੌਵੀ ਘੰਟੇ ਪਹਿਲਾਂ ਸੁਰੱਖਿਆ ਕਿਸ ਦੇ ਹੁਕਮ ਨਾਲ ਹਟੀ, ਗਹਿਰੀ ਪੜਤਾਲ ਹੋਵੇ। ਜੁਲਾਈ 1986 ਨੂੰ ਜਦੋ ਰਾਸ਼ਟਰਪਤੀ ਸੇਵਾ ਮੁਕਤ ਹੋਇਆ, ਵਿਦਾਇਗੀ ਭਾਸ਼ਣ ਵਿੱਚ ਉਸਨੇ ਕਿਹਾ- ਕਮਿਸ਼ਨ ਦੀ ਪੜਤਾਲ ਤੋਂ ਸਾਬਤ ਹੋ ਗਿਆ ਕਿ ਜੋ ਫੈਸਲੇ ਮੈ ਲਏ, ਸਹੀ ਸਨ ਤੇ ਦੇਸ ਲਈ ਹਿਤਕਾਰੀ ਸਨ।

ਅਟਾਰਨੀ ਜਨਰਲ ਕਾਰਲੋ ਗੋਮਜ਼ ਨੇ 20 ਜੂਨ 1986 ਨੂੰ ਬਿਆਨ ਦਿੱਤਾ- ਰਾਸ਼ਟਰਪਤੀ ਅਤੇ ਰੱਖਿਆ ਮੰਤਰੀ ਨੇ ਅੰਤਰਰਾਸ਼ਟਰੀ ਮਨੁਖੀ ਅਧਿਕਾਰ ਕਾਨੂੰਨ ਦੀ ਉਲੰਘਣਾ ਕਰਕੇ ਵੱਡਾ ਅਪਰਾਧ ਕੀਤਾ ਹੈ। ਕਾਰਲੋ ਨੇ ਪੂਰਾ ਕੇਸ ਤਿਆਰ ਕਰਕੇ ਕੋਲੰਬੀਆਂ ਦੀ ਜਸਟਿਸ ਕਮੇਟੀ ਹਵਾਲੇ ਕੀਤਾ। ਕਮੇਟੀ ਨੇ ਅਸਹਿਮਤੀ ਦਿਖਾਂਦਿਆਂ ਰੱਦ ਕਰ ਦਿੱਤਾ। ਕਿਹਾ- ਕੋਲੰਬੀਆ ਦੀ ਪਰਜਾ ਇਸ ਤੱਥ ਨਾਲ ਸਹਿਮਤ ਹੈ ਕਿ ਰਾਸ਼ਟਰਪਤੀ ਨੇ ਖਾੜਕੂਆਂ ਨਾਲ ਗੱਲਬਾਤ ਨਾ ਕਰਕੇ ਠੀਕ ਕੀਤਾ। ਜਸਟਿਸ ਕਮੇਟੀ ਦੇ ਇਸ ਫੈਸਲੇ ਕਾਰਨ ਭੱਵਿਖ ਵਿੱਚ ਇਸ ਕੇਸ ਨਾਲ ਸਬੰਧਤ ਸ਼ਿਕਾਇਤਾਂ ਦਾ ਵੀ ਭੋਗ ਪੈ ਗਿਆ।

ਚਾਰ ਸਾਲ ਬਾਦ 1989 ਵਿੱਚ ਰਾਸ਼ਟਰਪਤੀ ਬਾਰਕੇ ਦੀ ਸਰਕਾਰ ਨੇ ਦੇਸ ਵਿਦੇਸ਼ ਵਿੱਚ ਬਚੇ ਹੋਏ ਸਾਰੇ ਖਾੜਕੂਆਂ ਨੂੰ ਪਿਛਲੇ ਕੰਮਾ ਤੋ ਬਰੀ ਕਰ ਦਿੱਤਾ ਅਤੇ ਸੱਦਾ ਦਿੱਤਾ ਕਿ ਸਰਕਾਰ ਵਿੱਚ ਹਿੱਸੇਦਾਰ ਬਣਨ।

ਮਹਿਲ ਦੀ ਦੁਰਘਟਨਾ ਦੇ ਪੰਜ ਦਿਨ ਪਿਛੋਂ 13 ਨਵੰਬਰ 1985 ਨੂੰ ਇੱਕ ਹੋਰ ਭਾਣਾ ਵਰਤ ਗਿਆ। ਬੁੱਧਵਾਰ ਦੀ ਰਾਤ ਨੂੰ ਜਵਾਲਾਮੁਖੀ ਉਪਰ ਬਰਫ ਪਈ ਤੇ ਉਹ ਫਟ ਗਿਆ। ਮਿੱਟੀ, ਪੱਥਰ ਅਤੇ ਲਾਵਾ ਸਾਰਾ ਹੇਠਾਂ ਖਿਸਕ ਆਇਆ ਜਿਸ ਕਾਰਨ ਚਾਲੀ ਹਜ਼ਾਰ ਲੋਕ ਦਬ ਕੇ ਮਰ ਗਏ। ਜਿਹੜੀਆਂ ਲਾਸ਼ਾਂ ਮਿਲ ਗਈਆਂ, ਇਥੋਂ ਕਢ ਕਢ ਬੋਗੋਟਾ ਦੇ ਉਸੇ ਕਬਰਿਸਤਾਨ ਵਿੱਚ ਲਿਆਂਦੀਆਂ ਜਿਥੇ ਮਹਿਲ ਦੇ ਮ੍ਰਿਤਕ ਦੱਬੇ ਸਨ। ਉਨ੍ਹਾਂ ਮ੍ਰਿਤਕਾਂ ਦੀਆਂ ਲਾਸ਼ਾਂ ਉੱਤੇ ਨਵੀਆਂ ਲਾਸ਼ਾਂ ਦਫਨਾ ਦਿੱਤੀਆਂ। ਫੌਜ ਵਲੋਂ ਦਫਨਾਈਆਂ ਲਾਸ਼ਾਂ ਹਮੇਸ਼ ਵਾਸਤੇ ਰਹੱਸ ਹੋ ਗਈਆਂ। ਕੋਲੰਬੀਆ ਦੇ ਲੋਕਾਂ ਦਾ ਕਾਨੂੰਨ ਉਤੋਂ ਇਤਬਾਰ ਜਾਂਦਾ ਰਿਹਾ। ਲੋਕ ਅਸਹਿ ਨੂੰ ਸਹਿਣ ਲਈ ਤਿਆਰ ਹੋ ਗਏ। ਦੇਸ ਭਗਤੀ ਦੇ ਗੀਤ ਅਤੇ ਤਕਰੀਰਾਂ ਮਜ਼ਾਕ ਲੱਗਣ ਲੱਗੇ। ਕਿਸੇ ਸਿਆਸੀ ਲੀਡਰ, ਆਰਮੀ ਅਫਸਰ, ਪੁਲਸ ਅਫਸਰ ਨੂੰ ਕਿਸੇ ਕੁਤਾਹੀ ਲਈ ਜ਼ਿੰਮੇਵਾਰ ਨਹੀਂ ਮੰਨਿਆਂ ਗਿਆ। ਲਾਪਤਾ ਹੋਏ ਬੰਦਿਆਂ ਦੇ ਪਰਿਵਾਰਾਂ ਨੇ, ਮ੍ਰਿਤਕ ਜੱਜਾਂ ਦੇ ਪਰਿਵਾਰਾਂ ਨੇ ਪਟੀਸ਼ਨਾ ਪਾ ਪਾ ਦੇਖ ਲਈਆਂ, ਵਿਅਰਥ। ਜੱਜ ਸਹਿਮੇ ਹੋਏ ਹਨ, ਅਫਸਰਸ਼ਾਹੀ ਭੂਤਰੀ ਫਿਰਦੀ ਹੈ। ਫੌਜ ਨੂੰ ਅਧਿਕਾਰ ਦੇ ਦਿੱਤਾ ਹੈ ਕਿ ਸਿਵਲੀਅਨਾ ਉਪਰ ਮੁਕੱਦਮੇ ਚਲਾ ਸਕਦੀ ਹੈ। ਨਰਸੰਘਾਰ, ਤਸੀਹੇ ਦੇਣ, ਹਿਰਾਸਤ ਵਿੱਚ ਲਏ ਬੰਦੇ ਲਾਪਤਾ, ਅਣਪਛਾਤੀਆਂ ਲਾਸ਼ਾਂ ਦੇ ਦੋਸ਼ੀ ਪੁਲਸ ਅਤੇ ਫੌਜ ਦੇ ਅਫਸਰਾਂ ਉਪਰ ਮੁਕੱਦਮਾ ਨਹੀਂ ਚੱਲ ਸਕਦਾ। ਕੋਲੰਬੀਆ ਵਿੱਚ ਹਰ ਰੋਜ਼ ਔਸਤਨ ਦਸ ਸਿਆਸੀ ਕਤਲ ਹੋ ਰਹੇ ਹਨ, ਹਰ ਦੋ ਦਿਨ ਬਾਦ ਇੱਕ ਬੰਦਾ ਲਾਪਤਾ ਹੋ ਜਾਂਦਾ ਹੈ। ਅਮਰੀਕਾ ਦੁਨੀਆਂ ਦੇ ਸਾਰੇ ਦੇਸਾਂ ਤੋਂ ਵਧੀਕ ਮਿਲਟਰੀ ਏਡ

ਦੀ ਰਕਮ ਕੋਲੰਬੀਆ ਨੂੰ ਦਿੰਦਾ ਹੈ। ਲੋਕ ਗੱਲਾਂ ਕਰਦੇ ਹਨ ਕਿ ਜੇ ਰਾਸ਼ਟਰਪਤੀ ਫੌਜ ਨੂੰ ਨਰਸੰਘਾਰ ਕਰਨੋ ਰੋਕ ਦਿੰਦਾ, ਆਰਮੀ ਚੀਫ ਨੇ ਰਾਸ਼ਟਰਪਤੀ ਅਤੇ ਉਸਦੀ ਵਜ਼ਾਰਤ ਨੂੰ ਗ੍ਰਿਫਤਾਰ ਕਰਕੇ ਫੌਜੀ ਰਾਜ ਲਾਗੂ ਕਰ ਦੇਣਾ ਸੀ।

ਦੂਜੇ ਪਾਸੇ ਫੌਜੀ ਜਰਨੈਲ ਬੇਚੈਨ ਸਨ, ਕਿਤੇ ਰਾਸ਼ਟਰਪਤੀ ਜੰਗਬੰਦੀ ਦਾ ਹੁਕਮ ਨਾ ਦੇ ਦਏ, ਇਸ ਕਰਦੇ ਜਲਦੀ ਪੂਰਾ ਸਫਾਇਆ ਕਰਨਾ ਚਾਹੁੰਦੇ ਸਨ। ਪਰ ਸਵਾਲ ਇਹ ਵੀ ਹੈ ਕਿ ਲੋਕਾਂ ਦੀ ਚੁਣੀ ਹੋਈ ਸਰਕਾਰ ਆਪਣੇ ਸਿਆਸੀ ਵਿਰੋਧੀਆਂ ਦਾ ਕਤਲਿਆਮ ਕਿਉਂ ਕਰਦੀ ਹੈ? ਦੂਰ ਪਿੰਡਾਂ ਵਿੱਚ, ਝੁੱਗੀਆਂ ਝੌਂਪੜੀਆਂ ਵਿੱਚ ਖੇਤਾਂ ਵਿੱਚ ਵਸਦੇ ਗਰੀਬਾਂ ਦੀਆਂ ਹੱਤਿਆਵਾਂ ਆਮ ਗੱਲ ਹੈ। ਸੁਪਰੀਮ ਕੋਰਟ ਘਿਰਨ ਬਾਦ ਪੱਤਾ ਲੱਗਾ ਕਿ ਖਾਸ ਗੱਲ ਹੈ। ਵਜ਼ੀਰਾਂ ਨੂੰ ਰੇਡੀਓ ਸੁਣਨੇ, ਟੀ.ਵੀ ਦੇਖਣੇ ਪੈ ਗਏ। ਜਿਸ ਜਰਨੈਲ ਨੇ ਇਨਸਾਫ ਦਾ ਮਹਿਲ ਫਤਿਹ ਕੀਤਾ ਸੀ, ਉਸਨੂੰ ਰਿਟਾਰਿਮੈਂਟ ਪਿੱਛੋਂ ਸਰਕਾਰ ਨੇ ਪੁਰਤਗਾਲ ਵਿੱਚ ਆਪਣਾ ਰਾਜਦੂਤ ਥਾਪ ਦਿੱਤਾ। ਰਿਬੇਰੋ ਨੂੰ ਭਾਰਤ ਸਰਕਾਰ ਨੇ ਰੋਮਾਨੀਆਂ ਦਾ ਰਾਜਦੂਤ ਲਾਇਆ ਸੀ।

ਜਦੋਂ ਮੈਂ ਕੋਲੰਬੀਆ ਦਾ ਉਕਤ ਬਿਰਤਾਂਤ ਪੜ੍ਹਿਆਂ, ਤਦ ਜਾਣਿਆਂ ਕਿ ਸਟੇਟ ਹਰ ਥਾਂ ਇਹੋ ਕੁਝ ਕਰਿਆ ਕਰਦੀ ਹੈ। ਨਾਂ, ਥਾਂ, ਘਟਨਾਵਾਂ, ਸਮਾਂ ਕੁੱਝ ਭਿੰਨ ਹੈ, ਆਪ੍ਰੇਸ਼ਨ ਬਲੂ ਸਟਾਰ ਅਤੇ ਇਨਸਾਫ ਦੇ ਮਹਿਲ ਉਪਰ ਹਮਲੇ ਦੀ ਨੀਤੀ, ਯੋਜਨਾ, ਨਰਸੰਘਾਰ, ਫੌਜੀ, ਪੁਲੀਸ ਅਫਸਰਾਂ ਨੂੰ ਇਨਾਮ ਵਜੋਂ ਸਨਮਾਨਯੋਗ ਅਹੁਦੇ, ਸਭ ਕੁਝ ਮਿਲਦਾ ਜੁਲਦਾ ਹੈ। ਕੋਲੰਬੀਆ ਸਰਕਾਰ ਨੂੰ ਅਮਰੀਕਾ ਹਮਾਇਤ ਦੇ ਰਿਹਾ ਸੀ, ਭਾਰਤ ਸਰਕਾਰ ਨੂੰ ਰੂਸ ਅਤੇ ਇੰਗਲੈਂਡ ਹਮਾਇਤ ਦੇ ਰਹੇ ਸਨ। ਜੇ ਸੁਪਰੀਮ ਕੋਰਟ ਕੋਲੰਬੀਆ ਦੀ ਸ਼ੋਮਣੀ ਸੰਸਥਾ ਹੈ ਤਾਂ ਦਰਬਾਰ ਸਾਹਿਬ ਸਿੱਖਾਂ ਦੀ ਧਾਰਮਿਕ ਸੁਪਰੀਮ ਕੋਰਟ ਹੈ। ਇੰਨਾ ਕੁ ਫਰਕ ਰਿਹਾ ਕਿ ਇਨਸਾਫ ਮਹਿਲ ਐਕਸ਼ਨ ਇੱਕ ਥਾਂ ਤੇ ਹੋਇਆ ਜਦੋਂ ਕਿ ਦਰਬਾਰ ਸਾਹਿਬ ਉਪਰ ਹਮਲੇ ਵੇਲੇ 42 ਹੋਰ ਇਤਿਹਾਸਕ ਗੁਰਦੁਆਰਿਆਂ ਤੇ ਸੈਨਾ ਚੜ੍ਹੀ ਤੇ ਗੁਰੂ ਅਰਜਨ ਦੇਵ ਦੀ ਸ਼ਹਾਦਤ ਦਾ ਦਿਨ ਹਮਲੇ ਲਈ ਸੋਚ ਕੇ ਚੁਣਿਆਂ ਗਿਆ। ਪ੍ਰੀਤਮ ਸਿੰਘ ਸਫੀਰ, ਆਦਮੀ ਦੀ ਜਿਹਨੀਅਤ ਬਿਆਨ ਕਰਦਾ ਹੈ:-

ਪਾਪ ਦਾ ਸੋਹਿਲਾ ਸਦਾ ਪੈਗੰਬਰੀ ਕਰਦਾ ਰਿਹਾ।
ਸੈਆਂ ਵਾਰੀ ਰੋਕਿਆ, ਨਾ ਰੁਕ ਸਕਿਆ ਆਦਮੀ
ਚੁਕ ਚੁਕ ਕੇ ਕਦਮ ਆਪਣੇ ਓਸੇ ਰਾਹ ਧਰਦਾ ਰਿਹਾ।

ਵਰਜਿਨੀਆਂ ਵਾਲੇਜੋ(ਜਨਮ 1949), ਕੋਲੰਬੀਆ ਦੀ ਲੇਖਕ, ਪੱਤਰਕਾਰ, ਟੀਵੀ ਡਾਇਰੈਕਟਰ, ਸਮਾਜ-ਸੇਵਕਾ ਹੈ ਜਿਸ ਨੇ ਅਮਰੀਕਾ ਵਿਚ ਸਿਆਸੀ ਸ਼ਰਣ ਲੈ ਰੱਖੀ ਹੈ। ਕੋਲੰਬੀਆ ਵਿਚ ਜਾਨ ਨੂੰ ਖਤਰਾ ਭਾਂਪਦਿਆਂ 18 ਜੁਲਾਈ 2006, ਉਸਨੂੰ ਖਾਸ ਅਮਰੀਕਣ ਜਹਾਜ਼ ਲੈਣ ਵਾਸਤੇ ਕੋਲੰਬੀਆ ਆਇਆ। ਉਸ ਅਗੇ ਬੇਨਤੀ ਕੀਤੀ ਗਈ ਕਿ ਨਿਆਂ ਵਿਭਾਗ ਨੂੰ ਮਿਲਵਰਤਣ ਦੇ ਕੇ ਉੱਚ ਹਸਤੀਆਂ ਵਿਰੁੱਧ ਅਪਣੀ ਜਾਣਕਾਰੀ ਰਿਕਾਰਡ ਕਰਾਏ। ਕਈ ਕੋਲੰਬੀਅਨ ਰਾਸ਼ਟਰਪਤੀਆਂ ਅਤੇ ਸਿਆਸੀ ਲੀਡਰਾਂ ਵਿਰੁੱਧ ਉਹ ਬਿਆਨ ਦੇ ਚੁਕੀ ਹੈ ਕਿ ਉਹ ਡਰੱਗ ਮਾਫੀਏ ਤੋਂ ਪੈਸੇ ਲੈਂਦੇ ਹਨ।

ਲੂਈ ਕਾਰਲੋ ਗੈਲਾਂ ਰਾਸ਼ਟਰਪਤੀ ਲਈ ਉਮੀਦਵਾਰ ਸੀ, 18 ਅਗਸਤ 1989 ਨੂੰ ਉਸਦਾ ਕਤਲ ਹੋ ਗਿਆ। ਚਲਦੀ ਪੜਤਾਲ ਬੰਦ ਹੋ ਗਈ ਸੀ, 2009 ਵਿਚ ਮੁੜ ਸ਼ੁਰੂ ਹੋਈ ਤਾਂ ਵਰਜਿਨੀਆਂ ਨੇ ਬਿਆਨ ਦਿੱਤਾ- ਕਤਲ ਦੀ ਸਾਰੀ ਵਿਉਂਤ ਅਲਬਰਟੋ ਨੇ ਬਣਾਈ ਸੀ। ਮੇਰੀ ਹਾਜ਼ਰੀ ਵਿਚ ਅਲਬਰਟੋ ਨੇ ਡਰੱਗ ਮਾਫੀਆ ਚੀਫ ਪਾਬਲੋ ਇਸਕੋਬਾਰ ਨੂੰ ਬਾਰ ਬਾਰ ਕਿਹਾ ਕਿ ਕਾਰਲੋ ਜੇ ਰਾਸ਼ਟਰਪਤੀ ਬਣ ਗਿਆ ਤਾਂ ਵਿਦੇਸ਼ਾਂ ਵਿਚ ਲੁਕੇ ਸਾਡੇ ਡਰੱਗ ਮਾਫੀਏ ਦੇ ਸਾਰੇ ਬੰਦੇ ਗ੍ਰਿਫਤਾਰ ਕਰਕੇ ਫਾਂਸੀ ਚਾੜ੍ਹੇਗਾ। ਮਹਿਲ ਉਪਰ ਹਮਲੇ ਦੇ 25 ਸਾਲ ਬਾਦ 9 ਜੂਨ 2010 ਨੂੰ ਜੱਜ ਮੇਰੀਆ ਸਟੈੱਲਾ ਜ਼ਾਰਾ ਨੇ ਕਰਨਲ ਪਲਾਜ਼ਾ ਨੂੰ 30 ਸਾਲ ਅਤੇ ਅਲਬਰਟੋ ਨੂੰ 24 ਸਾਲ ਸਜ਼ਾ ਸੁਣਾਈ। ਸਜ਼ਾਵਾਂ ਸੁਣਾ ਕੇ ਜੱਜ ਅੰਡਰ-ਗ੍ਰਾਊਂਡ ਹੋ ਗਈ, ਫਿਰ ਅਮਰੀਕਾ ਵਿਚ ਪਨਾਹ ਲੈ ਲਈ।

ਪਾਠਕਾਂ ਨੂੰ ਇਥੋਂ ਦੇ ਡਰੱਗ ਮਾਫੀਏ ਦੀ ਝਲਕ ਦਿਖਾ ਦੇਣੀ ਠੀਕ ਰਹੇ। ਡਰੱਗ ਮਾਫੀਆ ਚੀਫ ਪਾਬਲੋ ਨੇ ਅਪਣੇ ਨਾਮ ਦਾ ਇਕ ਕਸਬਾ 1980 ਵਿਚ ਮੈਡਲਿਨ ਪਹਾੜੀਆਂ ਦੀਆਂ ਵਾਦੀਆਂ ਵਿਚ ਵਸਾਇਆ ਜਿਸ ਦੀ ਆਬਾਦੀ 12 ਹਜ਼ਾਰ ਹੈ। ਅਪਣੇ ਨਾਮ ਤੇ ਕਸਬੇ ਦਾ ਨਾਮ ਪਾਬਲੋ ਇਸਕੋਬਾਰ ਰੱਖਿਆ। ਪੱਕੀਆਂ ਇੱਟਾਂ ਦੇ ਘਰ, ਬਿਜਲੀ ਪਾਣੀ, ਖਾਣ ਪੀਣ, ਬਗੀਚੇ, ਸਕੂਲ, ਹਸਪਤਾਲ, ਸਭ ਮੁਫਤ। ਸਿਰਫ ਉਹ ਲੋਕ ਵਸਣਗੇ ਜਿਹੜੇ ਪਾਬਲੋ ਦੇ ਕਾਰੋਬਾਰ ਵਿਚ ਮੁਲਾਜ਼ਮ ਹਨ। ਕੋਕੀਨ ਬਾਦਸ਼ਾਹ ਅਰਬਪਤੀ ਪਾਬਲੋ, ਦੁਨੀਆਂ ਦਾ ਸੱਤਵਾਂ ਅਮੀਰ ਸ਼ਖਸ ਸੀ। ਗਰੀਬਾਂ ਲਈ ਮਸੀਹਾ, ਰਾਬਿਨਹੁੱਡ, ਜਿਉਣਾ ਮੌੜ, ਵਿਰੋਧੀਆਂ ਵਾਸਤੇ ਖ਼ੂਨੀ ਦਰਿੰਦਾ। ਸਿਆਸੀ ਲੀਡਰਾਂ ਅਤੇ ਪੁਲਿਸ ਕਰਮੀਆਂ ਲਈ ਪੈਸੇ, ਵਿਰੋਧੀਆਂ ਲਈ ਗੋਲੀ ਹਰ ਵਕਤ ਤਿਆਰ। ਨਸ਼ੇ ਦੀ ਦੁਨੀਆਂ ਵਿਚ 80% ਮਾਲਕੀ। 1949 ਵਿਚ ਗਰੀਬ ਘਰ ਜੰਮਿਆਂ ਪਾਬਲੋ ਜੁਆਨ ਹੋਕੇ ਇਕ ਬਦਮਾਸ਼ ਦਾ ਗਾਰਡ ਲੱਗ ਗਿਆ। ਨਿੱਕੀਆਂ ਮੋਟੀਆਂ ਚੋਰੀਆਂ ਕਰਦਿਆਂ ਇਕ ਅਫਸਰ ਅਗਵਾ ਕਰ ਕੇ ਲੱਖ ਡਾਲਰ ਬਦਲੇ ਛੱਡਿਆ। ਇਸ ਰਕਮ ਨਾਲ ਉਸਨੇ ਕੋਕੀਨ ਦਾ ਜਾਲ ਵਿਛਾਉਣਾ ਸ਼ੁਰੂ ਕੀਤਾ। ਨਸ਼ਾ ਵਿਕਰੀ ਲਈ ਛੋਟਾ ਜਹਾਜ਼ ਖਰੀਦ ਲਿਆ। ਜਹਾਜ਼ ਦਾ ਇਕ ਗੇੜਾ ਕੋਕੀਨ ਦਾ, ਪੰਜ ਲੱਖ ਡਾਲਰ ਦੀ ਕਮਾਈ। ਦੱਸਿਆ ਕਰਦਾ- ਇਸ ਵਿਚੋਂ ਤਿੰਨ ਲੱਖ ਵੱਢੀ ਦੇਣੀ ਪੈਂਦੀ ਹੈ। ਕਾਰੋਬਾਰ ਮਜ਼ਬੂਤੀ ਫੜ ਗਿਆ, ਸ਼ਰੀਕਾਂ ਨੂੰ ਕਹਿ ਦਿੱਤਾ- ਜਾਨ ਦੀ ਲੋੜ ਹੈ ਤਾਂ ਘਰ ਬੈਠੋ। ਸ਼ਰੀਕ ਸੁੱਸਰੀ ਵਾਂਗ ਸੌਂ ਗਏ। ਅੱਸੀਵਿਆਂ ਵਿਚ ਉਸਦੀ ਰੋਜ਼ਾਨਾ ਆਮਦਨ ਛੇ ਕ੍ਰੋੜ ਡਾਲਰ ਤੱਕ ਪੁੱਜ ਗਈ ਸੀ। ਉਸ ਦੇ ਇਸ਼ਾਰੇ ਤੇ ਪੰਜ ਹਜ਼ਾਰ ਆਮ ਨਾਗਰਿਕ, ਤਿੰਨ ਰਾਸ਼ਟਰਪਤੀ ਪਦ ਦੇ ਉਮੀਦਵਾਰ, ਤੀਹ ਜੱਜ, ਦਰਜਣ ਪੱਤਰਕਾਰ ਅਤੇ ਚਾਰ ਸੌ ਪੁਲਿਸਕਰਮੀ ਕਤਲ ਹੋਏ। ਪਾਬਲੋ ਵੱਲ ਉਂਗਲ ਕਰੋ, ਬੰਦੂਕ ਦੀ ਨਾਲੀ ਦੇਖੋ।

ਜਾਣਦਾ ਸੀ ਕਿ ਨਿਰਾ ਡਰਾ ਧਮਕਾ ਕੇ ਕੰਮ ਨਹੀਂ ਚਲਦਾ, ਪਰਜਾ ਦੇ ਹੇਠਲੇ ਹਿੱਸੇ ਨੂੰ ਅਪਣੇ ਨਾਲ ਜੋੜਨਾ ਸੀ। ਦਿਲ ਖੋਲ੍ਹਕੇ ਗਰੀਬਾਂ ਦੀ ਮਦਦ ਕਰਦਾ, ਮੁਫਤ ਲੰਗਰ, ਚਰਚਾਂ ਲਈ ਦਾਨ, ਸਕੂਲ ਹਸਪਤਾਲ, ਸਰਾਵਾਂ ਲਈ ਵੱਡੇ ਗੱਫੇ। ਲੋਕ ਆਖਦੇ- ਲੁਟਦੇ ਤਾਂ ਸਾਰੇ ਈ ਨੇ, ਦਾਨੀ ਕੇਵਲ ਇਹ ਹੈ।

ਅਪਰਾਧਾਂ ਦੀ ਗਿਣਤੀ ਏਨੀ ਵਧੀ ਕਿ ਸਾਰੀ ਦੁਨੀਆਂ ਦੁਸ਼ਮਣ ਹੋ ਗਈ। ਡਰ ਗਿਆ, ਸਰਕਾਰ ਅੱਗੇ ਪੇਸ਼ਕਸ਼ ਕੀਤੀ ਜੇ ਆਮ ਮਾਫੀ ਦੇ ਦਿਓ, ਅਮਰੀਕਾ ਨੂੰ ਨਾ ਸੌਂਪੋ ਤਾਂ ਮੈਂ 13 ਬਿਲੀਅਨ ਡਾਲਰ, ਕੋਲੰਬੀਆ ਸਿਰ ਚੜ੍ਹਿਆ ਸਾਰਾ ਵਿਦੇਸ਼ੀ ਕਰਜ਼ਾ ਉਤਾਰਨ ਲਈ ਤਿਆਰ ਹਾਂ। ਅਪਣੀ ਜੇਲ੍ਹ ਉਸਾਰ ਕੇ ਪੰਜ ਸਾਲ ਉਸ ਵਿਚ ਬੰਦ ਰਹਾਂਗਾ। ਸਰਕਾਰ ਮੰਨ ਗਈ। ਅਪਣੀ ਜੇਲ੍ਹ, ਅਪਣੇ ਗਾਰਡ, ਖੇਡਣ ਦੇ ਮੈਦਾਨ, ਵਿਸਕੀ-ਬਾਰ, ਟੈਲੀਫੋਨ ਰਾਹੀਂ ਕਾਰੋਬਾਰ। ਸਰਕਾਰ ਨੂੰ ਖਬਰ ਮਿਲੀ ਜੇਲ੍ਹ ਅੰਦਰੋਂ ਹੁਕਮ ਦੇ ਕੇ ਕਤਲ ਕਰਵਾ ਰਿਹੈ, ਜੇਲ ਵਿਚ ਅਪਣੇ ਵਿਰੋਧੀਆਂ ਨੂੰ ਤਸੀਹੇ ਦੇ ਰਿਹੈ ਤਾਂ ਸਰਕਾਰ ਨੇ ਆਮ ਜੇਲ ਵਿਚ ਬਦਲਣ ਦਾ ਫੈਸਲਾ ਕਰ ਲਿਆ। ਉਸਨੂੰ ਖਬਰ ਮਿਲੀ, ਜਾਣ ਗਿਆ ਕਿ ਅਮਰੀਕਾ ਦੇ ਸਪੁਰਦ ਕਰਨਗੇ। ਭਗੌੜਾ ਹੋ ਗਿਆ। ਉਸ ਦੀ ਤਲਾਸ਼ ਵਾਸਤੇ ਦੋ ਹਜ਼ਾਰ ਪੁਲਿਸ ਕਰਮੀਆਂ ਦੀਆਂ ਟੁਕੜੀਆਂ ਚਾਰੇ ਦਿਸ਼ਾਵਾਂ ਵਿਚ ਤੋਰ ਦਿਤੀਆਂ। ਇਹ ਸਾਰੇ ਜਣੇ ਅਮਰੀਕਾ ਤੋਂ ਟ੍ਰੇਨਿੰਗ ਲੈਕੇ ਆਏ ਕਮਾਂਡੋ ਸਨ। ਕੁੱਲ 15 ਹਜ਼ਾਰ ਘਰਾਂ ਦੀ ਤਲਾਸ਼ੀ ਲਈ। ਆਖਰ ਦੋ ਦਸੰਬਰ 1993 ਇਕ ਘਰੋਂ ਲੱਭ ਗਿਆ। ਛੱਤਾਂ ਉਪਰ ਦੀ ਦੌੜਿਆ, ਪਹਿਲੀ ਗੋਲੀ ਲੱਤ ਵਿਚ ਦੂਜੀ ਲੱਕ ਵਿਚ, ਆਖਰੀ ਤੀਜੀ ਸਿਰ ਵਿਚ ਲਗੀ, ਡਿਗ ਪਿਆ। ਉਸਦੇ ਭਰਾ ਦਾ ਦਅਵਾ ਹੈ ਕਿ ਆਖਰੀ ਗੋਲੀ ਉਸਦੇ ਆਪਣੇ ਰਿਵਾਲਵਰ ਦੀ ਸੀ। ਹੋ ਸਕਦੈ। ਕਿਹਾ

ਕਰਦਾ ਸੀ- ਪੁਲਿਸ ਦੀ ਗੋਲੀ ਨਾਲੋਂ ਅਪਣੀ ਗੋਲੀ ਨਾਲ ਮਰਨਾ ਚੰਗਾ। ਇਹ ਵੀ ਕਿਹਾ ਸੀ- ਅਮਰੀਕਣ ਜੇਲ੍ਹ ਵਿਚ ਮਰਨ ਨਾਲੋਂ ਕੋਲੰਬੀਆ ਦੀ ਕਬਰ ਚੰਗੀ।

ਦੁਨੀਆਂ ਭਰ ਦੀਆਂ ਅਖਬਾਰਾਂ ਵਿਚ ਸੁਰਖੀਆਂ ਛਪੀਆਂ- ਸੰਸਾਰ ਦਾ ਸਭ ਤੋਂ ਧਨੀ ਅਪਰਾਧੀ ਮਾਰਿਆ ਗਿਆ। ਉਮਰ 44 ਸਾਲ ਇਕ ਦਿਨ।

ਵਰਜਿਨੀਆਂ ਨੇ ਪੰਜ ਸਾਲ ਪਾਬਲੋ ਨਾਲ ਇਸ਼ਕ ਕੀਤਾ ਤੇ ਕਿਤਾਬ ਲਿਖੀ- ਪਿਆਰਾ ਪਾਬਲੋ, ਘ੍ਰਿਣਾਜਨਕ ਇਸਕੋਬਾਰ। ਪਹਿਲੀ ਵਾਰ 2007 ਸਪੈਨਿਸ਼ ਵਿਚ ਫਿਰ 16 ਹੋਰ ਜ਼ਬਾਨਾਂ ਦੀ ਬੈੱਸਟ ਸੈੱਲਰ ਕਿਤਾਬ। ਰੋਮਾਂਟਿਕ ਕਹਾਣੀ ਤਾ ਹੈ ਈ, ਕੋਲੰਬੀਅਨ ਸਿਆਸਤ ਨੇ ਅਪਰਾਧ ਜਗਤ ਨਾਲ ਕਿਵੇਂ ਜੱਫੀ ਪਾ ਰੱਖੀ ਹੈ, ਪਰਤ ਦਰ ਪਰਤ ਖੋਲ੍ਹਦੀ ਹੈ।

2015 ਵਿਚ ਨਿਆਂ-ਮਹਿਲ ਘੱਲੂਘਾਰੇ ਦੀ 30ਵੀਂ ਵਰ੍ਹੇ ਗੰਢ ਮੌਕੇ ਰਸ਼ਟਰਪਤੀ ਯਾਂ ਮੈਨੁਅਲ ਸਾਂਤੋਸ ਨੇ ਹਿਰਦੇਵੇਧਕ ਕਤਲਿਆਮ ਨੂੰ ਕਾਲੀ ਇਤਿਹਾਸਕ ਕਰਤੂਤ ਆਖਕੇ ਪਰਜਾ ਪਾਸੋਂ ਮਾਫੀ ਮੰਗੀ। ਕਾਫੀ ਹਾਊਸ ਦੇ ਜਿਹੜੇ 11 ਕਾਰਿੰਦੇ ਗ੍ਰਿਫਤਾਰ ਕਰਕੇ ਮਾਰੇ ਸਨ, ਕੱਲੇ ਕੱਲੇ ਦਾ ਨਾਮ ਲੈਕੇ ਉਨ੍ਹਾ ਦੇ ਪਰਿਵਰਾਂ ਪਾਸੋਂ ਖਿਮਾ ਮੰਗੀ।

ਘੱਲੂਘਾਰੇ ਲਈ ਜਿਮੇਵਾਰ 92 ਸਾਲਾ ਰਾਸ਼ਟਰਪਤੀ ਬੇਟਾਂਕਰ ਨਹੀਂ ਅਇਆ। ਕਿਵੇਂ ਆਉਂਦਾ? ਲੋਕਾਂ ਨੇ ਪੁੱਛਣਾ ਸੀ- ਚੀਫ ਜਸਟਿਸ ਦਾ ਫੋਨ ਅਟੈਂਡ ਕਿਉਂ ਨੀਂ ਸੀ ਕੀਤਾ?

Source Book : ANA CARRIGAN, *The Palace of Justice: A Colombian Tragedy*, Four Walls Eight Gates Publishers, NY, 1993

## ਲੰਕਾ ਦਾ ਚੀਤਾ ਪ੍ਰਭਾਕਰਨ

ਸ੍ਰੀ ਲੰਕਾ ਦੇ ਗੁਰੀਲਿਆਂ ਦੀਆਂ ਖਬਰਾਂ ਅਕਸਰ ਪੜ੍ਹਨ ਸੁਣਨ ਨੂੰ ਮਿਲਦੀਆਂ ਰਹੀਆਂ ਹਨ ਪਰ ਅੰਦਰੂਨੀ ਮਸਲਾ ਕੀ ਹੈ, ਪ੍ਰਭਾਕਰਨ ਅਤੇ ਉਸਦੀ ਲਿਟ(LTTE) ਦੇ ਪਿਛੋਕੜ ਵਰਤਾਰੇ ਬਾਰੇ ਪੰਜਾਬੀ ਵਿਚ ਵਿਸਥਾਰ ਨਾਲ ਲਿਖਿਆ ਨਹੀਂ ਮਿਲਿਆ। ਅੰਗਰੇਜ਼ੀ ਵਿਚ ਥਾਂ ਥਾਂ ਇਸ ਮਜ਼ਮੂਨ ਉਪਰ ਛਪਿਆ ਹਾਸਲ ਹੋ ਜਾਂਦਾ ਹੈ।[1] ਪ੍ਰਭਾਕਰਨ ਨੂੰ ਕੋਈ ਤਮਿਲ ਕੌਮ ਦਾ ਬਾਦਸ਼ਾਹ ਆਖਦਾ ਹੈ ਕੋਈ ਖੂਨ ਦਾ ਪਿਆਸਾ ਦਰਿੰਦਾ ਪਰ ਉਸਨੇ ਜ਼ੀਰੋ ਪੂੰਜੀ ਤੋਂ ਆਪਣਾ ਸਫਰ ਸ਼ੁਰੂ ਕਰਕੇ ਤਾਕਤਵਰ ਸਟੇਟ ਨਾਲ ਟੱਕਰ ਲਈ, ਬਾਹਰਲੇ ਦੇਸਾਂ ਤੋਂ ਮਦਦ ਲਈ, ਆਪਣੀਆਂ ਸ਼ਰਤਾਂ ਉਤੇ, ਮਦਦਗਾਰਾਂ ਦੀਆਂ ਸ਼ਰਤਾਂ ਉਤੇ ਨਹੀਂ। ਅਜਿਹਾ ਕਰਨ ਵਾਸਤੇ ਉਸ ਕੋਲ ਕਿਹੜੀ ਤਾਕਤ ਸੀ, ਹਥਲੀ ਲਿਖਤ ਜਾਣਨ ਦਾ ਯਤਨ ਕਰੇਗੀ। ਇਹ ਜਾਣਨ ਬਗੈਰ ਕਿ ਹਾਸਲ ਕੀ ਹੋਵੇਗਾ, ਪ੍ਰਭਾਕਰਨ ਦੇ ਇਸ਼ਾਰੇ ਤੇ ਹਜ਼ਾਰਾਂ ਕੁੜੀਆਂ ਮੁੰਡੇ ਆਤਮਘਾਤੀ ਬੰਬ ਹੋਕੇ ਉਡਣ ਉਡਾਣ ਲਈ ਤਿਆਰ ਰਹਿੰਦੇ। ਦਾਲ ਭਾਤ ਮਿਲ ਜਾਏ ਠੀਕ ਨਹੀਂ ਤਾਂ ਫਾਕਾਕਸ਼ੀ ਕਟਦੇ ਮਾੜਚੂ ਜਿਸਮਾਂ ਵਾਲੇ, ਪੈਰਾਂ ਵਿਚ ਬਾਥਰੂਮ ਚੱਪਲਾਂ, ਲੱਕ ਲੁੰਗੀਆਂ ਪਹਿਨੀ ਲਿਟੇ ਵਰਕਰ ਨਿਸ਼ਾਨਾ ਲਾਉਣ ਦੀ ਮਹਾਰਤ ਅਤੇ ਹੌਸਲਾ ਦਿਖਾ ਕੇ ਭਾਰਤੀ ਜਰਨੈਲਾਂ ਨੂੰ ਦੰਗ ਕਰ ਦਿੰਦੇ ਸਨ।

ਕਿਤਾਬ ਦਾ ਲੇਖਕ ਨਾਰਾਇਣ ਸਵਾਮੀ ਚਾਰ ਦੇਸਾਂ ਭਾਰਤ, ਲੰਕਾ, ਇੰਗਲੈਂਡ ਅਤੇ ਕੈਨੇਡਾ ਵਿਚ ਸਮੱਗਰੀ ਇਕੱਠੀ ਕਰਨ ਲਈ ਘੁੰਮਿਆਂ ਤੇ ਪੰਜ ਸਾਲ ਦੇ ਸਰਵੇਖਣ ਮਗਰੋਂ ਕਿਤਾਬ ਪੂਰੀ ਹੋਈ। ਉਸਨੇ ਪ੍ਰਤੀਤ ਕੀਤਾ ਕਿ ਤਮਿਲ ਆਪਣੇ ਨਾਇਕ ਉਪਰ ਅੰਧਵਿਸ਼ਵਾਸ ਤੱਕ ਫਿਦਾ ਹਨ ਤੇ ਸਮਝਦੇ ਹਨ ਲੰਕਾ ਸਰਕਾਰ ਦੀ ਗੁੰਡਾਗਰਦੀ ਦਾ ਇਕੋ ਇਕ ਤੋੜ ਪ੍ਰਭਾਕਰਨ ਹੈ। ਸਭ ਤੋਂ ਵਧੀਕ ਜਾਣਕਾਰੀ ਦੁਬਲੇ ਪਤਲੇ ਨੇਡੂਮਰਨ ਤੋਂ ਮਿਲੀ ਜੋ ਭਾਰਤ ਵਿਚ ਪ੍ਰਭਾਕਰਨ ਦਾ ਵਿਸ਼ਵਾਸਪਾਤਰ ਦੂਤ ਹੈ ਤੇ ਹੁਣ ਆਤੰਕ-ਵਿਰੋਧੀ ਐਕਟ ਤਹਿਤ ਭਾਰਤੀ ਜੇਲ੍ਹ ਵਿਚ ਬੰਦ ਹੈ।

ਕੂੜਾ ਕਚਰਾ ਇਕੱਠਾ ਕਰਕੇ ਪ੍ਰਭਾਕਰਨ ਨੇ ਉਹ ਤਾਕਤਵਰ ਸੈਨਾ ਜਥੇਬੰਦ ਕਰ ਦਿੱਤੀ ਜਿਸਨੇ ਲੰਕਾ ਦੇ ਰਾਜ ਪ੍ਰਮੁੱਖ ਦਾ ਕਤਲ, ਭਾਰਤੀ ਪ੍ਰਧਾਨਮੰਤਰੀ ਰਾਜੀਵ ਗਾਂਧੀ ਦਾ ਕਤਲ, ਲੰਕਾ ਦੇ ਰਾਸ਼ਟਰਪਤੀ ਉਪਰ ਜਾਨਲੇਵਾ ਹਮਲਾ, ਅਣਗਿਣਤ ਸਿਆਸੀ ਕਤਲ, ਅਤੇ ਆਤਮਘਾਤੀ ਦਸਤਿਆਂ ਨੂੰ ਅੰਜਾਮ ਦਿੱਤਾ। ਪੰਜਾਹ ਸਾਲ ਦੀ ਉਮਰ ਤੱਕ ਪੁੱਜਦਿਆਂ ਦੋ ਦਹਾਕਿਆਂ ਵਿਚ ਉਹ ਸੱਠ ਹਜ਼ਾਰ ਕਤਲਾਂ ਲਈ ਜ਼ਿਮੇਵਾਰ ਹੈ। ਓਸਾਮਾ ਬਿਨ ਲਾਦਿਨ ਦੇ ਨਿਊਯਾਰਕ ਟਾਵਰਾਂ ਉਪਰ ਹੱਲੇ ਤੋਂ ਪਹਿਲਾਂ ਉਹ ਕੋਲੰਬੋ ਦੇ ਵਿਸ਼ਵ ਵਪਾਰ ਸੈਂਟਰ ਨੂੰ ਤਬਾਹ ਕਰ ਚੁੱਕਾ ਸੀ। ਪ੍ਰਭਾਕਰਨ, ਲਾਦਿਨ ਵਾਂਗ ਅਮੀਰ ਮਾਪਿਆਂ ਦਾ ਬੇਟਾ ਨਹੀਂ ਸੀ ਤੇ ਨਾ ਲਾਦਿਨ ਵਾਂਗ ਉਹ ਪ੍ਰਦੇਸਾਂ ਵਿਚ ਛੁਪਦਾ ਫਿਰਿਆ। ਉਸਨੇ ਆਪਣੀਆਂ ਸਰਗਰਮੀਆਂ ਦਾ ਕੇਂਦਰ ਆਪਣਾ ਹੈਡ ਕੁਆਟਰ ਲੰਕਾ ਵਿਚ ਰੱਖਿਆ। ਲਾਦਿਨ ਵਾਂਗ ਉਸਨੇ ਕਿਸੇ ਮਜ੍ਹਬ ਦਾ ਸਹਾਰਾ ਨਹੀਂ ਲਿਆ, ਉਸਦਾ ਮਜ੍ਹਬ ਉਸਦੀ ਤਮਿਲ ਕੌਮ ਦੀ ਸਲਾਮਤੀ ਅਤੇ ਸੁਤੰਤਰਤਾ ਸੀ।

---

[1] ਹਥਲੇ ਲੇਖ ਦੀ ਸਮੱਗਰੀ ਦਾ ਸ੍ਰੋਤ ਪ੍ਰਸਿਧ ਨਾਮਾਨਿਗਾਰ ਨਾਰਾਇਣ ਸਵਾਮੀ ਦੀ ਕਿਤਾਬ Inside an Illusive Mind, Konark Publishers, Noida, 2003 ਹੈ ਜਿਸ ਦੇ ਸ਼ੁਕਰਗੁਜ਼ਾਰ ਹਾਂ।

ਉਸਦੀ ਮੁਢਲੀ ਫੌਜ ਪੰਜਾਹ ਸਿਪਾਹੀਆਂ ਦੀ ਸੀ ਜੋ ਵਧਦੀ ਵਧਦੀ ਏਨੀ ਹੋ ਗਈ ਕਿ ਸ੍ਰੀ ਲੰਕਾ ਦੀ ਦਹਾੜਦੀ ਹੋਈ ਮਿਲਟਰੀ ਦੇ ਗੋਡੇ ਲੁਆ ਦਿੱਤੇ, ਸਰਕਾਰ ਨੂੰ ਸ਼ਾਂਤੀ ਵਾਰਤਾ ਵਾਸਤੇ ਨਾਰਵੇ ਦੇਸ ਦੀ ਵਿਚਲੋਗੀ ਸਹਾਰਨੀ ਪਈ। ਪ੍ਰਭਾਕਰਨ ਆਪਣੇ ਵੈਰੀ ਦਾ ਹਿਸਾਬ ਨਿਬੇੜਨ ਵਿਚ ਢਿਲ ਨਹੀਂ ਵਰਤਦਾ ਸੀ। ਵੈਰੀ, ਆਪਣੀ ਫੌਜ ਵਿਚਲਾ ਕੋਈ ਅਨੁਸ਼ਾਸਨ ਭੰਗ ਕਰਨ ਵਾਲਾ ਹੋਵੇ ਜਾਂ ਦੁਸ਼ਮਣ ਸਰਕਾਰ ਦਾ ਬੰਦਾ, ਉਸ ਨੂੰ ਖਤਮ ਕਰਨ ਵਿਚ ਦੇਰ ਨਹੀਂ, ਦੁਚਿਤੀ ਨਹੀਂ। ਬਲੈਕ ਟਾਈਗਰਜ਼ ਗਰੁੱਪ ਵਿਚਲੇ ਮਰਦ ਔਰਤਾਂ ਉਸ ਦੇ ਇਸ਼ਾਰੇ ਤੇ ਜਾਨ ਕੁਰਬਾਨ ਕਰਨ ਵਾਸਤੇ ਤਿਆਰ ਬਰ ਤਿਆਰ ਰਹਿੰਦੇ। ਜੁਲਾਈ 1987 ਵਿਚ ਆਤਮਘਾਤੀ ਡਰਾਇਵਰ ਨੇ ਲੰਕਾ ਦੇ ਮਿਲਟਰੀ ਕੈਂਪ ਵਿਚ ਧਮਾਕਾਖੇਜ਼ ਸਮੱਗਰੀ ਨਾਲ ਭਰਿਆ ਟਰੱਕ ਠੋਕ ਦਿੱਤਾ ਜੋ ਇਸ ਤਰ੍ਹਾਂ ਦਾ ਪਹਿਲਾ ਹੱਲਾ ਸੀ। ਨਵੰਬਰ 2001 ਤੱਕ ਅਜਿਹੇ 54 ਮਨੁੱਖੀ ਬੰਬ ਹੱਲੇ ਹੋਏ। ਇਸ ਤੋਂ ਇਲਾਵਾ ਸਿਵਲੀਅਨ ਥਾਵਾਂ ਤੇ ਇਸ ਤੋਂ ਵਧੀਕ ਹਮਲੇ ਹੋਏ ਜਿਨ੍ਹਾਂ ਦੀ ਜ਼ਿਮੇਵਾਰੀ ਲਿਟੇ ਨੇ ਲਈ ਨਹੀਂ ਤਾਂ ਕਿ ਪੱਛਮ ਵਿਚ ਹਮਦਰਦੀ ਤੋਂ ਵੰਚਿਤ ਨਾ ਹੋ ਜਾਵੇ। ਅੰਗਰੇਜ਼ੀ ਲਫਜ਼ LTTE ਨਾਮ ਦੀ ਇਸ ਜਥੇਬੰਦੀ ਦਾ ਪੂਰਾ ਨਾਮ *ਲੰਕਾਜ਼ ਲਿਬਰੇਸ਼ਨ ਟਾਈਗਰਜ਼ ਆਫ ਤਮਿਲ ਈਲਮ* ਹੈ।

ਪ੍ਰਭਾਕਰਨ ਨੇ ਆਪਣੇ ਸਿਪਾਹੀਆਂ ਦੀ ਜਿਹੜੀ ਰਹਿਤ ਮਰਿਆਦਾ ਤਿਆਰ ਕੀਤੀ ਉਸ ਵਿਚ ਮਰਦ ਔਰਤ ਦੇ ਪਿਆਰ ਦੀ ਮਨਾਹੀ ਵੀ ਸ਼ਾਮਲ ਸੀ। ਉਸਦੀ ਨਿਜੀ ਗਾਰਦ ਵਿਚ ਮੌਜੂਦ ਇਕ ਮੁੰਡੇ ਕੁੜੀ ਨੂੰ ਇਸ ਗੁਨਾਹ ਬਦਲੇ ਮੌਤ ਦੀ ਸਜ਼ਾ ਮਿਲੀ। ਹਿੰਸਕ ਗਤੀਵਿਧੀਆਂ ਕਾਰਨ ਲਿਟੇ ਉਪਰ ਭਾਰਤ, ਇੰਗਲੈਂਡ ਅਤੇ ਅਮਰੀਕਾ ਵਿਚ ਪਾਬੰਦੀ ਲੱਗੀ, ਕੈਨੇਡਾ ਮਲੇਸ਼ੀਆ ਅਤੇ ਆਸਟ੍ਰੇਲੀਆ ਵਿਚ ਸਖਤ ਨਜ਼ਰ ਰੱਖੀ ਜਾਣ ਲੱਗੀ। ਇੰਟਰਪੋਲ ਉਸ ਦੇ ਟਿਕਾਣੇ ਲੱਭਣ ਵਿਚ ਜੁਟ ਗਈ। ਪ੍ਰਭਾਕਰਨ ਨੇ ਐਲਾਨ ਕੀਤਾ- ਜੇ ਮੈਂ ਆਪਣੇ ਤਮਿਲ ਦੇਸ ਦੀ ਸੁਤੰਤਰਤਾ ਲਈ ਵਿਢੀ ਲੜਾਈ ਤੋਂ ਪਿੱਛੇ ਹਟਾਂ, ਗੱਦਾਰ ਆਖਕੇ ਮੇਰੇ ਸਿਪਾਹੀ ਮੇਰੇ ਉਪਰ ਗੋਲੀ ਦਾਗ ਦੇਣ।

ਪ੍ਰਭਾਕਰਨ ਨੂੰ ਪਹਿਲੀ ਵਾਰ 1985 ਵਿਚ ਨਾਰਾਇਣ ਦਿੱਲੀ ਮਿਲਿਆ ਜਦੋਂ ਭਾਰਤ ਸਰਕਾਰ ਨਾਲ ਉਸ ਦੀ ਵਾਰਤਾ ਚਲ ਰਹੀ ਸੀ। ਹੋਟਲ ਦੇ ਕਮਰੇ ਵਿਚ ਉਹ ਬੈੱਡ ਤੇ ਬੈਠਾ ਸੀ। ਦੁਆਲੇ ਖਤਰਨਾਕ ਦਿਸਦੇ ਹਥਿਆਰਬੰਦ ਰੱਖਿਅਕ ਸਨ। ਨਾਰਾਇਣ ਨੂੰ ਲਿਟੇ ਕਾਰਕੁਨਾ ਨੇ ਆਪਣਾ ਲਿਟਰੇਚਰ ਦਿੱਤਾ, ਪ੍ਰਭਾਕਰਨ ਦੀ ਜੀਵਨੀ ਦਿੱਤੀ, ਏਜੰਡਾ, ਸਫਲਤਾ, ਮੁਸ਼ਕਲਾਂ ਆਦਿਕ ਵਿਸ਼ਿਆਂ ਦੀ ਜਾਣਕਾਰੀ ਮਿਲੀ। ਨਾਰਾਇਣ ਨੇ ਪਹਿਲੀ ਕਿਤਾਬ ਛਪਵਾਈ ਜਿਸਦਾ ਟਾਈਟਲ ਸੀ *ਟਾਈਗਰਜ਼ ਆਫ ਸ੍ਰੀ ਲੰਕਾ*, ਇਹ ਏਨੀ ਵਿਸਤ੍ਰਿਤ ਆਪਣੀ ਕਿਸਮ ਦੀ ਪਹਿਲੀ ਕਿਤਾਬ ਸੀ ਜਿਸਦੀ ਲੰਕਾ ਅਤੇ ਭਾਰਤ ਸਰਕਾਰ ਨੇ ਭਰਪੂਰ ਨਿੰਦਿਆ ਕੀਤੀ। ਲੇਖਕ ਨੇ ਵੀਹ ਵਾਰ ਲੰਕਾ ਦੌਰਾ ਕਰਕੇ ਤੱਥ ਇਕੱਠੇ ਕੀਤੇ। ਦੂਜੀ ਵਾਰ ਅਪ੍ਰੈਲ 2002 ਵਿਚ ਉਹ ਪ੍ਰਭਾਕਰਨ ਨੂੰ 17 ਸਾਲ ਬਾਦ ਇਕ ਪ੍ਰੈੱਸ ਕਾਨਫਰੰਸ ਵਿਚ ਮਿਲਿਆ। ਤਮਿਲ ਮੁੰਡੇ ਕੁੜੀਆਂ ਖਤਰਨਾਕ ਹਥਿਆਰ ਚੁਕੀ ਬੇਖੌਫ ਇਉਂ ਫਿਰ ਰਹੇ ਸਨ ਜਿਵੇਂ ਹਾਕੀਆਂ ਚੁਕੀ ਖੇਡ ਦੇ ਮੈਦਾਨ ਵਲ ਜਾ ਰਹੇ ਹੋਣ, ਹੱਸਦੇ, ਖੇਡਦੇ, ਬੇਝਿਜਕ, ਬੇਖੌਫ। ਸਾਲ 1990 ਤੱਕ ਲਿਟੇ ਸੈਨਾ ਨੇ ਬਹੁਤ ਸਾਰੇ ਤਮਿਲ ਇਲਾਕੇ ਆਪਣੇ ਕਬਜ਼ੇ ਹੇਠ ਲੈ ਲਏ ਸਨ।

ਲਿਟੇ ਗੁਰੀਲੇ ਲੰਮੀ ਗਲਬਾਤ ਨਹੀਂ ਕਰਦੇ। ਪੁੱਛੋ- ਇਹ ਤੁਹਾਡੇ ਹੱਥ ਵਿਚ ਕਿਹੜੀ ਗੰਨ ਹੈ? ਉੱਤਰ ਮਿਲੇਗਾ- ਤੁਸੀਂ ਜਾਣਕੇ ਕੀ ਕਰਨਾ? ਪੁੱਛੋ- ਤੁਸੀਂ ਲੰਕਾ ਸਰਕਾਰ ਖਿਲਾਫ ਕਿਉਂ ਲੜਦੇ ਹੋ? ਉੱਤਰ- ਸਾਡੇ ਲੀਡਰ ਦਾ ਹੁਕਮ ਹੈ। ਕੀ

ਗਲਤ, ਕੀ ਠੀਕ, ਲੀਡਰ ਜਾਣੇ, ਮਾਰਨਾ ਹੈ ਕਿ ਮਰਨਾ, ਲੀਡਰ ਦੱਸੇਗਾ, ਲੀਡਰ ਜਾਣੀਜਾਣ ਹੈ, ਲੀਡਰ ਦੇਵਤਾ ਹੈ। ਜਿਹੜੇ ਮੁੰਡੇ ਕੁੜੀਆਂ ਥੱਕ ਗਏ ਹਨ, ਘਰ ਚਲੇ ਜਾਣ। ਨਹੀਂ ਜਾਂਦੇ।

**ਮਸਲੇ ਦਾ ਪਿਛੋਕੜ**

ਲੰਕਾ ਵਿਚ ਬਹੁਗਿਣਤੀ ਆਬਾਦੀ ਸਿੰਘਲੀ ਹੈ ਤੇ ਭਾਰਤ ਵਾਲੇ ਪਾਸੇ ਸਮੁੰਦਰ ਨਾਲ ਲਗਦਾ ਇਲਾਕਾ ਤਮਿਲਾਂ ਦਾ ਹੈ। ਤਮਿਲਾਂ ਨੂੰ ਯਕੀਨ ਹੋ ਗਿਆ ਕਿ ਸਿੰਘਲੀ ਸਰਕਾਰ ਉਨ੍ਹਾਂ ਨੂੰ ਇਨਸਾਫ ਨਹੀਂ ਦਿੰਦੀ, ਪੁਲਸ ਵਿਚ ਤਮਿਲ ਬਹੁਤ ਥੋੜੇ ਹਨ, ਫੌਜ ਵਿਚ ਤਾਂ ਹਨ ਹੀ ਨਹੀਂ। ਟਕਰਾਉ ਦਾ ਇਹੀ ਕਾਰਨ ਹੈ। ਸਿੰਘਲੀ ਸਮਝਦੇ ਹਨ ਕਿ ਤਮਿਲਾਂ ਦਾ ਦਿਮਾਗ ਖਰਾਬ ਹੋ ਗਿਆ ਹੈ, ਗਰਮੀ ਖਾਈ ਫਿਰਦੇ ਹਨ, ਫੌਜ ਠੰਢੇ ਕਰ ਦਏਗੀ।

ਸੀਲਨ ਤੇ ਚਿਲਕਲੀ, ਪ੍ਰਭਾਕਰਨ ਦੇ ਅਜ਼ਮਾਏ ਹੋਏ ਯੋਧੇ ਸਨ। ਸਾਈਕਲ ਤੇ ਜਾਂਦੇ ਸੀਲਨ ਨੂੰ ਘੇਰ ਕੇ ਫੌਜ ਨੇ ਮਾਰ ਦਿੱਤਾ ਜੋ ਵੱਡੀ ਪ੍ਰਾਪਤੀ ਮੰਨੀ ਗਈ। ਪ੍ਰਭਾਕਰਨ ਨੇ ਚਿਲਕਲੀ ਨੂੰ ਬਦਲਾ ਲੈਣ ਦਾ ਹੁਕਮ ਦਿੱਤਾ। ਕਿੱਟੂ ਉਸਦਾ ਸਾਥ ਦਏਗਾ। ਜਾਫਨਾ ਯੂਨੀਵਰਸਿਟੀ ਨੂੰ ਜਾਂਦੀ ਸੜਕ ਟੈਲੀਫੋਨ ਮਹਿਕਮੇ ਨੇ ਪੁੱਟ ਰੱਖੀ ਸੀ। ਜੇ ਕੋਈ ਮਿਲਟਰੀ ਗੱਡੀ ਇਧਰੋਂ ਲੰਘੇ, ਹੌਲੀ ਹੋਕੇ ਲੰਘੇਗੀ। ਜੇ ਪੁੱਟੀ ਸੜਕ ਵਿਚ ਮਾਈਨ ਰੱਖ ਕੇ ਮਿੱਟੀ ਪਾ ਦਈਏ ਤਾਂ ਗੱਡੀ ਆਰਾਮ ਨਾਲ ਲੰਘੇ। ਰਾਤੀਂ ਇਹ ਕੰਮ ਹੋਏਗਾ ਜਿਸਦੀ ਨਿਗਰਾਨੀ ਪ੍ਰਭਾਕਰਨ ਖੁਦ ਕਰੇਗਾ। ਮਾਈਨ ਫਟੇਗੀ, ਜਿਉਂਦੇ ਬਚੇ ਫੌਜੀਆਂ ਨੂੰ ਗੋਲੀਆਂ ਅਤੇ ਗਰਨੇਡਾਂ ਨਾਲ ਭੁੰਨਣਗੇ।

ਗੁਰੀਲੇ ਮਿਲਟਰੀ ਟਰੱਕ ਦੀ ਉਡੀਕ ਵਿਚ ਛਹਿ ਕੇ ਬੈਠ ਗਏ। ਜੀਪ ਅਗੇ ਅਤੇ ਮਿਲਟਰੀ ਟਰੱਕ ਪਿਛੇ ਆਉਂਦਾ ਦਿਸਿਆ। ਜੀਪ ਮਾਈਨ ਉਤੋਂ ਲੰਘੀ ਉਡ ਗਈ। ਟਰੱਕ ਰੁਕਿਆ ਤਾਂ ਗੋਲੀਆਂ ਦੀ ਬੁਛਾੜ ਉਧਰ ਕਰ ਦਿੱਤੀ। ਗਰਨੇਡ ਸੁੱਟੀ ਗਏ। ਟਰੱਕ ਵਿਚਲੇ 15 ਵਿਚੋਂ ਸਵੇਰ ਵੇਲੇ ਦੇਖਿਆ, 13 ਲਾਸ਼ਾਂ ਸਨ। ਜੀਪ ਵਿਚ ਕੋਈ ਨਹੀਂ ਬਚਿਆ, 1975 ਤੋਂ ਲੈਕੇ ਜੁਲਾਈ 1983 ਤੱਕ ਇਹ ਸਭ ਤੋਂ ਵੱਡੀ ਦਰਦਨਾਕ ਘਟਨਾ ਸੀ। ਪ੍ਰਭਾਕਰਨ ਨੇ ਜੱਫੀ ਪਾਕੇ ਸਾਥੀਆਂ ਨੂੰ ਵਧਾਈ ਦਿੱਤੀ। ਸੀਲਨ ਦਾ ਬਦਲਾ ਲੈ ਲਿਆ। ਫੌਜੀਆਂ ਦੀਆਂ ਦੋ ਮਸ਼ੀਨਗੰਨਾਂ, ਬਾਰਾਂ ਐਸਐਲਆਰ, ਦਰਜਣਾ ਗਰਨੇਡ ਅਤੇ ਕਾਰਤੂਸਾਂ ਦਾ ਢੇਰ ਮਿਲ ਗਿਆ।

1948 ਵਿਚ ਲੰਕਾ ਅੰਗਰੇਜ਼ਾਂ ਤੋਂ ਆਜ਼ਾਦ ਹੋਇਆ ਜੋ ਇਸ ਨੂੰ ਸੀਲੋਨ ਕਹਿੰਦੇ ਸਨ। ਰੋਮਨ ਅਤੇ ਯੂਨਾਨੀ ਸੌਦਾਗਰ ਗਰਮ ਮਸਾਲੇ ਖਰੀਦਣ ਆਏ, ਉਹ ਇਸ ਦੇਸ ਨੂੰ ਤਪ੍ਰੋਬੇਨ ਕਹਿੰਦੇ, ਅਰਬਾਂ ਨੇ ਇਸ ਨੂੰ ਸੇਰੰਦੀਬ ਕਿਹਾ। ਲੋਕ ਸਾਊ ਸਨ। ਰਾਮਾਇਣ ਵਿਚ ਇਸ ਦੇਸ ਦਾ ਨਾਮ ਕਈ ਵਾਰ ਆਉਂਦਾ ਹੈ, ਰਾਵਣ ਨੇ ਇਥੇ ਸੀਤਾ ਨੂੰ ਕੈਦ ਵਿਚ ਰੱਖਿਆ ਸੀ। ਛੋਟੇ ਜਿਹੇ ਇਸ ਦੇਸ ਦਾ ਰਕਬਾ ਉੱਤਰ ਦੱਖਣ 440 ਕਿਲੋਮੀਟਰ ਤੇ ਪੂਰਬ ਪੱਛਮ 200 ਕਿਲੋਮੀਟਰ ਹੈ। ਵਿਚਕਾਰ ਕੁਝ ਪਹਾੜੀ ਇਲਾਕਿਆਂ ਉਪਰ ਚਾਹ ਦੇ ਬਾਗ ਹਨ ਬਾਕੀ ਮੈਦਾਨਾ ਵਿਚ ਖੇਤੀ ਹੁੰਦੀ ਹੈ। ਚਾਰੇ ਪਾਸਿਆਂ ਤੋਂ ਸੁਨਹਿਰੀ ਸਮੁੰਦਰ ਨਾਲ ਘਿਰਿਆ ਦੇਸ ਸੁਰਗ ਦਾ ਟੁਕੜਾ ਹੈ। ਇਹੀ ਕਾਰਨ ਹੈ ਕਿ ਸਿਆਸੀ ਉਥਲ ਪੁਥਲ ਦੇ ਬਾਵਜੂਦ ਸੈਲਾਨੀ ਸਾਰੀ ਦੁਨੀਆਂ ਵਿਚੋਂ ਆਈ ਜਾਂਦੇ ਹਨ। ਸਾਇੰਸ ਗਲਪ ਲਿਖਣ ਵਾਲਾ ਸੰਸਾਰ ਪ੍ਰਸਿਧ ਵਿਦੇਸ਼ੀ ਲੇਖਕ ਕੋਲੰਬੋ ਵਿਚ ਹੀ ਵਸ ਗਿਆ। ਆਬਾਦੀ ਆਸਟ੍ਰੇਲੀਆ ਜਿੰਨੀ ਦੋ ਕਰੋੜ ਹੈ। ਦੋ ਤਿਹਾਈ ਸਿੰਘਲੀ ਹਨ ਜੋ ਬੋਧੀ ਹਨ, ਥੋੜੇ ਕੁ ਈਸਾਈ ਵੀ।

ਤੀਜਾ ਹਿੱਸਾ ਤਮਿਲ ਹਨ ਜਿਨ੍ਹਾਂ ਵਿਚ ਵਧੀਕ ਹਿੰਦੂ ਹਨ, ਥੋੜੇ ਈਸਾਈ ਅਤੇ ਮੁਸਲਮਾਨ ਹਨ। ਬਹੁਤੇ ਤਮਿਲ ਮੂਲਵਾਸੀ ਹਨ ਪਰ ਹੌਲੀ ਹੌਲੀ ਕੰਮ ਦੀ ਤਲਾਸ਼ ਵਿਚ ਭਾਰਤੀ ਤਮਿਲ ਵੀ ਇਧਰ ਵਲ ਪ੍ਰਵਾਸ ਕਰਦੇ ਰਹੇ।

ਸਿੰਘਲੀਆਂ ਅਤੇ ਤਮਿਲਾਂ ਦੋਵਾਂ ਦੇ ਕਲਚਰ ਦੇ ਅਨੇਕ ਪੱਖ ਭਾਰਤੀਆਂ ਨਾਲ ਮਿਲਦੇ ਹਨ। ਲੰਕਾ ਨੂੰ ਸਿੰਘਲਾਦੀਪ ਵੀ ਕਿਹਾ ਜਾਂਦਾ ਰਿਹਾ, ਇਥੋਂ ਦੀ ਬੋਲੀ ਸਿੰਘਲੀ ਹੈ ਤੇ ਕੌਮੀ ਨਿਸ਼ਾਨ ਸਿੰਘ, ਯਾਨੀ ਕਿ ਸ਼ੇਰ। ਤਮਿਲਾਂ ਦਾ ਕੌਮੀ ਚਿੰਨ੍ਹ ਚੀਤਾ ਹੈ। ਲੰਕਾ ਦੇ ਝੰਡੇ ਉਪਰ ਸ਼ੇਰ ਦੀ ਤਸਵੀਰ ਹੈ ਤੇ ਲਿਟੇ ਦੇ ਝੰਡੇ ਉਪਰ ਚੀਤੇ ਦੀ।

ਤਮਿਲਾਂ ਅਤੇ ਸਿੰਘਲੀਆਂ ਵਿਚਕਾਰ ਤਣਾਉ ਤਾਂ ਹਮੇਸ਼ਾ ਰਿਹਾ ਪਰ ਬੰਦਰਨਾਇਕ ਨੇ ਐਲਾਨ ਕੀਤਾ ਕਿ ਜੇ ਉਹ ਸੱਤਾ ਵਿਚ ਆ ਗਿਆ ਤਾਂ ਅੰਗਰੇਜ਼ੀ ਦੀ ਥਾਂ ਸਿੰਘਲੀ ਭਾਸ਼ਾ ਕੌਮੀ ਬੋਲੀ ਹੋਏਗੀ। ਉਹ 1956 ਵਿਚ ਤਾਕਤ ਵਿਚ ਆ ਗਿਆ। ਤਮਿਲਾਂ ਨੂੰ ਲੱਗਾ ਉਨ੍ਹਾਂ ਦੀ ਹੱਤਕ ਹੋਈ ਹੈ। ਉਨ੍ਹਾਂ ਦੇ ਵਿਦ੍ਰੋਹ ਨੂੰ ਸਿੰਘਲੀ ਲੀਡਰਾਂ ਨੇ ਗੌਲਿਆਂ ਨਹੀਂ। ਤਮਿਲ ਲੀਡਰ ਚੇਲਵਾ ਨਾਇਕ ਇਸ ਵਿਧਾਨਕ ਤਬਦੀਲੀ ਵਿਰੁੱਧ ਕੋਲੰਬੋ ਤਿੰਨ ਸੌ ਵਰਕਰਾਂ ਨਾਲ ਧਰਨੇ ਤੇ ਬੈਠਾ ਸੀ ਕਿ ਗੁਸੈਲੇ ਸਿੰਘਲੀਆਂ ਨੇ ਹੱਲਾ ਬੋਲ ਦਿੱਤਾ। ਚੇਲਵਾ ਨੂੰ ਲੰਕਾ ਦਾ ਗਾਂਧੀ ਕਿਹਾ ਜਾਂਦਾ ਸੀ ਕਿਉਂਜੋ ਉਹ ਪੂਰਨ ਅਹਿੰਸਾਵਾਦੀ ਸੀ। ਪੁਲੀਸ ਤਮਾਸ਼ਾ ਦੇਖਦੀ ਰਹੀ। ਇਸ ਤੋਂ ਪਿਛੋਂ ਤਾਂ ਹਰ ਥਾਂ ਉਤੇ ਇਹ ਸ਼ੁਗਲ ਬਣ ਗਿਆ ਕਿ ਸਿੰਘਲੀ ਲੋਕ ਤਮਿਲਾਂ ਦੇ ਘਰ ਦੁਕਾਨਾਂ ਆਮ ਲੁਟਣ ਲੱਗੇ। ਵੱਖ ਵੱਖ ਥਾਵਾਂ ਤੇ ਡੇਢ ਸੌ ਕਤਲ ਹੋਏ ਜਿਨ੍ਹਾਂ ਵਿਚ ਔਰਤਾਂ ਤੇ ਬੱਚੇ ਵੀ ਸਨ। ਇਥੋਂ ਵਖਰੇ ਤਮਿਲ ਹੋਮਲੈਂਡ ਦਾ ਖਿਆਲ ਜਨਮਿਆ ਜਿਸ ਨੂੰ ਤਮਿਲ ਈਲਮ ਕਿਹਾ ਗਿਆ।

ਬੰਦਰਨਾਇਕ ਨੂੰ ਹੁਣ ਸੁਰਤ ਆਈ ਕਿ ਉਹ ਗਲਤੀ ਕਰ ਬੈਠਾ ਹੈ, ਦੇਸ ਦੇ ਦੋ ਟੋਟੇ ਹੋ ਸਕਦੇ ਹਨ। ਉਸਨੇ ਵਾਇਦਾ ਕੀਤਾ ਕਿ ਉਹ ਤਮਿਲ ਭਾਸ਼ਾ ਦਾ ਵਿਕਾਸ ਕਰੇਗਾ ਤੇ ਤਮਿਲ ਪਰਜਾ ਵਾਲੇ ਇਲਾਕਿਆਂ ਦਾ ਪ੍ਰਬੰਧ ਤਮਿਲ ਕਰਨਗੇ। ਸਾਲ 1958 ਵਿਚ ਤਮਿਲਾਂ ਦੀ ਕਾਨਫਰੰਸ ਖਤਮ ਹੋਈ ਕਿ ਵਾਪਸੀ ਵਕਤ ਉਨ੍ਹਾਂ ਦੀ ਰੇਲਗੱਡੀ ਉਪਰ ਸਿੰਘਲੀਆਂ ਨੇ ਹੱਲਾ ਕਰ ਦਿੱਤਾ। ਹਜ਼ਾਰਾਂ ਦੀ ਗਿਣਤੀ ਵਿਚ ਕਤਲ ਹੋ ਗਏ। ਥਾਂ ਥਾਂ ਹਿੰਸਾ ਭੜਕੀ। ਰਫੂਜੀ ਕੈਂਪ ਖੋਲ੍ਹੇ ਗਏ ਜਿਨ੍ਹਾਂ ਵਿਚ ਵੀਹ ਹਜ਼ਾਰ ਤਮਿਲ ਉਜੜ ਕੇ ਆ ਗਏ। 1959 ਵਿਚ ਇਕ ਬੋਧ ਭਿੱਖੂ ਨੇ ਬੰਦਰਨਾਇਕ ਨੂੰ ਗੋਲੀ ਨਾਲ ਫੁੰਡ ਦਿੱਤੇ। ਬੰਦਰਨਾਇਕ ਦੀ ਪਤਨੀ ਪ੍ਰਧਾਨ ਮੰਤਰੀ ਬਣੀ।

ਅੰਗਰੇਜ਼ਾਂ ਦੇ ਰਾਜ ਸਮੇਂ ਤਮਿਲ ਈਸਾਈਆਂ ਦੇ ਸਕੂਲ ਵਿਚ ਪੜ੍ਹਦੇ, ਅੰਗਰੇਜ਼ੀ ਤੇ ਤਮਿਲ ਦੋਵੇਂ ਬੋਲੀਆਂ ਸਿਖਦੇ। ਸਾਰੇ ਦੇਸ ਵਿਚ ਨੌਕਰੀਆਂ ਪੱਖੋਂ ਉਹ ਸਿੰਘਲੀਆਂ ਤੋਂ ਅਗੇ ਸਨ। ਸਕਰਾਰ ਨੇ ਫੈਸਲਾ ਕੀਤਾ ਕਿ ਅਗੋਂ ਤੋਂ ਟੈਸਟ ਸਿੰਘਲੀ ਵਿਚ ਹੋਇਆ ਕਰਨਗੇ। ਤਮਿਲਾਂ ਨੂੰ ਲੱਗਾ ਉਨ੍ਹਾਂ ਦਾ ਭਵਿਖ ਹਨੇਰਾ ਹੋ ਰਿਹਾ ਹੈ। ਸਰਕਾਰ ਵਿਰੁੱਧ ਵਿਦਿਆਰਥੀ ਸੜਕਾਂ ਉਤੇ ਆ ਗਏ। ਚੇਲਵਾਨਾਇਕ ਸਾਂਸਦ ਨੇ ਪ੍ਰੋਟੈਸਟ ਵਜੋਂ ਆਪਣੇ ਚੋਣ ਹਲਕੇ ਤੋਂ ਅਸਤੀਫਾ ਦੇ ਕੇ ਐਲਾਨ ਕੀਤਾ- ਮੈਂ ਤਮਿਲਾਂ ਦੇ ਹੱਕ ਵਿਚ ਫਿਰ ਇਥੋਂ ਚੋਣ ਲੜਾਂਗਾ, ਕਿਸੇ ਵਿਚ ਹਿੰਮਤ ਹੈ ਜਿਤ ਕੇ ਦਿਖਾਏ। ਉਸਨੇ ਅਸਤੀਫਾ ਵੀ ਜਾਣ ਕੇ ਦੋ ਅਕਤੂਬਰ 1972 ਨੂੰ ਦਿੱਤਾ ਜੋ ਮਹਾਤਮਾ ਗਾਂਧੀ ਦਾ ਜਨਮ ਦਿਨ ਸੀ। ਬੰਦਰਨਾਇਕ ਚੋਣ ਕਿੰਨੀ ਕੁ ਦੇਰ ਟਾਲ ਸਕਦੀ ਸੀ? 1975 ਵਿਚ ਚੋਣ ਹੋਈ। ਇਹ ਚੋਣ ਸਿੰਘਲੀ ਬਨਾਮ ਤਮਿਲ ਤਾਕਤ ਦੀ ਜੋਰ ਅਜਮਾਇਸ਼ ਸੀ। ਬੀਬੀ ਬੰਦਰਨਾਇਕ ਨੇ ਚੇਲਵਾ ਵਿਰੁੱਧ ਆਪਣਾ ਉਮੀਦਵਾਰ ਖੜਾ ਕਰਨ ਦਾ ਹੌਸਲਾ ਨਾ ਕੀਤਾ। ਉਸ ਵਿਰੁੱਧ ਤਮਿਲ ਕਾਮਰੇਡ ਖੜਾ ਕਰ ਦਿੱਤਾ। ਚੇਲਵਾ ਰਿਕਾਰਡ ਤੋੜ ਵੋਟ ਨਾਲ ਜਿੱਤਿਆ।

ਲੰਮੇ ਸਮੇਂ ਤੋਂ ਚੇਲਵਾ ਲੀਡਰ ਚਲਿਆ ਆ ਰਿਹਾ ਸੀ। ਉਹ ਦੇਸ ਵੰਡ ਦੇ ਖਿਲਾਫ ਸੀ। ਕਿਹਾ ਕਰਦਾ– ਭਲਾ ਇਸ ਵਿਚ ਹੈ ਕਿ ਸਿੰਘਲ ਤੇ ਤਮਿਲ ਭਰਾਵਾਂ ਵਾਂਗ ਮਿਲ ਕੇ ਰਹਿਣ। ਹੁਣ ਉਸ ਦੀ ਬੋਲੀ ਬਦਲ ਗਈ। ਉਸ ਦਾ ਐਲਾਨ ਛਪਿਆ, ''ਮੈਂ ਆਪਣੇ ਦੇਸਵਾਸੀ ਸਿੰਘਲਾਂ ਅਤੇ ਤਮਿਲਾਂ ਨੂੰ ਦੱਸ ਦਿਆਂ ਕਿ ਹੁਣ ਤਮਿਲ ਕੌਮ ਦੇ ਆਜ਼ਾਦ ਹੋਣ ਦਾ ਸਮਾਂ ਆ ਗਿਆ ਹੈ। ਤਮਿਲ ਯੁਨਾਈਟਿਡ ਫਰੰਟ ਵਲੋਂ ਮੈਂ ਕਸਮ ਖਾਂਦਾ ਹਾਂ ਕਿ ਅਸੀਂ ਆਪਣੀ ਮੰਜ਼ਿਲ ਉਪਰ ਪੁਜਾਂਗੇ।''

ਸਿੰਘਲਾਂ ਨੇ ਇਸ ਨੂੰ ਫੋਕਾ ਦਮਗਜਾ ਸਮਝਿਆ। ਇਤਬਾਰ ਤਮਿਲਾਂ ਨੂੰ ਵੀ ਨਹੀਂ ਆਇਆ। ਮੁਠੀ ਭਰ ਤਮਿਲ ਏਡੀ ਤਕੜੀ ਸਰਕਾਰ ਅਗੇ ਕਿਵੇਂ ਟਿਕਣਗੇ? 1975 ਵਿਚ ਇਕ ਹੋਰ ਘਟਨਾ ਘਟੀ। ਜਾਫਨਾ ਦਾ ਮੇਅਰ, ਸਰਕਾਰ ਦਾ ਹਮਾਇਤੀ, ਦੁਰਿੱਪਾ ਗੋਲੀ ਨਾਲ ਫੁੰਡਿਆ ਗਿਆ। ਜਿਸ ਤਮਿਲ ਜੁਆਨ ਨੇ ਕਾਰਾ ਕੀਤਾ, ਕਦੀ ਫੜਿਆ ਨਾ ਗਿਆ। ਇਹੋ ਹੈ ਮੁੰਡਾ ਜਿਹੜਾ ਭਵਿੱਖ ਦੇ ਤਮਿਲਾਂ ਦਾ ਹੀਰੋ ਹੋਇਗਾ। ਉਸਦੇ ਹਥਿਆਰਾਂ ਦੇ ਧਮਾਕੇ ਲੰਕਾ ਦੇ ਜੰਗਲਾਂ ਵਿਚੋਂ ਸੁਣਾਈ ਦੇਣ ਲੱਗੇ। ਪੂਰਾ ਨਾਮ ਵੇਲੂਪਿੱਲੇ ਪ੍ਰਭਾਕਰਨ। –ਨਸਲੀ ਦੰਗਿਆਂ ਅਤੇ ਤਮਿਲਾਂ ਵਿਰੁੱਧ ਪੱਖਪਾਤ ਦੇ ਦੁੱਖ ਕਾਰਨ ਮੈਂ ਹਥਿਆਰ ਚੁੱਕਣ ਲਈ ਮਜਬੂਰ ਹੋਇਆ, ਪ੍ਰਭਾਕਰਨ ਨੇ ਦੱਸਿਆ।

26 ਨਵੰਬਰ 1954, ਮਾਂ ਪਾਰਬਤੀ ਤੇ ਪਿਤਾ ਵੇਲੂਪਿੱਲੇ ਦੇ ਘਰ ਪੈਦਾ ਹੋਣ ਵਾਲਾ ਉਹ ਚੌਥਾ ਤੇ ਆਖਰੀ ਬੱਚਾ ਸੀ। ਦੋ ਸਦੀਆਂ ਪਹਿਲਾਂ ਉਸ ਦੇ ਮਾਪੇ ਭਾਰਤੋਂ ਲੰਕਾ ਵਿਚ ਵਸੇ ਸਨ। ਇਹ ਜਾਫਨਾ ਦਾ ਇਲਾਕਾ ਹੈ। ਗਰਮ ਸਿੱਲ੍ਹਾ ਵਾਯੂ ਮੰਡਲ ਹੈ, ਕੋਲੰਬੋ ਵਰਗਾ ਰਮਣੀਕ ਨਹੀਂ, ਤਾਹੀਂ ਅੰਗਰੇਜ਼ ਜਾਫਨਾ ਵਿਚ ਨਹੀਂ ਕੋਲਬੋ ਵਸੇ। ਕਦੀ ਜਾਫਨਾ ਤੋਂ ਕੋਲੰਬੋ ਗੱਡੀ ਹਰ ਰੋਜ਼ ਆਇਆ ਜਾਇਆ ਕਰਦੀ ਪਰ ਹੁਣ ਤੋੜ ਭੰਨ ਕਾਰਨ ਬੰਦ ਪਈ ਹੈ। ਤਮਿਲ ਗੁਰੀਲੇ ਪਟੜੀਆਂ ਉਖਾੜ ਕੇ ਜੰਗਲ ਵਿਚ ਲੈ ਗਏ ਹਨ, ਮੋਰਚੇ ਬਣਾਉਣ ਦੇ ਕੰਮ ਆ ਗਈਆਂ, ਮਚਾਨਾ ਬਣਾ ਲਈਆਂ।

ਪ੍ਰਭਾਕਰਨ ਦਾ ਪਿਤਾ ਇੱਜ਼ਤਦਾਰ ਮਾਲ ਅਫਸਰ ਸੀ ਤੇ ਮਾਂ ਧਾਰਮਿਕ ਔਰਤ। ਬਾਬੇ ਦੀ ਬਰਸੀ ਮੌਕੇ ਨਿੱਕਰ ਕਮੀਜ਼ ਪਹਿਨੀ ਨਿਕਾ ਪ੍ਰਭਾਕਰਨ ਖਾਣ ਚੀਜ਼ਾਂ ਦੂਰ ਨੇੜੇ ਦੇ ਘਰਾਂ ਵਿਚ ਵੰਡਣ ਜਾਂਦਾ। ਪਿਆਰ ਨਾਲ ਲੋਕ ਉਸ ਨੂੰ ਦੁਰਈ ਕਹਿੰਦੇ, ਭਾਵ ਰਾਜਾ। ਕੁੜੀਆਂ ਤੋਂ ਸੰਗਦਾ, ਮੁੰਡਿਆਂ ਨਾਲ ਗੱਪਾਂ ਮਾਰਨ ਦੀ ਥਾਂ ਕਾਮਿਕ ਪੜ੍ਹਦਾ ਰਹਿੰਦਾ। ਜੇਬ ਖਰਚਾ ਕਿਤਾਬਾਂ ਰਿਸਾਲਿਆਂ ਤੇ ਹੁੰਦਾ। ਲੋਕ ਦੁਕਾਨਾ ਕਰਦੇ, ਨੌਕਰੀਆਂ ਕਰਦੇ, ਸਮੱਗਲਿੰਗ ਕਰਦੇ ਕਿਉਂਕਿ ਭਾਰਤ, ਬਰਮਾ ਤੇ ਬੰਗਲਾਦੇਸ ਨਾਲ ਹੱਦਾਂ ਲਗਦੀਆਂ ਸਨ। ਕਾਲੇ ਧੰਦੇ ਨੂੰ ਬੁਰਾ ਨਹੀਂ ਸਮਝਿਆ ਜਾਂਦਾ ਸੀ। ਵਧੀਕ ਪਾਬੰਦੀਆਂ ਨਹੀਂ ਸਨ। ਸਮੱਗਲਿੰਗ ਕਰਨ ਵਾਲੇ ਮਲਾਹ ਸਰਕਾਰ ਦੀ ਥਾਂ ਖਾੜਕੂ ਤਮਿਲਾਂ ਦੀ ਮਦਦ ਕਰਦੇ। ਇਸ ਇਲਾਕੇ ਵਿਚ ਭਾਰਤੀ ਫਿਲਮਾਂ ਦੇ ਤਮਿਲ ਗੀਤ ਵਜੀ ਜਾਂਦੇ, ਭਾਰਤੀ ਫਿਲਮਾਂ ਦੇ ਇਸ਼ਤਿਹਾਰ ਹੁੰਦੇ। ਗਾਂਧੀ, ਨਹਿਰੂ ਅਤੇ ਸੁਭਾਸਚੰਦਰ ਬੋਸ ਦੀਆਂ ਤਸਵੀਰਾਂ ਘਰਾਂ ਦੁਕਾਨਾ ਵਿਚ ਟੰਗੀਆਂ ਹੁੰਦੀਆਂ, ਬੋਸ ਦੀਆਂ ਵਧੀਕ, ਉਸ ਨੂੰ ਅਸਲੀ ਯੋਧਾਂ ਮੰਨਿਆ। ਭਾਰਤ ਆਜ਼ਾਦ ਹੋਇਆ ਤਾਂ ਲੰਕਾ ਦੇ ਤਮਿਲਾਂ ਨੇ ਖੂਬ ਜਸ਼ਨ ਮਨਾਏ ਹਾਲਾਂਕਿ ਖੁਦ ਉਦੋਂ ਗੁਲਾਮ ਸਨ।

ਸਰਕੁਲਰ ਆ ਗਿਆ ਕਿ ਮੁਲਾਜ਼ਮ ਸਿੰਘਲੀ ਭਾਸ਼ਾ ਸਿਖਣ ਨਹੀਂ ਨੌਕਰੀ ਤੋਂ ਹਟਾ ਦਿੱਤੇ ਜਾਣਗੇ। ਪ੍ਰਭਾਕਰਨ ਦੇ ਪਿਤਾ ਨੂੰ ਸਿੰਘਲੀ ਸਿਖਣੀ ਪਈ। ਕਈਆਂ ਨੇ ਰੋਸ ਵਜੋਂ ਸਿੰਘਲੀ ਸਿਖਣ ਦੀ ਥਾਂ ਅਸਤੀਫੇ ਦੇ ਦਿੱਤੇ।

ਪੜ੍ਹਾਈ ਵਿਚ ਪ੍ਰਭਾਕਰਨ ਦਰਮਿਆਨਾ ਸੀ। ਟਿਊਸਨ ਪੜ੍ਹਾਉਣ ਵਾਲਾ ਮਾਸਟਰ ਪੱਕਾ ਤਮਿਲ ਕੌਮ ਪ੍ਰਸਤ ਸੀ। ਪੁਰਾਣੀਆਂ ਕਹਾਣੀਆਂ ਸੁਣਾਉਂਦਾ ਜਦੋਂ ਤਮਿਲ ਰਾਜੇ ਰਾਜ ਕਰਿਆ ਕਰਦੇ, ਕੇਵਲ ਲੰਕਾ ਤੇ ਨਹੀਂ, ਭਾਰਤ ਉਤੇ ਵੀ। ਕਿਹਾ

ਕਰਦਾ- ਹਥਿਆਰ ਚੁਕਣੇ ਜਾਇਜ਼ ਹਨ। ਬਾਦ ਵਿਚ ਪ੍ਰਭਾਕਰਨ ਨੇ ਮੰਨਿਆ ਕਿ ਇਸ ਅਧਿਆਪਕ ਨੇ ਸਭ ਤੋਂ ਵਧੀਕ ਅਸਰ ਕੀਤਾ। ਘਰ ਆਏ ਮਹਿਮਾਨ ਵੀ ਪਿਤਾ ਨਾਲ ਤਮਿਲਾਂ ਵਿਰੁੱਧ ਹੋ ਰਹੀਆਂ ਵਧੀਕੀਆਂ ਦੀਆਂ ਗੱਲਾ ਕਰਦੇ। ਨਿਕਾ ਪ੍ਰਭਾਕਰਨ ਧਿਆਨ ਨਾਲ ਸੁਣਦਾ। 1958 ਵਿਚ ਉਹ ਅਜੇ ਚਾਰ ਸਾਲ ਦਾ ਸੀ ਜਦੋਂ ਸਿੰਘਲੀ ਭੀੜ ਨੇ ਦੰਗੇ ਦੌਰਾਨ ਤਮਿਲ ਪੁਜਾਰੀ ਅੱਗ ਲਾਕੇ ਮਾਰ ਦਿੱਤਾ ਸੀ। ਗਾਂਧੀ ਅਤੇ ਨਹਿਰੂ ਨਾਲੋਂ ਉਸ ਨੂੰ ਭਗਤ ਸਿੰਘ ਅਤੇ ਸੁਭਾਸ ਚੰਦਰ ਬੋਸ ਵਧੀਕ ਚੰਗੇ ਲਗਦੇ ਕਿਉਂਕਿ ਉਹ ਹਥਿਆਰਬੰਦ ਯੋਧੇ ਸਨ। ਉਸ ਦਾ ਸਕੂਲ ਵਿਚ ਭਰੋਸੇਯੋਗ ਮਿੱਤਰ ਕਿੱਟੂ ਸੀ ਜੋ ਅਖੀਰ ਤੱਕ ਨਿਭਿਆ। ਲਿਟੇ ਸੈਨਾ ਦਾ ਉਹ ਡਿਪਟੀ ਕਮਾਂਡਰ ਸੀ।

ਪਿਤਾ ਪੁੱਤਰ ਵਿਚਕਾਰ ਤਣਾਉ ਪੈਦਾ ਹੋਣ ਲੱਗਾ। ਪਿਤਾ ਨੂੰ ਨੌਕਰੀ ਚੰਗੀ ਲਗਦੀ ਪੁੱਤਰ ਨੂੰ ਬਗਾਵਤ। ਘਰੋਂ ਗਾਇਬ ਰਹਿਣ ਲੱਗਾ। ਪਹਿਲਾਂ ਕੁਝ ਦਿਨਾ ਲਈ, ਫਿਰ ਮਹੀਨਿਆਂ ਲਈ। ਪਤਾ ਲੱਗਾ ਮੁੰਡਿਆਂ ਨਾਲ ਰਲ ਕੇ ਸਰਕਾਰੀ ਬਸ ਸਾੜ ਦਿੱਤੀ। ਦਸਵੀਂ ਪਾਸ ਕਰਕੇ ਮੁੜ ਸਕੂਲ ਨਾ ਗਿਆ। ਆਖਰ 18 ਸਾਲ ਦੀ ਉਮਰੇ 1972 ਵਿਚ ਉਸਨੇ ਸਦਾ ਲਈ ਘਰ ਛੱਡ ਦਿੱਤਾ।

ਜਾਫਨਾ ਵਿਚ ਨਿਰੰਤਰ ਖਤਰਾ ਸੀ। ਭਾਰਤ ਜਾਣਾ ਠੀਕ ਰਹੇ। ਦੋ ਘੰਟਿਆਂ ਦਾ ਰਸਤਾ ਸੀ। ਮਲਾਹ ਸਭ ਜਾਣਦੇ ਸਨ, ਕਿਰਾਏ ਦਾ ਮਸਲਾ ਨਹੀਂ, ਜਿੰਨੇ ਦੇ ਦਏ ਠੀਕ। ਇਕ ਦਿਨ ਉਹ ਭਾਰਤ ਦੀ ਧਰਤੀ ਤੇ ਪੁੱਜ ਕੇ ਮਦਰਾਸ ਚਲਾ ਗਿਆ। ਦੋ ਜਣਿਆਂ ਨੇ 175 ਰੁਪਏ ਮਹੀਨੇ ਕਿਰਾਏ ਤੇ ਘਰ ਲੈ ਲਿਆ। ਸਥਾਨਕ ਨੇਤਾ ਟੀ.ਆਰ. ਜਨਾਰਦਨ ਲੰਕਾ ਦੇ ਤਮਿਲਾਂ ਦੇ ਹੱਕ ਵਿਚ ਇਕ ਕਿਤਾਬ ਲਿਖ ਚੁੱਕਾ ਸੀ। ਉਸ ਨਾਲ ਸੰਪਰਕ ਹੋ ਗਿਆ। ਉਹ ਬੜਾ ਦਿਆਲੂ ਬੰਦਾ ਲੱਗਾ। ਪਰ ਭਾਰਤ ਵਿਚ ਦੇਰ ਤਕ ਕੀ ਕਰਨਾ? ਕੰਮ ਤਾਂ ਲੰਕਾ ਵਿਚ ਹੈ। ਕੁਝ ਮਹੀਨਿਆਂ ਬਾਦ ਮੁੜ ਜਾਫਨਾ ਆ ਗਿਆ ਤੇ ਗੁਪਤਵਾਸ ਜ਼ਿੰਦਗੀ ਬਤੀਤ ਕਰਨ ਲੱਗਾ। ਕਈ ਵਾਰ ਫਾਕਾਕਸ਼ੀ ਕੱਟਣੀ ਪੈਂਦੀ। ਪੈਸੇ ਅਤੇ ਹਥਿਆਰ ਦੋਵੇਂ ਨਹੀਂ ਸਨ। ਘਰ ਵਿਚ ਅਤੇ ਆਪਣੇ ਦੋਸਤਾਂ ਕੋਲ ਕਿਸੇ ਕੋਲ ਪ੍ਰਭਾਕਰਨ ਨੇ ਆਪਣੀ ਫੋਟੋ ਨਹੀਂ ਛੱਡੀ ਸੀ। ਪੁਲਸ ਖਤਰਨਾਕ ਬੰਦੇ ਨੂੰ ਲਭ ਰਹੀ ਸੀ ਜਿਸਦੇ ਨੈਣ ਨਕਸ਼ ਪਤਾ ਨਹੀਂ ਸਨ। ਲੰਕਾ ਨਿਵਾਸੀ ਉਸ ਦੇ ਗਰੁਪ ਨੂੰ ਕੁਰਾਹੇ ਪਏ, ਗੁਸੈਲੇ ਮੁੰਡੇ ਆਖਦੇ।

5 ਮਾਰਚ 1976 ਨੂੰ ਉਸ ਨੇ ਦਿਨ ਦਿਹਾੜੇ ਜਾਫਨਾ ਦੇ ਬੈਂਕ ਵਿਚ ਡਾਕਾ ਮਾਰ ਕੇ ਪੰਜ ਲੱਖ ਨਕਦ ਅਤੇ ਦੋ ਲੱਖ ਦੇ ਗਹਿਣੇ ਸਟਾਫ ਨੂੰ ਬੰਦੀ ਬਣਾ ਕੇ ਲੁੱਟੇ। ਤੰਗੀ ਤੁਰਸ਼ੀ ਖਤਮ। ਮੰਦਰ ਦੇ ਪੁਜਾਰੀ ਨੂੰ ਕੁੱਝ ਪੈਸੇ ਫੜਾ ਕੇ ਕਿਹਾ- ਗਰੀਬਾਂ ਦੇ ਭੋਜਨ ਲਈ ਨੇ। 5 ਮਈ ਨੂੰ ਉਸਨੇ ਲਿਟੇ ਸੈਨਾ ਦਾ ਗਠਨ ਕੀਤਾ ਜੋ ਲੰਕਾ ਦੇ ਉਤਰ ਪੂਰਬ ਵਿਚ ਤਮਿਲ ਦੇਸ ਕਾਇਮ ਕਰੇਗੀ। ਵਿਧਾਨ ਵਿਚ ਇਹ ਪੰਕਤੀ ਵੀ ਲਿਖੀ- ਜਦੋਂ ਤਮਿਲ ਦੇਸ ਆਜਾਦ ਹੋ ਗਿਆ ਤਦ ਲਿਟੇ ਸੈਨਾ ਤੋੜ ਦਿੱਤੀ ਜਾਏਗੀ। ਲਿਟੇ ਦਾ ਨਿਸ਼ਾਨ- ਤੇਜਵਾਨ ਚੀਤਾ ਭਾਰਤੀ ਕਲਾਕਾਰ ਤੋਂ ਬਣਵਾਇਆ। ਜੰਗਲ ਵਿਚ ਸਬਜ਼ੀਆਂ ਉਗਾਉਂਦੇ, ਹਥਿਆਰਾਂ ਦੀ ਟ੍ਰੇਨਿੰਗ ਦਿੰਦੇ ਅਤੇ ਸ਼ਿਕਾਰ ਖੇਡਦੇ। ਪ੍ਰਭਾਕਰਨ ਜ਼ਬਾਨੀ ਅਤੇ ਪ੍ਰੈਕਟੀਕਲ ਟ੍ਰੇਨਿੰਗ ਦਿੰਦਾ, ਲੋੜ ਪੈਣ ਦੇ ਗੁਰੀਲਿਆਂ ਦੀਆਂ ਵੀਡੀਓਜ਼ ਦਿਖਾਉਂਦਾ।

ਸ਼ੱਕੀ ਮੁਖਬਰਾਂ ਅਤੇ ਪੁਲਸੀਆਂ ਦੇ ਕਤਲ ਕਰਨ ਲਈ ਸਾਈਕਲਾਂ ਦੀ ਵਰਤੋਂ ਕੀਤੀ। ਹਰੇਕ ਸਾਈਕਲ ਸਵਾਰ ਸ਼ੱਕੀ ਹੋ ਗਿਆ। ਪੁਲਸ ਕੋਲ ਮੁਖਬਰ ਸੂਚਨਾ ਦੇਣੋ ਹਟ ਗਏ। ਦਹਿਸ਼ਤ ਦਾ ਬੋਲਬਾਲਾ ਹੋ ਗਿਆ। ਆਖਰ 1977 ਦੀ ਪਾਰਲੀਮੈਂਟ ਇਲੈਕਸ਼ਨ ਆ ਗਈ। ਤਮਿਲਾਂ ਦੀ ਪੁਲਿਟਿਕਲ ਪਾਰਟੀ ਤੁਲਫ ਨੇ ਮੈਨੀਫੇਸਟੋ ਵਿਚ ਐਲਾਨ ਕੀਤਾ- ਫੈਸਲਾ

ਕਰਨ ਦੀ ਆਖਰੀ ਘੜੀ ਆ ਗਈ ਹੈ। ਆਪਣੇ ਪੁਰਖਿਆਂ ਦੀ ਧਰਤੀ ਉਪਰ ਅਸੀਂ ਖੁਦ ਰਾਜਭਾਗ ਕਾਇਮ ਕਰਾਂਗੇ। ਸਿੰਘਲੀ ਸਾਮਰਾਜ ਸਾਡੇ ਦੇਸੋਂ ਬਾਹਰ ਹੋਵੇ।

ਚੋਣ ਹੋਈ। ਪਾਰਟੀ ਤਮਿਲ ਬਹੁਗਿਣਤੀ ਵਾਲੇ ਇਲਾਕੇ ਦੀਆਂ ਸਾਰੀਆਂ 14 ਸੀਟਾਂ ਜਿੱਤ ਗਈ ਤੇ ਮਿਲੀ ਜੁਲੀ ਆਬਾਦੀ ਵਿਚੋਂ ਵੀ ਚਾਰ ਹੋਰ ਸੀਟਾਂ ਜਿੱਤ ਲਈਆਂ। ਤਮਿਲ ਪਾਰਟੀ ਦੇ ਇਤਿਹਾਸ ਵਿਚ ਏਨੀ ਭਾਰੀ ਜਿਤ ਪਹਿਲੀ ਵਾਰ ਹੋਈ। ਆਮ ਤਮਿਲ ਪਰਜਾ ਅਤੇ ਪ੍ਰਭਾਕਰਨ ਨੇ ਸਮਝਿਆ ਇਹ ਤਮਿਲ ਦੇਸ ਦੇ ਹੱਕ ਵਿਚ ਲੋਕ-ਫਤਵਾ ਹੈ। ਜੈਵਰਧਨੇ ਦੀ ਸਰਕਾਰ ਵਿਚ ਤਮਿਲ ਪਾਰਟੀ ਮੁੱਖ ਵਿਰੋਧੀ ਧਿਰ ਵਜੋਂ ਬੈਠੀ।

ਜਸ਼ਨ ਥੋੜੇ ਦਿਨ ਚੱਲੇ, 15 ਅਗਸਤ 1977 ਨੂੰ ਪੁਲਸ ਪੈਟਰੋਲ ਪਾਰਟੀ ਨੇ ਤਿੰਨ ਸਾਈਕਲ ਸਵਾਰ ਜੁਆਨਾ ਨੂੰ ਰੋਕਿਆ ਤਾਂ ਇਕ ਨੇ ਪੁਲਸ ਉਪਰ ਅਚਾਨਕ ਗੋਲੀ ਦਾਗ ਦਿੱਤੀ ਜੋ ਸਿਪਾਹੀ ਦੇ ਪੱਟ ਵਿਚੋਂ ਲੰਘ ਗਈ। ਸਾਈਕਲ ਸਵਾਰ ਭੱਜ ਗਏ। ਅਗਲੇ ਦਿਨ ਪੁਲਸ ਨੇ ਜਾਫਨਾ ਦੀ ਤਮਿਲ ਆਬਾਦੀ ਵਿਚ ਅੰਨ੍ਹੇਵਾਹ ਫਾਇਰਿੰਗ ਕਰਕੇ ਚਾਰ ਬੰਦੇ ਕਤਲ ਤੇ ਇਕੀ ਜ਼ਖਮੀ ਕੀਤੇ। ਜੈਵਰਧਨ ਨੇ ਅਮਨ ਕਾਇਮ ਕਰਨ ਲਈ ਫੌਜ ਭੇਜ ਦਿੱਤੀ ਜਿਸ ਨੇ ਅੱਤ ਚੁਕ ਲਈ। ਫੌਜ ਦੀ ਸ਼ਹਿ ਤੇ ਸਿੰਘਲਾਂ ਨੇ ਤਮਿਲਾਂ ਉਪਰ ਹਮਲੇ ਕਰ ਦਿੱਤੇ। ਦੇਸ ਦੀ ਆਜ਼ਾਦੀ ਦੇ ਦੋ ਦਹਾਕਿਆਂ ਬਾਦ ਭਾਰੀ ਹਿੰਸਾ ਹੋਈ ਜਿਨੀ ਪਹਿਲਾਂ ਕਦੀ ਨਹੀਂ ਹੋਈ ਸੀ। ਤਿੰਨ ਸੌ ਤਮਿਲ ਕਤਲ ਹੋਏ, ਹਜ਼ਾਰਾਂ ਘਰ ਛੱਡ ਕੇ ਰਾਹਤ ਕੈਂਪਾਂ ਵਿਚ ਚਲੇ ਗਏ, ਪਿਛੋਂ ਖਾਲੀ ਘਰਾਂ ਨੂੰ ਸਿੰਘਲਾਂ ਨੇ ਅੱਗਾਂ ਲਾਈਆਂ। ਇਸ ਦੇ ਬਦਲੇ ਵਿਚ ਤਮਿਲਾਂ ਨੇ ਵੀ ਸਿੰਘਲਾਂ ਦੇ ਘਰ ਘਾਟ ਉਜਾੜੇ ਤੇ ਸਾੜੇ। ਆਬਾਦੀਆਂ ਦਾ ਤਬਾਦਲਾ ਹੋਣਾ ਸ਼ੁਰੂ ਹੋ ਗਿਆ। ਤਮਿਲਾਂ ਨੂੰ ਆਪਣੇ ਗੁਸੈਲੇ ਸਿਰ ਫਿਰੇ ਮੁੰਡੇ ਚੰਗੇ ਲੱਗਣ ਲੱਗ ਪਏ। ਹੋਰ ਉਹ ਕੀ ਕਰਨ? ਪੁਲਸ ਦੇ ਹਥਿਆਰ ਅਤੇ ਫੈਕਟਰੀਆਂ ਵਿਚੋਂ ਵਿਸਫੋਟਕ ਪਦਾਰਥ ਚੋਰੀ ਹੋ ਹੋ ਲਿਟੇ ਪਾਸ ਪੁੱਜਣ ਲੱਗੇ। ਆਪਣੇ ਆਪ ਕੁਝ ਹੋਰ, ਖਾੜਕੂ ਗਰੁੱਪ ਬਣਾ ਕੇ ਸਰਗਰਮ ਹੋ ਗਏ।

ਘੇਰਾਬੰਦੀ ਤੰਗ ਹੋਣ ਲੱਗੀ ਪ੍ਰਭਾਕਰਨ ਭਾਰਤ ਪੁੱਜ ਗਿਆ। ਉਸ ਨਾਲ ਪੰਜ ਸਾਲ ਜੇਲ੍ਹ ਕੱਟ ਕੇ ਰਿਹਾ ਹੋਇਆ ਸ਼ਾਇਰ ਕਾਸੀਆ ਨੰਦਨ ਵੀ ਸੀ। ਨੰਦਨ ਤਮਿਲ ਸਰੋਤਿਆਂ ਉਪਰ ਜਾਦੂ ਧੂੜ ਦਿਆ ਕਰਦਾ ਸੀ। ਨੰਦਨ ਨੇ ਪ੍ਰਭਾਕਰਨ ਨੂੰ ਚੀ ਗਵੇਰਾ ਦੀ ਸ੍ਵੈਜੀਵਨੀ ਅਨੁਵਾਦ ਕਰਕੇ ਦਿੱਤੀ। ਸਵੀਡਨ, ਲੰਡਨ, ਕੈਨੇਡਾ, ਨਾਰਵੇ, ਅਮਰੀਕਾ ਵਿਚ ਲਿਟੇ ਦੀਆਂ ਬ੍ਰਾਂਚਾਂ ਖੁਲ ਗਈਆਂ। ਆਇਰਲੈਂਡ ਦੇ ਗੁਰੀਲਿਆਂ ਨੇ ਵਿਸਫੋਟਕ ਪਦਾਰਥਾਂ ਦੀ ਸਿਖਲਾਈ ਦਿੱਤੀ। ਯਾਸਰ ਅਰਾਫਾਤ ਦੇ ਗੁਰੀਲਾ ਗਰੁੱਪ ਅਲਫਤਿਹ ਨੇ ਟ੍ਰੇਨਿੰਗ ਦੇਣੀ ਮੰਨ ਲਈ। ਤਮਿਲਾਂ ਦੇ ਹੱਥ ਅਜਿਹੇ ਹਥਿਆਰ ਲਗ ਗਏ ਜਿਹੜੇ ਲੰਕਾ ਦੀ ਫੌਜ ਨੇ ਨਾ ਦੇਖੇ ਸਨ ਨਾ ਵਰਤੇ।

ਅੰਮ੍ਰਿਤ ਲਿੰਗਮ ਦੀ ਵਿਜਈ ਸਿਆਸੀ ਤਮਿਲ ਪਾਰਟੀ ਤੁਲਫ ਅਤੇ ਬਾਕੀ ਲੋਕ ਇਹ ਸਮਝਦੇ ਸਨ ਕਿ ਲਿਟੇ ਅੰਮ੍ਰਿਤ ਲਿੰਗਮ ਦੇ ਕੰਟਰੋਲ ਵਿਚ ਹੈ, ਇਹ ਇਕੋ ਸਿਕੇ ਦੇ ਦੋ ਪਾਸੇ ਹਨ। ਮਸਲੇ ਦਾ ਸਿਆਸੀ ਹੱਲ ਲੱਭਿਆ ਜਾਵੇ। ਕਤਲੋਗਾਰਤ ਬੰਦ ਹੋਵੇ। ਲਿੰਗਮ ਨੇ ਆਪਣੇ ਪਿੰਡ ਮੂਲੇ ਵਿਚ ਨਵੰਬਰ 1977 ਨੂੰ ਖਾੜਕੂਆਂ ਦੀ ਮੀਟਿੰਗ ਸੱਦੀ, ਪ੍ਰਭਾਕਰਨ ਸਣੇ ਸੱਤ ਲੀਡਰ ਪੁੱਜੇ। ਡੇਢ ਘੰਟੇ ਚੱਲੀ ਇਸ ਮੀਟਿੰਗ ਵਿਚ ਲਿੰਗਮ ਨੇ ਸਿਆਣੇ ਵਕੀਲ ਵਾਂਗ ਦਲੀਲਾਂ ਨਾਲ ਸਮਝਾਇਆ ਕਿ ਆਪਣਾ ਮਨੋਰਥ ਇਕੋ ਹੈ। ਆਪਣੀ ਪਾਰਟੀ ਭਾਰੀ ਬਹੁਮਤ ਨਾਲ ਜਿੱਤੀ ਹੈ, ਇਸ ਜਿੱਤ ਦਾ ਫਾਇਦਾ ਲਿਆ ਜਾਵੇ। ਮੈਂ ਇਹ ਨਹੀਂ ਕਹਿੰਦਾ ਹਿੰਸਾ ਬੁਰੀ ਚੀਜ਼ ਹੈ ਪਰ ਹੁਣ ਕੁਝ ਠੰਢ ਰਖੋ ਤੇ ਦੇਖੋ। ਕਿਸੇ ਨੇ ਲਿੰਗਮ ਦੀਆਂ ਦਲੀਲਾਂ ਨੂੰ

ਕੱਟਿਆ ਨਹੀਂ, ਉਹ ਇਸ ਵੇਲੇ ਤਮਿਲਾਂ ਦਾ ਚੁਣਿਆ ਹੋਇਆ ਤਾਕਤਵਰ ਨੇਤਾ ਸੀ। ਸਾਰੇ ਚੁਪਚਾਪ ਸੁਣੀ ਗਏ ਤੇ ਚਲੇ ਗਏ। ਲਿੰਗਮ ਨੂੰ ਲਗਿਆ ਮੁੰਡੇ ਸਹਿਮਤ ਹੋ ਗਏ ਹਨ। ਇਹ ਉਸਦੀ ਗਲਤਫਹਿਮੀ ਸੀ। ਹਿੰਸਾ ਦਾ ਭਾਰਾ ਇੰਜਣ ਜਦੋਂ ਦੌੜਨ ਲੱਗ ਪਿਆ, ਇਉਂ ਗੱਲਾਂ ਨਾਲ ਕਿਵੇਂ ਰੁਕ ਸਕਦਾ ਸੀ? ਯਾਨੀ ਕਿ ਪ੍ਰਭਾਕਰਨ ਕਹੇ- ਜਾਓ ਬਈ ਮੁੰਡਿਓ, ਹਥਿਆਰ ਇਥੇ ਰੱਖੋ, ਘਰੋ ਘਰੀ ਜਾਓ। ਖੇਡ ਖਤਮ।

ਰਤਨਮ ਨਾਮ ਦਾ ਸਾਂਸਦ ਜਿਤਿਆ ਤਮਿਲ ਵੋਟਾਂ ਨਾਲ, ਵਜ਼ਾਰਤ ਦੇ ਲਾਲਚ ਵਿਚ ਆਕੇ ਜੈਵਰਧਨੇ ਨਾਲ ਰਲ ਗਿਆ। ਲਿਟੇ ਮੁਤਾਬਕ ਇਹ ਅਮਾਨਤ ਵਿਚ ਖਿਆਨਤ ਸੀ। ਪ੍ਰਭਾਕਰਨ ਅਤੇ ਉਮਾ, ਰਤਨਮ ਦੇ ਘਰ ਗਏ, ਨੇੜਿਓਂ ਗੋਲੀ ਦਾਗੀ। ਰਤਨਮ ਸਖਤ ਜ਼ਖਮੀ ਹੋਇਆ ਪਰ ਬਚ ਗਿਆ। ਸਰਕਾਰ ਨੇ ਚਾਰ ਲੋੜੀਂਦੇ ਮੁਜਰਮਾ ਵਿਰੁੱਧ ਫੋਟੋਆਂ ਸਣੇ ਇਕ ਲੱਖ ਇਸ਼ਤਿਹਾਰ ਚਿਪਕਾਏ ਤੇ ਭਾਰੀ ਇਨਾਮਾ ਦੀ ਪੇਸ਼ਕਸ਼ ਕੀਤੀ। ਇਨ੍ਹਾਂ ਵਿਚ ਪ੍ਰਭਾਕਰਨ ਦੀ ਫੋਟੋ ਨਹੀਂ ਸੀ, ਉਸਦੀ ਥਾਂ ਇਕ ਹੋਰ ਗੁਰੀਲੇ ਦੀ ਫੋਟੋ ਛਪੀ ਜਿਹੜਾ ਦੇਰ ਪਹਿਲਾਂ ਕਤਲ ਹੋ ਚੁਕਾ ਸੀ। ਇਸ ਘਟਨਾ ਪਿਛੋਂ ਖਾੜਕੂਆਂ ਨੇ ਇਕ ਪੁਲਸ ਮੁਖਬਰ ਉਸ ਦੇ ਛੇ ਖੂੰਖਾਰ ਕੁੱਤਿਆਂ ਸਮੇਤ ਮਾਰੇ। ਪੁਲਸ ਵਿਚ ਸਹਿਮ ਫੈਲ ਗਿਆ।

ਇੰਸਪੈਕਟਰ ਪਿੱਲੇ ਦੀ ਦਹਿਸ਼ਤ ਸੀ, ਉਹ ਬੜਾ ਜ਼ਾਲਮ ਪੁਲਸ ਅਫਸਰ ਸੀ ਜੋ ਤਸੀਹੇ ਦੇ ਕੇ ਸੱਚ ਉਗਲਵਾਉਣ ਵਿਚ ਤੇ ਖਾੜਕੂਆਂ ਨੂੰ ਮਾਰਨ ਵਿਚ ਨਿਪੁੰਨ ਸੀ। ਰਤਨਮ ਕਤਲ ਦੀ ਤਫਤੀਸ਼ ਉਸ ਹਵਾਲੇ ਕੀਤੀ ਗਈ। ਕਮਾਲ ਹੋਈ। ਖਾੜਕੂਆਂ ਦੀ ਪੈੜ ਨਪਦਾ ਨਪਦਾ ਉਹ ਉਨ੍ਹਾਂ ਦੇ ਜੰਗਲ ਕਿਨਾਰੇ ਕੈਂਪ ਤੱਕ ਪੁੱਜ ਗਿਆ ਜਿਥੇ ਉਮਾ ਆਪਣੇ ਸਾਥੀਆਂ ਨਾਲ ਖੂਹ ਨੇੜੇ ਬੈਠਾ ਸੀ। ਪਿੱਲੇ ਨੇ ਰੁਹਬ ਨਾਲ ਪੁਛਿਆ- ਕੌਣ ਉਏ ਤੁਸੀਂ? ਤਮਿਲ ਬੋਲੀ ਵਿਚ ਐਨ ਕਿਸਾਨੀ ਢੰਗ ਨਾਲ ਉਮਾ ਬੋਲਿਆ- ਕਿਸਾਨ ਹਾਂ ਹਜ਼ੂਰ। ਲਿਆਓ ਬਈ ਕੋਈ ਚਾਹ ਪਾਣੀ, ਸਰਕਾਰ ਆਈ ਹੈ ਧੰਨਭਾਗ। ਉਨ੍ਹਾਂ ਦੇ ਵਰਤਾਉ ਤੋਂ ਪਿੱਲੇ ਨੂੰ ਲੱਗਾ ਕਿਸਾਨ ਹਨ। ਪਾਣੀ ਪੀਣ ਵਾਸਤੇ ਉਸਨੇ ਆਪਣੀ ਸਬ-ਮਸ਼ੀਨ ਗੰਨ ਜ਼ਮੀਨ ਤੇ ਰੱਖ ਦਿੱਤੀ। ਚਿਲਕਿਲੀ ਬਾਜ ਵਾਂਗ ਝਪਟਿਆ ਅਤੇ ਗੰਨ ਚੁਕ ਕੇ ਪਿੱਲੇ ਦੇ ਸਿਰ ਉਪਰ ਮਾਰੀ, ਨਾਲ ਦੀ ਨਾਲ ਉਸੇ ਗੰਨ ਵਿਚੋਂ ਫਾਇਰ ਖੋਲ੍ਹ ਦਿੱਤਾ। ਪਿੱਲੇ ਤੇ ਇਕ ਹੌਲਦਾਰ ਥਾਏਂ ਢੇਰ ਹੋ ਗਏ। ਦੂਜੇ ਸਬ-ਇੰਸਪੈਕਟਰ ਨੇ ਮੁਕਾਬਲਾ ਕੀਤਾ ਪਰ ਲੜਖੜਾ ਕੇ ਖੂਹ ਵਿਚ ਡਿਗ ਪਿਆ, ਖੂਹ ਵਿਚ ਭੁੰਨ ਦਿੱਤਾ। ਪਿੱਲੇ ਦਾ ਡ੍ਰਾਈਵਰ ਜੀਪ ਭਜਾਉਣ ਲੱਗਾ, ਥਾਈਂ ਧਰ ਲਿਆ। ਪੂਰੀ ਲੰਕਾ ਦੀ ਇਹ ਸ਼ਾਨਦਾਰ ਪੁਲਸ ਟੀਮ ਸੀ। ਕਈ ਦਿਨ ਕਿਸੇ ਨੂੰ ਪਤਾ ਨਾ ਲੱਗਾ ਕੀ ਹੋ ਗਿਆ। ਪਿੱਲੇ ਕਈ ਕਈ ਹਫਤੇ ਖਾੜਕੂਆਂ ਦਾ ਸ਼ਿਕਾਰ ਕਰਦਿਆਂ ਅਕਸਰ ਬਾਹਰ ਰਿਹਾ ਹੀ ਕਰਦਾ ਸੀ। ਘਰਦਿਆਂ ਨੂੰ ਕੋਈ ਪਤਾ ਨਹੀਂ। ਲੱਕੜਾਂ ਕੱਟਣ ਗਏ ਬੰਦੇ ਨੇ ਬਦਬੂ ਮਾਰਦੀਆਂ ਲਾਸ਼ਾਂ ਦੇਖੀਆਂ, ਉਸਨੇ ਖਬਰ ਦਿੱਤੀ। ਜੰਗਲੀ ਜਾਨਵਰਾਂ ਨੇ ਲਾਸ਼ਾ ਬੇ ਪਛਾਣ ਕਰ ਦਿੱਤੀਆਂ ਸਨ। ਸ਼ਨਾਖਤੀ ਕਾਰਡਾਂ ਅਤੇ ਵਰਦੀਆਂ ਤੋਂ ਪਛਾਣ ਆਈ। ਅਜਿੱਤ ਸੂਰਮੇ ਦਾ ਇਹ ਹਸ਼ਰ? ਸਰਕਾਰ ਹਿੱਲ ਗਈ। ਤਿੰਨ ਸੌ ਖਾਲੀ ਕਾਰਤੂਸ ਮਿਲੇ। ਇਹ ਇੰਸਪੈਕਟਰ ਪ੍ਰਭਾਕਰਨ ਦੀ ਮਾਂ ਨੂੰ ਘਰ ਜਾਕੇ ਕਹਿ ਕੇ ਆਇਆ ਸੀ- ਮੈਂ ਤੇਰੇ ਮੁੰਡੇ ਦੇ ਸੌ ਟੁਕੜੇ ਕਰਕੇ ਖਲਾਰਾਂਗਾ।

ਸਾਬਤ ਹੋ ਗਿਆ, ਖਾੜਕੂ ਜਿਸ ਨੂੰ ਜਦੋਂ ਮਰਜ਼ੀ ਮਾਰ ਕੇ ਭੱਜ ਸਕਦੇ ਨੇ। ਖਾੜਕੂਆਂ ਦੀ ਭਰਤੀ ਵਧ ਗਈ, ਸਲਾਹਾਂ ਹੋਈਆਂ ਕਿ ਸਾਰੇ ਕਤਲਾਂ ਦੀ ਜ਼ਿੰਮੇਵਾਰੀ ਲੈ ਲਈਏ ਕਿਉਂਕਿ ਇਹੀ ਤਾਂ ਸਾਡੀਆਂ ਟ੍ਰਾਫੀਆਂ ਨੇ। ਅਪ੍ਰੈਲ 25, 1978 ਲਿਟੇ ਨੇ ਗਿਆਰਾਂ ਵਡੇ ਕਤਲਾਂ ਦੀ ਜ਼ਿਮੇਵਾਰੀ ਲੈ ਲਈ। ਸਾਰੇ ਅਖਬਾਰਾਂ ਨੇ ਇਹ ਖਬਰ ਛਾਪੀ। ਸਰਕਾਰ ਨੇ ਲਿਟੇ ਤੇ

ਪਾਬੰਦੀ ਲਾ ਕੇ 38 ਬੰਦਿਆਂ ਦੀ ਲਿਸਟ ਪ੍ਰਕਾਸ਼ਿਤ ਕੀਤੀ ਜਿਹੜੇ ਮੋਸਟ ਵਾਂਟਿਡ ਸਨ। ਪ੍ਰਭਾਕਰਨ ਨੂੰ ਛੱਡ ਕੇ ਸਭ ਦੀਆਂ ਫੋਟੋਆਂ ਛਪੀਆਂ। ਪ੍ਰਭਾਕਰਨ ਦੇ ਨਾਮ ਨਾਲ ਤੰਬੀ ਲਿਖਿਆ। ਤੰਬੀ ਮਾਇਨੇ ਛੋਟਾ ਭਰਾ, ਇਹ ਉਸਦਾ ਨਿਕ ਨੇਮ ਸੀ।

ਜੁਲਾਈ 1978 ਵਿਚ ਲਿਟੇ ਨੇ ਬੰਬ ਨਾਲ ਇਕ ਜਹਾਜ਼ ਕੋਲੰਬੋ ਲਾਗੇ ਉਡਾਇਆ ਅਤੇ 12 ਲੱਖ ਦੀ ਬੈਂਕ ਡਕੈਤੀ ਕੀਤੀ। ਪੁਲਸ ਅਫਸਰਾਂ ਦੇ ਨਿਰਵਿਘਨ ਕਤਲ ਹੁੰਦੇ ਰਹੇ। ਪੁਲਸ ਮੁਖੀ ਸੇਨਾ ਨਾਇਕ ਨੇ ਸ਼ਰੇਆਮ ਮੰਨਿਆ- ਖਾੜਕੂਆਂ ਨੂੰ ਫੜਨਾ ਆਸਾਨ ਨਹੀਂ, ਉਹ ਆਮ ਅਪਰਾਧੀ ਨਹੀਂ, ਤਿਖੀ ਬੁੱਧੀ ਵਾਲੇ ਪੜ੍ਹੇ ਲਿਖੇ ਜੁਆਨ ਹਨ। ਲੋਕ ਭੈਭੀਤ ਹਨ। ਜਾਫਨਾ ਦਾ ਕੰਟਰੋਲ ਫੌਜ ਨੇ ਸੰਭਾਲ ਲਿਆ। ਸ਼ੱਕੀ ਬੰਦੇ ਫੜੇ ਜਾਣ ਲਗੇ, ਤਸੀਹਿਆਂ ਦੌਰਾਨ ਮੌਤਾਂ ਹੋਣ ਲੱਗੀਆਂ। ਪ੍ਰਭਾਕਰਨ ਭਾਰਤ ਪੁੱਜ ਗਿਆ। ਜਾਫਨਾ ਅਤੇ ਤਮਿਲਨਾਡੂ ਵਿਚਕਾਰ ਕੇਵਲ 22 ਮੀਲ ਦਾ ਸਮੁੰਦਰ ਸੀ। ਇਕ ਭਾਰਤੀ ਤਮਿਲ ਨੇਤਾ ਨੇ ਲਿਟੇ ਦੇ ਮੈਂਬਰਾਂ ਵਾਸਤੇ ਭਾਰਤੀ ਪਾਸਪੋਰਟ ਬਣਵਾ ਦਿੱਤੇ ਤਾਂ ਕਿ ਉਹ ਟ੍ਰੇਨਿੰਗ ਲੈਣ ਵਾਸਤੇ ਸੀਰੀਆ ਜਾ ਸਕਣ। ਉਮਾ ਲੈਬਨਾਨ ਪੁੱਜ ਗਿਆ।

ਲਿਟੇ ਗਰੁੱਪ ਦਾ ਸਾਰਾ ਕੰਮ ਪ੍ਰਭਾਕਰਨ ਕਰਦਾ ਸੀ ਪਰ ਸਤਿਕਾਰ ਵਜੋਂ ਉਮਰ ਵਿਚ ਵਡਾ ਹੋਣ ਕਰਕੇ ਚੇਅਰਮੈਨ ਉਮਾ ਸੀ। ਉਮਾ ਵਿਰੁੱਧ ਸ਼ਿਕਾਇਤ ਪੁੱਜੀ ਕਿ ਉਸ ਦਾ ਉਰਮਿਲਾ ਨਾਮ ਦੀ ਕੁੜੀ ਨਾਲ ਇਸ਼ਕ ਹੋ ਗਿਆ ਹੈ। ਪ੍ਰਭਾਕਰਨ ਨੇ ਫੈਸਲਾ ਕੀਤਾ ਕਿ ਉਸ ਨੂੰ ਗਰੁੱਪ ਵਿਚੋਂ ਕੱਢ ਦਿੱਤਾ ਜਾਵੇ। ਲੰਡਨ ਤੋਂ ਇਕ ਜੁਆਨ ਪ੍ਰਭਾਕਰਨ ਨੂੰ ਮਨਾਉਣ ਵਾਸਤੇ ਆਇਆ ਕਿ ਇਸ ਨਾਲ ਭਾਰੀ ਬਦਨਾਮੀ ਹੋਵੇਗੀ, ਇਉਂ ਨਾ ਕਰੋ। ਪ੍ਰਭਾਕਰਨ ਨੇ ਕਿਹਾ- ਲੰਡਨ ਵਿਚ ਇਹ ਸਭ ਚਲ ਸਕਦੈ ਭਰਾ ਇਥੇ ਨਹੀਂ। ਬਦਨਾਮੀ ਸਗੋਂ ਤਦ ਹੋਏਗੀ ਜੇ ਇਸ ਨੂੰ ਨਾ ਕੱਢਿਆ।

ਲੰਡਨ ਵਿਚ ਪੜ੍ਹਿਆ ਬਾਲਾਸਿੰਘਮ ਬਹੁਤ ਸੂਝਵਾਨ ਜੁਆਨ ਸੀ ਜਿਸ ਵਾਸਤੇ ਤਮਿਲ ਅਤੇ ਅੰਗਰੇਜ਼ੀ ਵਿਚ ਲਿਖਣਾ ਬੋਲਣਾ ਇਕੋ ਜਿਹਾ ਸੀ। ਉਸ ਨੇ ਲਿਟੇ ਦਾ ਮੈਨੀਫੈਸਟੋ ਸੁੰਦਰ ਸ਼ੈਲੀ ਵਿਚ ਲਿਖਿਆ ਜੋ ਛੇ ਬੋਲੀਆਂ ਵਿਚ ਛਾਪ ਕੇ ਦੁਨੀਆਂ ਵਿਚ ਵੰਡਿਆ ਗਿਆ। ਉਹ ਮਾਰਕਸੀ ਵਿਚਾਰਧਾਰਾ ਤੋਂ ਪ੍ਰਭਾਵਿਤ ਸੀ। ਉਸ ਦੀ ਪਤਨੀ ਐਡੀਲ ਆਸਟ੍ਰੇਲੀਅਨ ਸੀ। ਬਾਲਾ ਆਪਣੀ ਪਤਨੀ ਸਣੇ ਮਦਰਾਸ ਆ ਗਿਆ ਤੇ ਖਾੜਕੂਆ ਨੂੰ ਵਿਚਾਰਧਾਰਕ ਸੇਧ ਦੇਣ ਲੱਗਾ। ਪ੍ਰਭਾਕਰਨ ਨਾਲ ਅਕਸਰ ਲੰਮੀਆਂ ਮੀਟਿੰਗਾਂ ਹੁੰਦੀਆਂ। ਇਕੱਠੇ ਖਾਣਾ ਬਣਾਉਂਦੇ ਤੇ ਭਾਰਤੀ ਤਮਿਲ ਫਿਲਮਾਂ ਦੇਖਦੇ।

ਉਮਾ ਨੇ ਨਾ ਉਰਮਿਲਾ ਛੱਡੀ ਨਾ ਲਿਟੇ। ਉਲਟਾ ਉਸਨੇ ਪ੍ਰਭਾਕਰਨ ਦੇ ਛੁਪਾਏ ਹਥਿਆਰ ਇਧਰ ਉਧਰ ਕਰ ਦਿੱਤੇ। ਪਤਾ ਲੱਗਣ ਤੇ ਪ੍ਰਭਾਕਰਨ ਨੇ ਸਾਰੇ ਹਥਿਆਰਾਂ ਦੇ ਟਿਕਾਣੇ ਬਦਲ ਦਿੱਤੇ। ਉਮਾ ਕੀ ਕਰ ਰਿਹੈ?

ਦੋ ਸ਼ਹਿਰਾਂ ਵਿਚ ਰਿਟਾਇਰਡ ਭਾਰਤੀ ਫੌਜੀ ਅਫਸਰ ਲਿਟੇ ਰੰਗਰੂਟਾਂ ਨੂੰ ਹਥਿਆਰਾਂ ਦੀ ਟ੍ਰੇਨਿੰਗ ਦਿੰਦੇ। ਪੁਲਸ ਅਤੇ ਖੁਫੀਆ ਏਜੰਸੀਆਂ ਜਾਣਦੀਆਂ ਸਨ, ਸਰਕਾਰ ਦੀ ਇਹੋ ਮਰਜ਼ੀ ਹੈ।

25 ਮਾਰਚ 1980 ਨੂੰ ਖਬਰ ਮਿਲੀ ਕਿ ਫਲਾਣੀ ਸੜਕ ਤੇ ਗੱਡੀ ਵਿਚ ਬੈਂਕ ਕਰੰਸੀ ਜਾ ਰਹੀ ਹੈ। ਘੇਰ ਕੇ 78 ਲੱਖ ਰੁਪਏ ਲੁਟ ਲਏ। ਦੋ ਸਿਪਾਹੀ ਕਤਲ ਕੀਤੇ। ਸਰਕਾਰ ਨੇ ਸੂਹ ਦੇਣ ਵਾਲੇ ਲਈ ਦਸ ਲੱਖ ਦਾ ਇਨਾਮ ਘੋਸ਼ਿਤ ਕੀਤਾ। ਪੁਲਸ ਨੇ ਗੁੱਸੇ ਵਿਚ ਆਕੇ ਜਾਫਨਾ ਦੀ ਤਮਿਲ ਲਾਇਬਰੇਰੀ ਨੂੰ ਅੱਗ ਲਾ ਦਿੱਤੀ, ਨੱਬੇ ਹਜ਼ਾਰ ਕਿਤਾਬਾਂ ਰਾਖ ਹੋ ਗਈਆਂ। ਲਾਇਬਰੇਰੀ ਵਿਚੋਂ ਲਾਟਾਂ ਨਿਕਲਦੀਆਂ ਦੇਖਣ ਵਾਲਿਆਂ ਵਿਚ ਪ੍ਰਭਾਕਰਨ ਵੀ ਸੀ।

ਪ੍ਰਭਾਕਰਨ ਨੂੰ ਉਮਾ ਉਪਰ ਤੇ ਉਮਾ ਨੂੰ ਪ੍ਰਭਾਕਰਨ ਵਿਰੁੱਧ ਗੁੱਸਾ ਸੀ। ਇਕ ਦਿਨ ਪ੍ਰਭਾਕਰਨ ਆਪਣੇ ਸਾਥੀ ਨਾਲ ਮਦਰਾਸ ਵਿਚ ਫਿਲਮ ਦੇਖ ਕੇ ਬਾਹਰ ਨਿਕਲਿਆ ਤਾਂ ਦੇਖਿਆ ਸਾਈਕਲ ਸਟੈਂਡ ਵਿਚ ਖੜ੍ਹੇ ਮੋਟਰ ਸਾਈਕਲ ਉਪਰ ਉਮਾ ਬੈਠਾ ਸੀ। ਉਮਾ ਉਸੇ ਦੀ ਉਡੀਕ ਵਿਚ ਸੀ। ਦੋਹਾਂ ਨੇ ਇਕੋ ਦਮ ਫੁਰਤੀ ਨਾਲ ਰਿਵਾਲਵਰ ਕੱਢੇ ਪਰ ਚਲਾ ਦਿੱਤਾ ਪਹਿਲਾਂ ਪ੍ਰਭਾਕਰਨ ਨੇ, ਉਮਾ ਦੀ ਥਾਂ ਉਸਦੇ ਸਾਥੀ ਦੇ ਗੋਲੀ ਵੱਜੀ ਤੇ ਡਿਗ ਪਿਆ। ਉਮਾ ਭੱਜ ਗਿਆ। ਲੋਕਾਂ ਨੇ ਸਮਝਿਆ ਗੁੰਡਿਆਂ ਵਿਚਕਾਰ ਗੋਲੀ ਚੱਲੀ ਹੈ। ਪ੍ਰਭਾਕਰਨ ਅਤੇ ਉਸ ਦਾ ਸਾਥੀ ਭੀੜ ਨੇ ਘੇਰ ਲਿਆ। ਦੋਹਾਂ ਨੇ ਰਿਵਾਲਵਰ ਹਵਾ ਵਿਚ ਬਥੇਰੇ ਲਹਿਰਾਏ ਪਰ ਭੀੜ ਨੇ ਕੁਟਾਈ ਸ਼ੁਰੂ ਕਰ ਦਿੱਤੀ। ਇਨੇ ਨੂੰ ਪੁਲਸ ਆ ਗਈ। ਥਾਣੇ ਲਿਜਾ ਕੇ ਪੁਲਸ ਨੇ ਬੈਂਤਾਂ ਨਾਲ ਕੁਟੇ ਪਰ ਹਾਲੇ ਪਤਾ ਪੁਲਸ ਨੂੰ ਵੀ ਨਹੀਂ ਸੀ ਇਹ ਕੌਣ ਹਨ। ਜ਼ਖਮੀ ਬੰਦੇ ਨੇ ਦੱਸਿਆ ਕਿ ਇਹ ਪ੍ਰਭਾਕਰਨ ਹੈ ਜਿਸ ਦੇ ਸਿਰ ਤੇ ਲੰਕਾ ਨੇ ਤਿੰਨ ਲੱਖ ਦਾ ਇਨਾਮ ਰੱਖਿਆ ਹੋਇਐ। ਪੁਲਸ ਵਾਲਿਆਂ ਦਾ ਵਤੀਰਾ ਬਦਲ ਗਿਆ, ਹਵਾਲਾਤੀ ਖਾਸ ਬੰਦੇ ਹਨ, ਵੀ.ਆਈ.ਪੀ। ਅਗਲੇ ਦਿਨ ਖਬਰਾਂ ਛਪ ਗਈਆਂ। ਲੰਕਾ ਸਰਕਾਰ ਖੁਸ਼ ਹੋ ਕੇ ਤਿਆਰੀਆਂ ਕਰਨ ਲੱਗੀ ਕਿ ਮੁਜਰਮਾ ਨੂੰ ਹਥਕੜੀਆਂ ਜੜ ਕੇ ਲਿਆਵਾਂਗੇ, ਗ੍ਰੋਹ ਦਾ ਚੀਫ ਫੜਿਆ ਗਿਆ। ਲੰਕਾ ਦੇ ਤਮਿਲ ਉਦਾਸ ਹੋਏ, ਸਰਕਾਰ ਨੇ ਐਲਾਨ ਕੀਤਾ ਕਿ ਤਮਿਲਨਾਡੂ ਦੀ ਪੁਲਸ ਨੂੰ ਇਨਾਮ ਵਜੋਂ ਦਸ ਲੱਖ ਰੁਪਿਆ ਦਿਆਂਗੇ।

ਪ੍ਰਭਾਕਰਨ ਦੇ ਪਿਤਾ ਨੂੰ ਬੇਟੇ ਦੀ ਗ੍ਰਿਫਤਾਰੀ ਪਤਾ ਲੱਗੀ, ਤੁਰੰਤ ਜਾਫਨਾ ਦਾ ਮਹਿੰਗਾ ਵਕੀਲ ਜਹਾਜ਼ ਰਾਹੀਂ ਤਮਿਲਨਾਡੂ ਭੇਜਿਆ। ਪ੍ਰਭਾਕਰਨ ਦੇ ਸੈਨਿਕ ਵਿਉਂਤਾਂ ਬਣਾਉਣ ਲੱਗੇ- ਜਿੰਨੀਆਂ ਮਰਜ਼ੀ ਮੌਤਾਂ ਹੋ ਜਾਣ, ਪ੍ਰਭਾਕਰਨ ਨੂੰ ਛੁਡਾਉਣਾ ਹੈ, ਲੰਕਾ ਨਹੀਂ ਆਉਣ ਦਿਆਂਗੇ। ਹੋਰ ਕੁਝ ਵੀ ਨਾ ਹੋਇਆ, ਵਡੀ ਗਿਣਤੀ ਵਿਚ ਖੁਦਕਸ਼ੀਆਂ ਕਰਾਂਗੇ।

ਤਮਿਲਨਾਡੂ ਵਿਚ ਲਿਟੇ ਦਾ ਹਮਦਰਦ ਹੰਢਿਆ ਹੋਇਆ ਸਿਆਸਤਦਾਨ ਬੈਠਾ ਸੀ, ਪੀ. ਨੇਡੂਰਮਨ ਜੋ ਇੰਦਰਾ ਕਾਂਗਰਸ ਦਾ ਤਮਿਲਨਾਡੂ ਪ੍ਰਧਾਨ ਰਹਿ ਚੁਕਾ ਸੀ। ਹੁਣ ਉਸਨੇ ਆਪਣੀ ਪਾਰਟੀ ਬਣਾ ਰੱਖੀ ਸੀ, ਤਮਿਲਨਾਡੂ ਕਾਮਰਾਜ ਕਾਂਗਰਸ ਜੋ ਲੰਕਾ ਦੇ ਤਮਿਲਾਂ ਦੀ ਹਮਦਰਦ ਸੀ। 1980 ਵਿਚ ਤਮਿਲਨਾਡੂ ਅਸੈਂਬਲੀ ਵਿਚ ਉਹ ਅਤੇ ਉਸ ਦੀ ਪਾਰਟੀ ਦੇ ਦੋ ਹੋਰ ਬੰਦੇ ਵਿਧਾਇਕ ਚੁਣੇ ਗਏ ਸਨ। ਤਿੰਨਾਂ ਨੂੰ ਮਦਰਾਸ ਐਮ.ਐਲ.ਏ. ਹੋਸਟਲ ਵਿਚ ਤਿੰਨ ਕਮਰੇ ਮਿਲੇ ਹੋਏ ਸਨ। ਇਨ੍ਹਾਂ ਵਿਚ ਇਕ ਕਮਰਾ ਹੈ ਈ ਲਿਟੇ ਵਾਸਤੇ ਸੀ। ਪ੍ਰਭਾਕਰਨ ਇਥੇ ਰਹਿੰਦਾ ਵੀ ਰਿਹਾ ਸੀ ਪਰ ਹੁਣ ਨੇਡੂਰਮਨ ਨੂੰ ਉਸ ਦੀ ਸ਼ਕਲ ਯਾਦ ਨਹੀਂ ਸੀ। ਨੇਡੂਰਮਨ ਉਸ ਨੂੰ ਜੇਲ੍ਹ ਵਿਚ ਮਿਲਿਆ ਤੇ ਪਿਆਰ ਨਾਲ ਮਿਠੀ ਜਿਹੀ ਝਾੜ ਪਾਈ ਕਿ ਬਿਗਾਨੇ ਦੇਸ ਵਿਚ ਇਉਂ ਨੀ ਸੀ ਉਲਝਣਾ ਚਾਹੀਦਾ ਗੈਂਗਵਾਰ ਵਿਚ। ਅਸੀਂ ਤੁਹਾਡੇ ਹਮਦਰਦ ਹਾਂ, ਤੁਸੀਂ ਆਪਸ ਵਿਚ ਲੜੀ ਜਾਨੇ ਓ।

ਨੇਡੂਰਮਨ ਨੇ ਕਾਂਗਰਸ ਪਾਰਟੀ ਦੀ ਮੀਟਿੰਗ ਬੁਲਾ ਕੇ ਫੈਸਲਾ ਕਰਵਾ ਲਿਆ ਕਿ ਇੰਦਰਾ ਗਾਂਧੀ ਨੂੰ ਮਨਾਈਏ ਪ੍ਰਭਾਕਰਨ ਲੰਕਾ ਸਰਕਾਰ ਦੇ ਸਪੁਰਦ ਨਹੀਂ ਕਰਨਾ। ਸਾਬਕ ਮੁਖ ਮੰਤਰੀ ਕਰੁਨਾਨਿਧੀ ਨੇ ਕਿਹਾ- ਜੇ ਇਹ ਦੋ ਕੈਦੀ ਲੰਕਾ ਹਵਾਲੇ ਕਰ ਦਿੱਤੇ, ਇਨ੍ਹਾਂ ਨੂੰ ਫਾਂਸੀ ਦੇ ਦੇਣਗੇ। ਤਮਿਲਨਾਡੂ ਦੇ ਲੋਕ ਰੈਲੀਆਂ ਕਰਨ ਲੱਗੇ ਕਿ ਪ੍ਰਭਾਕਰਨ ਨੂੰ ਰਿਹਾਅ ਕਰੋ।

ਜਨਵਰੀ 1980 ਵਿਚ ਇੰਦਰਾਗਾਂਧੀ ਜਨਤਾ ਪਾਰਟੀ ਨੂੰ ਹਰਾ ਕੇ ਭਾਰੀ ਬਹੁਮਤ ਨਾਲ ਪ੍ਰਧਾਨ ਮੰਤਰੀ ਬਣੀ ਸੀ। ਉਹ ਰੂਸ ਪੱਖੀ ਸੀ ਪਰ ਸ੍ਰੀ ਲੰਕਾ ਦਾ ਪ੍ਰਧਾਨਮੰਤਰੀ ਜੈਵਰਧਨੇ ਅਮਰੀਕਾ ਪੱਖੀ ਸੀ ਜਿਸਨੇ ਚੋਣਾ ਵਿਚ ਇੰਦਰਾਂ ਦੇ ਵਿਰੋਧੀਆਂ

ਦੀ ਤਮਿਲਨਾਡੂ ਵਿਚ ਮਦਦ ਕੀਤੀ ਸੀ। ਇਕ ਦਿਨ ਰਾਅ ਦੇ ਦੋ ਅਫਸਰ ਜੇਲ੍ਹ ਵਿਚ ਪ੍ਰਭਾਕਰਨ ਨੂੰ ਮਿਲਣ ਗਏ ਤੇ ਉਸਦੀਆਂ ਯੋਜਨਾਵਾਂ ਬਾਰੇ ਪੁੱਛਣ ਲੱਗੇ। ਅਫਸਰਾਂ ਨੇ ਪ੍ਰਭਾਕਰਨ ਅਤੇ ਉਸ ਦੇ ਬੰਦੀ ਸਾਥੀ ਰਾਘਵਨ ਨੂੰ ਕਿਹਾ ਕਿ ਨੇਵੀ ਬੇਸ ਵਾਸਤੇ ਭਾਰਤ ਨੂੰ ਤੁਹਾਡੀ ਮਦਦ ਦੀ ਲੋੜ ਹੈ, ਇਕ ਦੂਜੇ ਦੇ ਸਹਾਈ ਕਿਉਂ ਨਾ ਬਣੀਏ? ਉਹ ਪ੍ਰਭਾਕਰਨ ਨੂੰ ਜ਼ਮਾਨਤ ਤੇ ਛੁਡਾ ਕੇ ਲੈ ਗਏ। ਪ੍ਰਭਾਕਰਨ ਨੂੰ ਕਿਹਾ ਗਿਆ ਕਿ ਮਦੁਰਾਇ ਟਿਕਾਣਾ ਕਰੇ। ਉਹ 27 ਸਾਲ ਦਾ ਹੋ ਗਿਆ ਸੀ ਤੇ ਇਕ ਦਹਾਕੇ ਤੋਂ ਗਤੀਸ਼ੀਲ ਸੀ। ਮਦੁਰਾਇ ਉਸਦਾ ਦੇਖਿਆ ਭਾਲਿਆ ਵਾਕਫ ਹਿੰਦੂ ਤਮਿਲਾਂ ਦਾ ਸ਼ਹਿਰ ਸੀ। ਇਥੇ ਹੀ ਪੇਂਟਰ ਤੋਂ ਉਸ ਨੇ ਲਿਟੇ ਦਾ ਨਿਸ਼ਾਨ ਚੀਤਾ ਬਣਵਾਇਆ ਸੀ। ਇਥੇ ਉਹ ਨੇਡੂਰਮਨ ਦੇ ਘਰ ਰਿਹਾ, ਅਹਿਤਿਆਤ ਵਜੋਂ ਨੇਡੂਰਮਨ ਨੂੰ ਹੋਰ ਸੁਰੱਖਿਆ ਕਰਮੀ ਦੇ ਦਿੱਤੇ।

ਇਕ ਦਿਨ ਪ੍ਰਭਾਕਰਨ ਨੇ ਦੇਖਿਆ ਇਕ ਸਿਪਾਹੀ ਉਸ ਦੇ ਕਮਰੇ ਵਿਚ ਅਟੈਚੀਕੇਸ ਦੀ ਫੋਲਾਫਾਲੀ ਕਰ ਰਿਹਾ ਹੈ। ਸਿਪਾਹੀ ਨੇ ਅਖਬਾਰ ਦੀ ਖਬਰ ਪੜ੍ਹਕੇ ਪੁੱਛਿਆ- ਤੈਨੂੰ ਪਤੈ ਇਹ ਕਾਤਲ ਤੇ ਡਾਕੂ ਕੌਣ ਹੈ? ਪ੍ਰਭਾਕਰਨ ਨੂੰ ਗੁੱਸਾ ਚੜ੍ਹ ਗਿਆ, ਉਸ ਨੇ ਗਰਜਦਿਆਂ ਕਿਹਾ- ਮੈਂ ਹਾਂ, ਮੈਂ ਹਾਂ ਇਹ, ਦੱਸ ਕੀ ਕਰਨੈ ਤੂੰ ਮੇਰਾ? ਸਿਪਾਹੀ ਸੁੰਨ ਹੋ ਗਿਆ, ਭੱਜ ਕੇ ਦੂਜੇ ਕਮਰੇ ਵਿਚ ਨੇਡੂਰਮਨ ਨੂੰ ਕਹਿਣ ਲੱਗਾ- ਹਜ਼ੂਰ ਤੁਹਾਨੂੰ ਪਤੈ ਤੁਹਾਡੇ ਘਰ ਖਤਰਨਾਕ ਕਾਤਲ ਡਾਕੂ ਰਹਿ ਰਿਹੈ? ਨਾਲ ਹੀ ਪ੍ਰਭਾਕਰਨ ਪੁੱਜ ਗਿਆ ਤੇ ਕਿਹਾ- ਇਸ ਨੂੰ ਤਲਾਸ਼ੀ ਕਰਨ ਦਾ ਹੁਕਮ ਕਿਥੋਂ ਮਿਲਿਆ ਪਤਾ ਕਰੋ। ਨੇਡੂਰਮਨ ਨੇ ਪੁਲਸ ਚੀਫ ਨੂੰ ਫੋਨ ਖੜਕਾ ਦਿੱਤਾ। ਸਿਪਾਹੀ ਦੀ ਬਦਲੀ ਹੋ ਗਈ ਤੇ ਪੁਲਸ ਨੇ ਮੁੜ ਇਧਰ ਝਾਕਣ ਦੀ ਹਿੰਮਤ ਨਹੀਂ ਕੀਤੀ। ਭਾਰਤੀ ਪੁਲਸ ਸਿਆਸਤ ਅਗੇ ਕਿੰਨੀ ਲਾਚਾਰ ਹੈ, ਉਸ ਦੀ ਇਕ ਮਿਸਾਲ ਇਹ ਵੀ ਹੈ।

ਗਰੁੱਪ ਦੇ ਬੰਦੇ ਪ੍ਰਭਾਕਰਨ ਨੂੰ ਮਿਲਣ ਆਉਂਦੇ ਜਾਂਦੇ। ਇਕ ਦਿਨ ਨੇਡੂਰਮਨ ਨੇ ਪੁੱਛਿਆ- ਤੇਰੇ ਚੇਲਿਆਂ ਦੀਆਂ ਸ਼ਕਲਾਂ ਤੋਂ ਇਉਂ ਲਗਦੈ ਜਿਵੇਂ ਰੱਜਵੀਂ ਰੋਟੀ ਨਾ ਮਿਲਦੀ ਹੋਵੇ। ਪ੍ਰਭਾਕਰਨ ਨੇ ਕਿਹਾ- ਇਹ ਅੱਠ ਪਹਿਰ ਵਿਚ ਇਕ ਵਾਰ ਖਾਣਾ ਖਾਂਦੇ ਨੇ। ਅਸੀਂ ਅਮੀਰ ਨਹੀਂ ਹਾਂ। ਜੇ ਜੇਬ ਵਿਚ ਫਾਲਤੂ ਪੈਸੇ ਹੋਣ ਤਾਂ ਵੀ ਦੂਜੀ ਵਾਰ ਖਾਣਾ ਨਹੀਂ ਖਾਂਦੇ। ਆਦਤਾਂ ਵਿਗਾੜਨੀਆਂ ਥੋੜਾ ਨੇ। ਪ੍ਰਭਾਕਰਨ ਨੇਡੂ ਦੇ ਬੱਚਿਆਂ ਨਾਲ ਕੈਰਮ ਵੀ ਖੇਡਦਾ ਤੇ ਤਮਿਲ ਬਹਾਦਰਾਂ ਦੇ ਕਿੱਸੇ ਵੀ ਸੁਣਾਉਂਦਾ। ਇਕ ਦਿਨ ਨੇਡੂ ਦੇ ਬੇਟੇ ਨੇ ਕਿਹਾ- ਮੈਂ ਵੀ ਲਿਟੇ ਵਿਚ ਭਰਤੀ ਹੋਵਾਂਗਾ। ਪ੍ਰਭਾਕਰਨ ਹੱਸ ਪਿਆ- ਨਹੀਂ ਕਾਕੇ, ਤੁਸੀਂ ਪੜ੍ਹੋ ਲਿਖੋ। ਲੜਨ ਵਾਸਤੇ ਅਸੀਂ ਹਾਂ ਬਥੇਰੇ।

ਪ੍ਰਭਾਕਰਨ ਹੈਰਾਨੀ ਨਾਲ ਦੇਖਦਾ ਰਹਿੰਦਾ, ਭਾਰਤੀ ਤੇ ਲੰਕਾ ਦੇ ਲੀਡਰਾਂ ਦਾ ਕਿਵੇਂ ਆਦਰ ਮਾਣ ਹੁੰਦਾ ਹੈ, ਚੋਣ ਟਿਕਟ ਮਿਲ ਗਈ ਤਾਂ ਥਾਂ ਥਾਂ ਤੇ ਸਵਾਗਤ, ਝੰਡੀਆਂ, ਹਾਰ, ਪੈਸੇ। ਇਸ ਬੰਦੇ ਦਾ ਪਿਛੋਕੜ ਕੀ ਹੈ ਕੋਈ ਨਹੀਂ ਪੁੱਛਦਾ। ਸਾਡੀ ਲਿਟੇ ਦੇ ਸਿਪਾਹੀਆਂ ਦਾ ਕੋਈ ਸਨਮਾਨ ਨਹੀਂ ਕਰਦਾ, ਹਾਰ ਉਦੋਂ ਪਾਉਂਦੇ ਨੇ ਜਦੋਂ ਸ਼ਹੀਦ ਹੋ ਜਾਂਦੇ ਨੇ।

ਤਮਿਲਨਾਡੂ ਵਿਚ ਤਿੰਨ ਕੋਠੀਆਂ ਮਿਲੀਆਂ ਹੋਈਆਂ ਸਨ ਜਿਥੇ ਉਸ ਦੇ ਸਿਪਾਹੀ ਰਹਿੰਦੇ। ਟ੍ਰੇਨਿੰਗ ਲਈ ਇਕ ਪਾਸੇ ਗ੍ਰਾਊਂਡ ਸੀ। ਭਾਰਤ ਵਿਚਲਾ ਇਹ ਉਸ ਦਾ ਸਭ ਤੋਂ ਸੁਰੱਖਿਅਤ ਅੱਡਾ ਸੀ। ਜਾਫਨਾ ਵਿਚ ਦੋ ਲਿਟੇ ਸਿਪਾਹੀ ਕਤਲ ਹੋ ਗਏ। ਸ਼ੱਕ ਉਮਾ ਉਪਰ ਗਿਆ। ਪ੍ਰਭਾਕਰਨ ਨੇ ਫੈਸਲਾ ਕਰ ਲਿਆ ਸੀ ਖਾਨਾਜੰਗੀ ਠੀਕ ਨਹੀਂ ਪਰ ਉਮਾ ਹੱਦਾਂ ਟੱਪ ਰਿਹਾ ਸੀ। ਇਲਾਜ ਕਰਨਾ ਪਵੇਗਾ।

ਉਮਾ ਮਦਰਾਸ ਵਿਚ ਸੀ। ਇਕ ਸਾਂਝੇ ਮਿੱਤਰ ਨੇ ਦੋਹਾਂ ਦੀ ਮੀਟਿੰਗ ਕਰਵਾਈ। ਪ੍ਰਭਾਕਰਨ ਦੋ ਅੰਗ ਰੱਖਿਅਕ ਲੈਕੇ ਗਿਆ, ਉਮਾ ਨਾਲ ਹੱਥ ਨਹੀਂ ਮਿਲਾਇਆ। ਏਨਾ ਕਿਹਾ– ਲਿਟੇ ਨਾਲ ਕੋਈ ਸਬੰਧ ਨੀਂ ਤੇਰਾ। ਮੈਂ ਤੈਨੂੰ ਸਾਡੇ ਬਰਾਬਰ ਹੋਰ ਜਥੇਬੰਦੀ ਖੜ੍ਹੀ ਨਹੀਂ ਕਰਨ ਦਿਆਂਗਾ। ਮੇਰੀ ਗੱਲ ਦੀ ਉਲੰਘਣਾ ਦਾ ਮਤਲਬ ਹੈ ਮੌਤ।

ਹਰ ਮਹੀਨੇ ਮਦਰਾਸ ਪੇਸ਼ੀ ਭੁਗਤਣ ਜਾਣਾ ਪੈਂਦਾ। ਇਕ ਦਿਨ ਉਸ ਨੇ ਨੇਡੂਰਮਨ ਨੂੰ ਪੁੱਛਿਆ– ਮੇਰਾ ਕੰਮ ਤਾਂ ਜਾਫਨਾ ਵਿਚ ਹੈ, ਇਥੇ ਬੈਠਾ ਕੀ ਕਰਦਾਂ? ਜੇ ਮੈਂ ਭੱਜ ਜਾਵਾਂ, ਤੁਸੀਂ ਬੁਰਾ ਤਾਂ ਨਹੀ ਮਨਾਉਗੇ? ਤੁਹਾਡੀ ਬਦਨਾਮੀ ਤਾਂ ਨਹੀਂ ਹੋਏਗੀ? ਨੇਤਾ ਨੇ ਕਿਹਾ– ਮੇਰੀ ਕੋਈ ਪ੍ਰਵਾਹ ਨਾ ਕਰ, ਆਪਣੀ ਜਥੇਬੰਦੀ, ਆਪਣੀ ਕੌਮ ਲਈ ਜੋ ਕਰਨੈ ਕਰ, ਜਿਥੇ ਮਰਜੀ ਕਰ। ਦਸੰਬਰ 1982 ਜਦੋਂ ਉਹ ਮਦਰਾਸ ਪੇਸ਼ੀ ਉਪਰ ਗਿਆ, ਰਾਹ ਵਿਚ ਗੁੰਮ ਹੋ ਗਿਆ। ਪੁਲਸ ਨੇ ਪਾਂਡੀਚਰੀ, ਬੰਗਲੌਰ ਕੁਝ ਸ਼ਹਿਰਾਂ ਵਿਚ ਉਸ ਨੂੰ ਲੱਭਣ ਦੇ ਯਤਨ ਕੀਤੇ, ਫਿਰ ਆਪਣੀ ਕਾਰਵਾਈ ਦਾ ਲਫਜ਼ *ਲਾਪਤਾ* ਲਿਖ ਕੇ ਰਿਕਾਰਡ ਬੰਦ ਕਰ ਦਿੱਤਾ।

ਮਾਰਚ 1983 ਵਿਚ ਗੁਟ ਨਿਰਪੇਖ ਦੇਸਾਂ ਦੇ ਮੁਖੀਆਂ ਦੀ ਦਿੱਲੀ ਵਚ ਵਾਰਤਾ ਹੋਈ। ਇਸ ਮੌਕੇ ਹਜ਼ਾਰਾਂ ਦੀ ਗਿਣਤੀ ਵਿਚ ਪੈਂਫਲਿਟ ਛਪਵਾ ਕੇ ਵੰਡੇ ਗਏ ਤਾਂ ਕਿ ਤਮਿਲਾਂ ਦੀ ਆਵਾਜ਼ ਅੰਤਰਰਾਸ਼ਟਰੀ ਹੋ ਸਕੇ। ਇਧਰ ਲੰਕਾ ਵਿਚ ਅਮ੍ਰਿਤ ਲਿੰਗਮ ਚੋਣਾ ਵਿਚ ਹਿੱਸਾ ਲੈਣ ਦਾ ਇੱਛੁਕ ਸੀ, ਉਸਦਾ ਦਾਅਵਾ ਸੀ ਤਮਿਲਾਂ ਦਾ ਹੀਰੋ ਹੈ ਹੀ ਉਹ। ਮਈ 1983 ਵਿਚ ਚੋਣ ਆ ਗਈ। ਪ੍ਰਭਾਕਰਨ ਨੇ ਐਲਾਨ ਕੀਤਾ– ਤੁਸੀਂ ਸਾਨੂੰ ਮਾਰ ਨਹੀਂ ਸਕਦੇ ਕਿਉਂਕਿ ਤੁਸੀਂ ਸਾਨੂੰ ਲੱਭ ਨਹੀਂ ਸਕਦੇ। ਅਸੀਂ ਆਮ ਤਮਿਲ ਪਰਜਾ ਹਾਂ। ਅਸੀਂ ਚੋਣ ਬਾਈਕਾਟ ਦਾ ਐਲਾਨ ਕਰਦੇ ਹਾਂ। ਤੁਸੀਂ, ਅੰਮ੍ਰਿਤ ਲਿੰਗਮ ਅਤੇ ਸਾਡੀ ਲਿਟੇ ਵਿਚੋਂ ਇਕ ਦੀ ਗੱਲ ਮੰਨੋ। ਲਕੀਰ ਖਿਚੀ ਗਈ।

ਜਾਫਨਾ ਸਕੱਤਰੇਤ ਵਿਚ ਫੌਜੀ ਅਤੇ ਪੁਲਸ ਅਫਸਰਾਂ ਦੀ ਮੀਟਿੰਗ ਹੋਣੀ ਸੀ ਜਿਸ ਵਿਚ ਅਮਨ ਪੂਰਵਕ ਚੋਣਾ ਦੀ ਵਿਉਂਤ ਬਣਾਉਣੀ ਸੀ। ਮੀਟਿੰਗ ਤੋਂ ਘੰਟਾ ਕੁ ਪਹਿਲਾਂ ਬਿਲਡਿੰਗ ਵਿਚ ਜਬਰਦਸਤ ਬੰਬ ਧਮਾਕਾ ਹੋ ਗਿਆ। ਦੋ ਉਮੀਦਵਾਰ ਅਤੇ ਇਕ ਸੁਰੱਖਿਆ ਕਰਮੀ ਕਤਲ ਕਰ ਦਿੱਤੇ। ਪੈਂਫਲਿਟ ਵੰਡੇ ਗਏ, ਲਿਖਿਆ ਸੀ– ਚੋਣਾ ਨਹੀਂ। ਬਾਕੀ ਉਮੀਦਵਾਰ ਬੈਠ ਗਏ, ਡਰੇ ਹੋਏ ਘਬਰਾਏ ਹੋਏ ਅੰਮ੍ਰਿਤਲਿੰਗਮ ਦੇ ਉਮੀਦਾਵਰ ਰਹਿ ਗਏ। ਦੋ ਪ੍ਰਤੀਸ਼ਤ ਵੋਟ ਪੋਲ ਹੋਈ। ਪਿਛਲੀ ਚੋਣ ਵਿਚ ਅੰਮ੍ਰਿਤ ਲਿੰਗਮ ਦੀ ਪਾਰਟੀ ਭਾਰੀ ਬਹੁਮਤ ਨਾਲ ਜਿੱਤੀ, ਐਤਕੀਂ ਵੋਟਰ ਦੁਬਕਿਆਂ ਘਰ ਬੈਠਾ ਰਿਹਾ। ਪੋਲਿੰਗ ਬੂਥਾਂ ਤੇ ਧਮਾਕੇ ਹੋਣ ਲਗੇ। ਇਕ ਸਿਪਾਹੀ ਮਾਰ ਕੇ ਖਾੜਕੂ ਉਸ ਦੀ ਚੀਨੀ ਬੰਦੂਕ ਲੈ ਗਏ। ਗੁੱਸੇ ਵਿਚ ਆਏ ਪੁਲਸੀਆਂ ਨੇ ਸਿਵਲੀਅਨ ਤਮਿਲਾਂ ਦੇ ਘਰ ਡਾਕੇ ਮਾਰੇ। ਛੇ ਸਿਪਾਹੀ ਨੌਕਰੀਓਂ ਡਿਸਮਿਸ ਹੋਏ ਕਿਉਂਕਿ ਆਮ ਲੋਕਾਂ ਨਾਲ ਦੁਰਵਿਹਾਰ ਕੀਤਾ, ਨੱਬੇ ਸਿਪਾਹੀ ਇਸ ਲਈ ਨੌਕਰੀਓਂ ਕੱਢੇ ਕਿ ਖਾੜਕੂਆਂ ਨਾਲ ਰਲੇ ਹੋਏ ਸਨ।

ਪ੍ਰਭਾਕਰਨ ਦਾ ਮਿੱਤਰ, ਬਹਾਦਰ ਖਾੜਕੂ ਸੀਲਨ ਮੁਕਾਬਲੇ ਵਿਚ ਮਾਰਿਆ ਗਿਆ ਜਿਸ ਬਦਲੇ ਉਸ ਨੇ ਜੁਲਾਈ 1983 ਵਿਚ 13 ਸੈਨਿਕ ਮਾਰੇ। ਸਰਕਾਰ ਨੇ ਫੈਸਲਾ ਕੀਤਾ ਕਿ ਇਨ੍ਹਾਂ ਕੌਮੀ ਸ਼ਹੀਦਾਂ ਨੂੰ ਕੋਲੰਬੋ ਰਾਸ਼ਟਰਪਤੀ ਜੈਵਰਧਨੇ ਦੀ ਰਿਹਾਇਸ਼ ਨੇੜੇ ਦਫਨ ਕਰਾਂਗੇ। ਪੂਰੇ ਦੇਸ ਵਿਚ ਤਮਿਲਾਂ ਵਿਰੁੱਧ ਗੁੱਸਾ ਸੀ। ਕਮਿਉਨਿਸਟਾਂ ਨੇ ਭੀੜ ਨੂੰ ਭੜਕਾਉਣ ਦਾ ਯਤਨ ਕੀਤਾ। ਫਿਰ ਨੌਕਰੀਓਂ ਕੱਢੇ ਸਿਪਾਹੀ ਤੇ ਉਨ੍ਹਾਂ ਦੇ ਪਰਿਵਾਰ ਆ ਗਏ ਤਾਂ ਵੀ ਭੀੜ ਆਪੇ ਤੋਂ ਬਾਹਰ ਨਾ ਹੋਈ। ਦਿਨ ਛਿਪੇ ਲੀਡਰਾਂ ਦੀ ਅਗਵਾਈ ਵਿਚ ਗੁੰਡੇ ਆ ਗਏ। ਪਹਿਲੇ ਹਮਲੇ ਰਾਹਗੀਰ ਤਮਿਲਾਂ ਤੇ ਹੋਏ, ਫਿਰ ਅਗਜ਼ਨੀ ਦੀਆਂ

ਵਾਰਦਾਤਾਂ ਸ਼ੁਰੂ ਹੋ ਗਈਆਂ। ਕਰਫਿਊ ਲਗਣਾ ਚਾਹੀਦਾ ਸੀ, ਨਹੀਂ ਲਾਇਆ। ਰਾਸ਼ਟਰਪਤੀ ਭਵਨ ਤੋਂ ਅੱਗਾਂ ਦਿੱਸ ਰਹੀਆਂ ਸਨ, ਹਿੰਸਕ ਵਾਰਦਾਤਾਂ ਰੋਕਣ ਲਈ ਨਾ ਕਿਧਰੇ ਪੁਲਸ ਨਜ਼ਰ ਆਈ ਨਾ ਫੌਜ। ਲੋਕਾਂ ਦੇ ਹੱਥਾਂ ਵਿਚ ਘਾਹ ਕੱਟਣ ਵਾਲੀਆਂ ਤਲਵਾਰਾਂ, ਸਰੀਏ, ਚਾਕੂ, ਗੈਂਤੀਆਂ, ਗੰਧਾਲੇ, ਡੀਜ਼ਲ, ਪਟਰੋਲ ਦੀਆਂ ਕੇਨੀਆਂ ਆ ਗਈਆਂ। ਲੀਡਰ ਵੋਟਰ ਲਿਸਟਾਂ ਪੜ੍ਹ ਪੜ੍ਹ ਕੇ ਤਮਿਲਾਂ ਦੇ ਘਰਾਂ ਦੀ ਦੱਸ ਪਾ ਰਹੇ ਸਨ। ਔਰਤ, ਮਰਦ, ਬੱਚਾ ਕਿਸੇ ਵਿਚ ਭੇਦ ਨਹੀਂ ਕੀਤਾ। ਕੋਲੰਬੋ ਅੱਗ ਦੀਆਂ ਲਾਟਾਂ ਅਤੇ ਖ਼ੂਨ ਦੇ ਦਰਿਆ ਵਿਚ ਡੁੱਬ ਗਿਆ। ਫਿਰਕੂ ਦੰਗੇ 1956, 58, 77 ਅਤੇ 1981 ਵਿਚ ਵੀ ਹੋਏ ਸਨ ਪਰ 1983 ਵਿਚ ਸਭ ਰਿਕਾਰਡ ਤੋੜ ਦਿੱਤੇ। ਪੂਰੀ ਤਾਕਤ ਨਾਲ ਇਕ ਮਹੱਤਵਪੂਰਨ ਘਟ ਗਿਣਤੀ ਨਸਲ ਦਾ ਬੀਜਨਾਸ ਕਰਨ ਦਾ ਯਤਨ ਹੋਇਆ। ਭਜੇ ਜਾਂਦੇ ਤਮਿਲਾਂ ਦਾ ਪਿਛਾ ਕਰ ਕਰ ਅੱਗ ਲਾਈ ਗਈ। ਫੌਜ ਦੇ ਟਰੱਕ ਲੰਘਦੇ ਤਾਂ ਕਾਤਲ ਨਾਅਰੇ ਲਾਉਂਦੇ- ਸਿੰਘਲਾ ਹਮੁਦਵਤਾ ਜਯ (ਸਿੰਘਲੀ ਸੈਨਾ ਦੀ ਜੈ)। ਵਿਦੇਸ਼ੀ ਸੈਲਾਨੀ ਸੁੰਨ ਹੋ ਗਏ। ਲੰਕਾ ਨੂੰ ਤਾਂ ਸਿੰਘਾਪੁਰ ਵਰਗਾ ਸ਼ਾਂਤ ਦੇਸ ਦੱਸਿਆ ਗਿਆ ਸੀ ! ਨਾਰਵੇ ਦੀ ਇਕ ਔਰਤ ਦਸਦੀ ਹੈ- ਮਿਨੀ ਬਸ ਰੋਕ ਕੇ ਉਸ ਵਿਚ ਪੈਟਰੋਲ ਸੁੱਟਿਆ। ਵੀਹ ਤਮਿਲ ਹੋਣਗੇ। ਅੱਗ ਲਾਈ। ਕੁੱਝ ਇਕ ਛੋਟੀਆਂ ਖਿੜਕੀਆਂ ਥਾਣੀ ਬਾਹਰ ਕੁੱਦੇ। ਚੁਕ ਕੇ ਫਿਰ ਅੰਦਰ ਸੁੱਟੇ ਗਏ। ਦਿਲ ਚੀਰਵੀਆ ਚੀਕਾਂ ਸੁਣੀਆਂ। ਕੁਝ ਭਲੇ ਸਿੰਘਲੀਆਂ ਨੇ ਗਵਾਂਢੀ ਤਮਿਲ ਬਚਾਏ ਵੀ ਪਰ ਸਰਕਾਰ ਵਲੋਂ ਸੰਕੇਤ ਸੀ ਕਿ ਤਮਿਲ ਇਸ ਦੇਸ ਦੇ ਕੁਝ ਨਹੀਂ ਲਗਦੇ। ਪ੍ਰਭਾਕਰਨ ਦੇਰ ਤੋਂ ਦਸਦਾ ਆ ਰਿਹਾ ਸੀ ਤੁਹਾਡੀ ਔਕਾਤ ਇਸ ਦੇਸ ਵਿਚ ਕੁਝ ਨਹੀਂ, ਪਰ ਹੁਣ ਪਤਾ ਲੱਗਾ। ਯੋਰਪੀਨ ਸੈਲਾਨੀਆਂ ਨੇ ਕੋਲੰਬੋ ਦੇ ਰੇਲਵੇ ਸਟੇਸ਼ਨ ਤੇ ਨੌ ਤਮਿਲਾਂ ਦੇ ਕਤਲ ਅੱਖੀਂ ਦੇਖੇ। ਤਮਿਲਾਂ ਦੇ ਘਰਾਂ ਦੁਕਾਨਾ ਵਿਚੋਂ ਜਿੰਨਾ ਸਾਮਾਨ ਚੁਕਿਆ ਜਾ ਸਕਦਾ, ਗਠੜੀਆਂ ਭਰ ਭਰ ਢੋਇਆ ਜਾ ਰਿਹਾ ਸੀ। ਇਕ ਟੈਕਸੀ ਡ੍ਰਾਈਵਰ ਨੇ ਪਾਕਿਸਤਾਨੀ ਯਾਤਰੀ ਨੂੰ ਖ਼ੁਸ਼ੀ ਨਾਲ ਦੱਸਿਆ- ਤਮਿਲ ਬਿਮਾਰੀ ਪੂਰੀ ਤਰ੍ਹਾਂ ਧੋ ਦਿੱਤੀ ਹੈ। ਇਕ ਜਰਮਨ ਔਰਤ ਨੇ ਤਮਿਲ ਔਰਤ ਨਾਲ ਬਲਾਤਕਾਰ ਹੁੰਦਾ ਦੇਖਿਆ। ਇਕ ਸਾਬਕ ਤਮਿਲ ਬਜ਼ੁਰਗ ਵਜ਼ੀਰ ਦੇ ਹੱਥ ਬੰਨ੍ਹੀ ਮਾਰਨ ਵਾਸਤੇ ਲਈ ਜਾ ਰਹੇ ਸਨ ਪਰ ਆਖ਼ਰ ਬਚ ਗਿਆ। ਪੁਲਸ ਅਫਸਰਾਂ ਥਾਣਿਆਂ ਦੇ ਫੋਨ ਬੰਦ ਸਨ। ਪਿਛੋਂ ਸਰਕਾਰ ਦਾ ਐਲਾਨ ਆਇਆ- ਗੁੱਸੇ ਵਿਚ ਲੋਕ ਆਪ ਮੁਹਾਰੇ ਭੜਕ ਪਏ ਸਨ।

ਭੀੜ ਨੇ ਬਸ ਘੇਰ ਕੇ ਕੰਡਕਟਰ ਨੂੰ ਪੁੱਛਿਆ- ਕੋਈ ਤਮਿਲ ਸਵਾਰੀ ਹੈ? ਕੰਡਕਟਰ ਨੇ ਇਕ ਔਰਤ ਵਲ ਇਸ਼ਾਰਾ ਕੀਤਾ, ਉਹ ਹੇਠਾਂ ਖਿਚ ਲਈ ਗਈ, ਤਰਲੇ ਪਾਉਂਦੀ ਔਰਤ ਨੇ ਚੁੰਨੀ ਉਤਾਰ ਕੇ ਸੰਧੂਰ ਦਿਖਾਂਦਿਆ ਕਿਹਾ- ਮੈਂ ਹਿੰਦੂ ਹਾਂ। ਇਕ ਮੁਸ਼ਟੰਡੇ ਨੇ ਟੁੱਟੀ ਬੋਤਲ ਉਸ ਦੇ ਪੇਟ ਵਿਚ ਖੋਭ ਦਿੱਤੀ, ਖ਼ੂਨ ਦੇ ਫ਼ੁਹਾਰੇ ਚੱਲ ਪਏ। ਮਿਟੀ ਦਾ ਤੇਲ ਪਾ ਕੇ ਸਾੜ ਦਿੱਤੀ। ਤਮਾਸ਼ਬੀਨ ਨਚਦੇ ਗਾਉਂਦੇ ਨਜ਼ਾਰਾ ਲੈਂਦੇ ਰਹੇ। ਸਰਕਾਰੀ ਗੱਡੀਆਂ ਗੁੰਡਿਆਂ ਨੂੰ ਲਿਆ ਲਿਆ ਉਤਾਰ ਰਹੀਆਂ ਸਨ। ਇਹ ਬਿਰਤਾਂਤ ਉਸ ਤਮਿਲ ਨੇ ਲਿਖੇ ਹਨ ਜਿਹੜਾ ਇਲਾਕੇ ਵਿਚ ਹੁਣੇ ਆਕੇ ਵਸਿਆ ਸੀ, ਵੋਟਰ ਲਿਸਟ ਵਿਚ ਨਾਮ ਨਹੀਂ ਸੀ, ਲੋਕ ਜਾਣਦੇ ਨਹੀਂ ਸਨ। ਕੋਲੰਬੋ ਪਿਛੋਂ ਸਾਰੇ ਦੇਸ ਵਿਚ ਹਿੰਸਾ ਫੈਲੀ, ਅੱਸੀ ਹਜ਼ਾਰ ਬੇਘਰੇ ਤਮਿਲ ਰਾਹਤ ਕੈਂਪਾਂ ਵਿਚ ਪੁੱਜੇ। ਅਣਗਿਣਤ ਸ਼ਰਨਾਰਥੀ ਕਿਸ਼ਤੀਆਂ ਰਾਹੀਂ ਭਾਰਤ ਪੁਜ ਗਏ। ਕੋਲੰਬੋ ਦੀ ਕੇਂਦਰੀ ਜੇਲ੍ਹ ਵਿਚ ਭੀੜ ਜਾ ਪੁੱਜੀ, ਤਮਿਲਾਂ ਦੀ ਬੈਰਕ ਵਿਚ ਪੁੱਜ ਕੇ 35 ਬੰਦੇ ਕਤਲ ਕੀਤੇ, ਇਹ ਸਭ ਸਿਆਸੀ ਬੰਦੇ ਸਨ। ਜੇਲ੍ਹ ਸਟਾਫ ਨੇ ਰੋਕੇ ਨਹੀਂ। ਇਨ੍ਹਾਂ ਵਿਚ ਦੋ ਤਮਿਲ ਲੀਡਰ ਕੁੱਟੀਮਣੀ ਤੇ ਥੰਗਾਦੁਰੇ ਦੋ ਸਾਲ ਤੋਂ ਬੰਦੀ ਸਨ। ਕੁੱਟੀਮਣੀ ਨੇ ਜੱਜ ਅਗੇ ਬਿਆਨ ਲਿਖਾਇਆ ਸੀ ਕਿ ਮਰਨ ਉਪਰੰਤ ਮੇਰੀਆਂ ਅੱਖਾਂ ਅੰਨ੍ਹੇ ਤਮਿਲ ਨੂੰ ਦਾਨ ਕੀਤੀਆਂ ਜਾਣ, ਮੈਂ ਆਜ਼ਾਦ ਤਮਿਲ ਦੇਸ ਨਾ ਦੇਖ ਸਕਿਆ ਕੋਈ ਅੰਨ੍ਹਾਂ ਤਾਂ ਦੇਖ ਲਏਗਾ। ਭੀੜ ਨੂੰ ਉਸ ਦੇ ਬਿਆਨ ਦੀ ਜਾਣਕਾਰੀ ਸੀ। ਜਿਉਂਦੇ ਦੀਆਂ ਅੱਖਾਂ ਕੱਢ ਕੇ ਪਰੇ ਵਗਾਹ ਮਾਰੀਆਂ।

ਇਕ ਸੋਲਾਂ ਸਾਲ ਦੇ ਕੈਦੀ ਮੁੰਡੇ ਨੂੰ ਜੇਲ੍ਹ ਮੁਲਾਜ਼ਮ ਨੇ ਛੁਰਾ ਮਾਰ ਕੇ ਮਾਰਿਆ। ਸੰਸਾਰ ਕੰਬ ਗਿਆ ਪਰ ਸਰਕਾਰ ਹਿੰਸਾ ਦੀ ਨਿਖੇਧੀ ਕਰਨ ਨੂੰ ਤਿਆਰ ਨਾ ਹੋਈ। ਝੁਲਸਿਆ ਹੋਇਆ ਕੋਲੰਬੋ ਸ਼ਹਿਰ ਇਉਂ ਲਗਦਾ ਸੀ ਜਿਵੇਂ ਭਾਰੀ ਬੰਬਾਰੀ ਹੋਈ ਹੋਵੇ। ਸਰਕਾਰ ਦਾ ਆਖਰ ਬਿਆਨ ਆਇਆ- ਮਾਸਕੋ ਵਿਚ ਇਹ ਸਾਜ਼ਸ਼ ਰਚੀ ਗਈ, ਕਮਿਊਨਿਸਟਾਂ ਨੇ ਕਾਰਾ ਕੀਤਾ। ਇਸ ਘੱਲੂਘਾਰੇ ਦਾ ਨਾਮ ਕਾਲੀ ਜੁਲਾਈ ਪੈ ਗਿਆ। ਸਾਰੇ ਤਮਿਲ ਸਮਝਣ ਲੱਗੇ ਕਿ ਤਮਿਲ ਖਾੜਕੂ ਠੀਕ ਕੰਮ ਕਰ ਰਹੇ ਹਨ।

ਭਾਰਤੀ ਤਮਿਲਨਾਡੂ ਪ੍ਰਾਂਤ ਵਿਚ ਲੋਕ ਸੜਕਾਂ ਤੇ ਆ ਗਏ। ਭੀੜਾਂ ਪ੍ਰਧਾਨਮੰਤਰੀ ਇੰਦਰਾ ਗਾਂਧੀ ਅਗੇ ਪੁਕਾਰਨ ਲੱਗੀਆਂ- ਲੰਕਾ ਵਿਚ ਤਮਿਲ ਬੀਜਨਾਸ ਬੰਦ ਕਰਾਉ। ਲੋਕ ਲੰਕਾ ਦੇ ਦੂਤਾਵਾਸ ਵਲ ਵਧਣ ਲੱਗੇ। ਕਈ ਥਾਵਾਂ ਤੇ ਭਾਰਤੀ ਤਮਿਲਾਂ ਨੇ ਖੁਦ ਨੂੰ ਅੱਗ ਲਾਕੇ ਭਸਮ ਕਰ ਲਿਆ। ਮੰਗ ਕੀਤੀ ਕਿ ਲੰਕਾ ਨਾਲੋਂ ਕੂਟਨੀਤਕ ਸਬੰਧ ਤੋੜੋ, ਮੰਗ ਹੋਈ ਕਿ ਲੰਕਾ ਵਿਚ ਯੂ.ਐਨ.ਓ. ਦੀ ਫੌਜ ਤੈਨਾਤ ਕਰੋ।

1971 ਵਿਚ ਜਿਵੇਂ ਬੰਗਲਾਦੇਸੀ ਭਾਰਤ ਵਿਚ ਦਾਖਲ ਹੋਣ ਲਗੇ ਸਨ, ਹੁਣ ਲੰਕਾ ਤੋਂ ਤਮਿਲ ਆਉਣ ਲਗੇ। ਇੰਦਰਾ ਗਾਂਧੀ ਨੇ ਕੁਝ ਕਰਨ ਦਾ ਫੈਸਲਾ ਕੀਤਾ। ਉਸਨੇ ਐਲਾਨ ਕੀਤਾ ਕਿ ਉਹ ਤਮਿਲ ਦੂਤ ਲੰਕਾ ਵਿਚ ਭੇਜ ਰਹੀ ਹੈ, ਸਰਕਾਰ ਅਤੇ ਤਮਿਲ ਕੌਮ ਵਿਚ ਗਲਬਾਤ ਹੋਣੀ ਜਰੂਰੀ ਹੈ। ਇੰਦਰਾ ਨੂੰ ਕੀ ਪਤਾ ਸੀ ਹੋਣੀ ਉਸ ਦੇ ਬੇਟੇ ਰਾਜੀਵ ਗਾਂਧੀ ਦੀ ਬਲੀ ਲਵੇਗੀ। ਉਸ ਨੇ ਬੰਗਲਾ ਦੇਸ ਵਿਚ *ਮੁਕਤੀ ਬਾ ਹਿਨੀ* ਦੇ ਨਾਮ ਹੇਠ ਭਾਰਤੀ ਸੈਨਾ ਭੇਜੀ ਸੀ। ਉਸੇ ਤਰ੍ਹਾਂ ਹੁਣ ਲੰਕਾ ਵਿਚ ਭਾਰਤੀ ਸੈਨਿਕ ਸ਼ਾਂਤੀ ਵਰਤਾਣ ਜਾਣਗੇ।

ਇਹ ਖਬਰਾਂ ਲੰਕਾ ਵਿਚ ਅੱਪੜੀਆਂ ਤਾਂ ਤਮਿਲ ਨੱਚਣ ਲੱਗ ਪਏ। ਆਖਰ ਭਾਰਤ ਨੇ ਦੁਖੀਆਂ ਦੀ ਬਾਂਹ ਫੜੀ। ਲਿਟੇ ਦੇ ਸੈਨਿਕ ਘਟ ਰਹੇ ਸਨ, ਹਜ਼ਾਰਾਂ ਦੀ ਗਿਣਤੀ ਵਿਚ ਮੁੰਡੇ ਕੁੜੀਆਂ ਭਰਤੀ ਹੋਣ ਲੱਗੇ। ਮਨੁਖਤਾ ਦਾ ਦਰਿਆ ਲੰਕਾ ਤੋਂ ਪਰਵਾਸ ਕਰਕੇ ਭਾਰਤੀ ਕਿਨਾਰਿਆਂ ਤੇ ਉਤਰਨ ਲੱਗਾ। ਪ੍ਰਭਾਕਰਨ ਦੇ ਖਾਬੋ ਖਿਆਲ ਵਿਚ ਨਹੀਂ ਕਦੀ ਆਇਆ ਕਿ ਸ਼ਰੇਆਮ ਭਾਰਤ ਮਦਦ ਤੇ ਆ ਜਾਏਗਾ ਤੇ ਲੰਕਾ ਦੇ ਤਮਿਲ ਵਡੇ ਯੁਧ ਲਈ ਤਿਆਰ ਹੋ ਜਾਣਗੇ। ਉਸਨੇ ਸਾਰੇ ਦੇਸਾਂ ਵਿਚ ਬੈਠੇ ਆਪਣੇ ਨੁਮਾਇੰਦਿਆਂ ਨੂੰ ਕਿਹਾ ਕਿ ਆਪੋ ਆਪਣੇ ਦੇਸਾਂ ਦੇ ਸ਼ਾਸਕਾਂ ਨੂੰ ਮਦਦ ਲਈ ਅਪੀਲ ਭੇਜੋ, ਫੰਡ ਇਕੱਠਾ ਕਰੋ, ਤਮਿਲਾਂ ਨੂੰ ਕਹੋ ਹੁਣ ਲੰਕਾ ਆਉਣ ਦਾ ਮੌਕਾ ਹੈ। ਧਨ ਅਤੇ ਬੰਦੇ ਲੰਕਾ ਵਲ ਤੁਰ ਪਏ। ਬਾਲਾ ਸਿੰਘਮ ਅੰਤਰਰਾਸ਼ਟਰੀ ਚਿਹਰਾ ਹੋ ਗਿਆ।

**ਭਾਰਤ ਦੀ ਭੂਮਿਕਾ**

ਇੰਦਰਾ ਗਾਂਧੀ ਨੇ ਲੰਕਾ ਵਿਚ ਸ਼ਾਂਤੀ ਦੂਤ ਭੇਜਣੇ ਸ਼ੁਰੂ ਕਰ ਦਿੱਤੇ। ਅਮ੍ਰਿਤ ਲਿੰਗਮ ਨੇ ਆਪਣੀ ਤਮਿਲ ਪਾਰਟੀ ਤੁਲਫ ਦਾ ਹੈਡ ਕੁਆਰਟਰ ਮਦਰਾਸ ਬਣਾ ਲਿਆ ਤੇ ਇਥੇ ਸ਼ਾਨਦਾਰ ਬਿਲਡਿੰਗ ਵਿਚ ਰਹਿਣ ਲੱਗਾ। ਖਾੜਕੂਆਂ ਵਿਰੁੱਧ ਨਰਮ ਸੁਰ ਰਖਦਿਆਂ ਉਨ੍ਹਾਂ ਨੂੰ ਕੁਰਾਹੇ ਪਏ ਜੁਆਨ ਕਹਿਣ ਲੱਗਾ। ਜਦੋਂ ਜੀ ਕਰਦਾ ਇੰਦਰਾ ਗਾਂਧੀ ਨੂੰ ਦਿੱਲੀ ਮਿਲ ਆਉਂਦਾ। ਜੈਵਰਧਨੇ ਨੇ ਗੱਲਬਾਤ ਦਾ ਸੱਦਾ ਦਿੱਤਾ ਤਾਂ ਉਸਦੀ ਹੋਰ ਚੜ੍ਹਤ ਹੋ ਗਈ। ਖਾੜਕੂਆਂ ਨੂੰ ਮਦਰਾਸ ਅਤੇ ਮਦੁਰਾਇ ਆਪਣੇ ਅੱਡੇ ਬਣਾਉਣ ਦੇ ਦਿੱਤੇ। ਰਾਅ ਨੇ ਟ੍ਰੇਨਿੰਗ ਦੇਣੀ ਸ਼ੁਰੂ ਕਰ ਦਿੱਤੀ। ਲੰਕਾ ਸਰਕਾਰ ਨਾਲ ਤਣਾਉ ਵਧਣ ਲੱਗਾ।

ਰਾਅ ਨੇ ਛੋਟੇ ਮੋਟੇ ਤਮਿਲ ਖਾੜਕੂ ਗਰੁੱਪਾਂ ਨੂੰ ਸਿਖਲਾਈ ਦੇਣੀ ਸ਼ੁਰੂ ਕੀਤੀ ਤਾਂ ਇਹ ਪ੍ਰਭਾਕਰਨ ਨੂੰ ਸਹੀ ਨਹੀਂ ਲੱਗਾ। ਉਸਦਾ ਆਪਣਾ ਸਭ ਤੋਂ ਵੱਡਾ ਗਰੁੱਪ ਖੂੰਜੇ ਲੱਗ ਜਾਏਗਾ। ਪ੍ਰਭਾਕਰਨ ਦਾ ਫੈਸਲਾ ਸੀ ਕਿ ਗੱਲ ਕਰਨੀ ਹੋਈ ਤਾਂ ਭਾਰਤ ਸਰਕਾਰ ਨਾਲ ਆਪ ਕਰੇਗਾ ਕਿਸੇ ਲੰਕਾ ਦੇ ਤਮਿਲ ਵਿਚੋਲੇ ਰਾਹੀਂ ਨਹੀਂ। ਉਹ ਭਾਰਤੀ ਅਦਾਲਤ ਦਾ ਭਗੌੜਾ ਸੀ, ਤਾਮਿਲਨਾਡੂ ਗਿਆ ਕਿਤੇ ਗ੍ਰਿਫਤਾਰ ਤਾਂ ਨਹੀਂ ਕਰ ਲਿਆ ਜਾਵੇਗਾ? ਮਦਰਾਸ ਬੈਠੇ ਉਸਦੇ ਸਾਥੀ ਬਾਲਾਸਿੰਘਮ ਨੇ ਕਿਹਾ- ਹੁਣ ਦੇ ਹਾਲਾਤ ਵਿਚ ਤੁਹਾਡੀ ਗ੍ਰਿਫਤਾਰੀ ਸੰਭਵ ਨਹੀਂ। ਜੇ ਅਸੀਂ ਚੁਪ ਬੈਠੇ ਰਹੇ ਤਾਂ ਛੁਟਪੁਟ ਗਰੁੱਪ ਅਗੇ ਲੰਘ ਜਾਣਗੇ। ਪ੍ਰਭਾਕਰਨ ਪਾਂਡੀਚਰੀ ਆ ਕੇ ਰਾਅ ਅਫਸਰਾਂ ਨੂੰ ਮਿਲਿਆ। ਉਸ ਨੂੰ ਵਧੀਆ ਜਰਮਨ ਪਸਤੌਲ ਅਤੇ ਕਾਰਤੂਸਾਂ ਦਾ ਡੱਬਾ ਗਿਫਟ ਦਿੱਤਾ। ਇਥੇ ਵੀ ਬਾਕੀ ਗਰੁੱਪਾਂ ਨਾਲੋਂ ਵੱਖਰੀ ਚਲਾਕੀ ਕੀਤੀ। ਜਿਹੜੇ ਲਿਟੇ ਸਿਪਾਹੀ ਟ੍ਰੇਨਿੰਗ ਲੈਣ ਲਗੇ ਉਨ੍ਹਾਂ ਦੇ ਨਾਮ ਸਭ ਫਰਜ਼ੀ ਦਿਤੇ। ਯੂਪੀ ਦੀਆਂ ਪਹਾੜੀਆਂ ਵਿਚ ਸਤੰਬਰ 1983 ਨੂੰ ਟ੍ਰੇਨਿੰਗ ਸ਼ੁਰੂ ਹੋਈ। ਭਾਰਤੀ ਕੂਟਨੀਤਕਾਂ ਨੂੰ ਕੀ ਪਤਾ ਸੀ ਸਿਖਲਾਈ ਯਾਫਤਾ ਇਹੋ ਖਾੜਕੂ ਭਵਿਖ ਵਿਚ ਭਾਰਤੀ ਫੌਜਾਂ ਨੂੰ ਵਾਹਣੀ ਪਾਈ ਰੱਖਣਗੇ।

ਚਾਈਂ ਚਾਈਂ ਤਮਿਲ ਜੁਆਨੀ ਟ੍ਰੇਨਿੰਗ ਲੈਣ ਵਾਸਤੇ ਇਉਂ ਆਉਣ ਲਗੀ ਜਿਵੇਂ ਪਿਕਨਿਕ ਮਨਾਈਦੀ ਹੈ। ਲੰਕਾ ਸਰਕਾਰ ਚੌਕਸ ਹੋ ਗਈ, ਨੇਵੀ ਨੂੰ ਕਿਹਾ ਗਿਆ ਕਿ ਉਧਰ ਜਾਣ ਵਾਲਿਆਂ ਨੂੰ ਰੋਕੋ। ਨਾ ਸਮਗਲਰ ਰੁਕੇ ਨਾ ਖਾੜਕੂ।

ਸਾਰੇ ਭਾਰਤ ਵਿਚ ਸਿਖਲਾਈ ਕੈਂਪ ਖੁਲ੍ਹ ਗਏ, ਇਥੋਂ ਤਕ ਕਿ ਡੇਹਰਾਦੂਨ ਵਿਚ ਵੀ। ਕੁੜੀਆਂ ਵੀ ਸਨ। ਹਰ ਕਿਸਮ ਦੇ ਹਥਿਆਰਾਂ ਦੀ ਸਿਖਲਾਈ। ਤੈਰਾਕੀ, ਪਾਣੀ ਦੇ ਹੇਠਾਂ ਉਤਰ ਕੇ ਸਮੁੰਦਰੀ ਜਹਾਜ਼ਾਂ ਨੂੰ ਡੋਬਣ ਲਈ ਬੰਬ ਚਲਾਉਣ ਦੀ ਟ੍ਰੇਨਿੰਗ, ਦਰਖਤਾਂ ਰੱਸਿਆਂ ਉਪਰ ਚੜ੍ਹਨਾ ਉਤਰਨਾ, ਬਲਦੀ ਅੱਗ ਵਿਚੋਂ ਦੀ ਲੰਘਣਾ। ਟੈਂਕ ਤੋੜਨੇ ਅਤੇ ਲੜਾਕੂ ਜਹਾਜ਼ ਡੇਗਣੇ। ਪ੍ਰਭਾਕਰਨ ਇਕ ਵਾਰ ਕੈਂਪ ਵਿਚ ਗਿਆ, ਭਾਰਤੀ ਅਫਸਰ ਜੁਆਨਾ ਨੂੰ ਬੰਦੂਕਾਂ ਵੰਡ ਕੇ ਗਏ ਸਨ। ਪ੍ਰਭਾਕਰਨ ਨੇ ਕਿਹਾ- ਬਚਿਆ ਖੁਚਿਆ ਪੁਰਾਣਾ ਸਾਮਾਨ ਦੇ ਰਹੇ ਹਨ, ਸਾਨੂੰ ਮੂਰਖ ਸਮਝਦੇ ਨੇ। ਉਹ ਜਾਣ ਰਿਹਾ ਸੀ ਕਿ ਭਾਰਤੀ ਸੈਨਾ ਉਸਦੇ ਖਾੜਕੂਆਂ ਨੂੰ ਆਪਣੀ ਰਿਜ਼ਰਵ ਫੌਜ ਸਮਝਦੀ ਹੈ ਜਿਸ ਨੂੰ ਆਪਣੇ ਮਕਸਦ ਲਈ ਲੰਕਾ ਵਿਰੁੱਧ ਕਦੀ ਵੀ ਵਰਤਿਆ ਜਾ ਸਕੇ। ਭਾਰਤੀਆਂ ਨੂੰ ਜਾਣਕਾਰੀ ਨਹੀਂ ਸੀ ਕਿ ਜਿਸ ਜਰਨੈਲ ਨਾਲ ਉਨ੍ਹਾਂ ਦਾ ਵਾਹ ਪਿਆ ਹੈ, ਉਸ ਨੂੰ ਮਨਮਰਜ਼ੀ ਨਾਲ ਵਰਤ ਸਕਣਾ ਸੰਭਵ ਨਹੀਂ ਹੋਵੇਗਾ।

ਮਾਰਚ 1984, ਕੁਝ ਅਖਬਾਰਾਂ ਨੇ ਪਹਿਲੀ ਵਾਰ ਬਹੁਤ ਮੁਸ਼ਕਲ ਨਾਲ ਉਸ ਨੂੰ ਮਨਾ ਕੇ ਪ੍ਰੈੱਸ ਮਿਲਣੀ ਕੀਤੀ। ਸਾਰੇ ਪੱਤਰਕਾਰਾਂ ਨੇ ਹੈਰਾਨੀ ਪ੍ਰਗਟਾਈ ਕਿ ਉਹ ਖਾੜਕੂ ਲਗਦਾ ਹੀ ਨਹੀਂ, ਬਹੁਤ ਸਾਊ, ਸਭਿਅ ਅਤੇ ਨਿਮਰਤਾ ਵਾਲਾ ਬੰਦਾ ਹੈ ਜਿਸ ਨੂੰ ਆਪਣੇ ਮਨੋਰਥ ਬਾਰੇ ਪੂਰੀ ਜਾਣਕਾਰੀ ਹੈ, ਹਥਿਆਰਾਂ ਦੀ ਵਰਤੋਂ ਅਤੇ ਸਿਆਸਤ ਦੇ ਹੱਥ ਕੰਡੇ ਜਾਣਦਾ ਹੈ, ਉਸ ਨੂੰ ਨਾ ਗੁਮਰਾਹ ਕੀਤਾ ਜਾ ਸਕਦਾ ਹੈ ਨਾ ਵਰਤਿਆ ਜਾਣਾ ਸੰਭਵ ਹੈ। ਦੇਖਣ ਨੂੰ ਉਹ ਤਮਿਲਨਾਡੂ ਫਿਲਮ ਦਾ ਕੋਈ ਹੀਰੋ ਲਗਦਾ ਹੈ। ਸੰਡੇ ਮੈਗਜ਼ੀਨ ਨੂੰ ਇੰਟਰਵਿਊ ਦਿੰਦਿਆਂ ਉਸਨੇ ਇਹ ਵਾਕ ਕਿਹਾ- ਜੇ ਜੈਵਰਧਨੇ ਸੱਚਾ ਬੋਧੀ ਹੁੰਦਾ, ਮੈਂ ਬੰਦੂਕ ਨੂੰ ਛੂੰਹਦਾ ਤੱਕ ਨਾ। ਇਸ ਅੰਕ ਦੀਆਂ ਬੇਸ਼ੁਮਾਰ ਕਾਪੀਆਂ ਦੁਨੀਆਂ ਭਰ ਨੇ ਖਰੀਦੀਆਂ, ਲੰਕਾ ਸਰਕਾਰ ਨੇ ਵਧੀਕ। ਉਸਨੇ ਕੀ ਕਿਹਾ, ਸਰਕਾਰ ਦੀ ਇਹ ਜਾਨਣ ਵਿਚ ਰੁਚੀ ਨਹੀਂ ਸੀ ਜਿੰਨੀ ਰੁਚੀ ਉਸਦਾ ਮੂੰਹ ਦੇਖਣ ਵਿਚ ਸੀ। ਸ਼ੁਕਰ ਹੈ ਫੋਟੋ ਤਾਂ ਮਿਲੀ ਸਰਕਾਰ ਕੋਲ ਪਾਸਪੋਰਟ ਸਾਈਜ਼ ਦੀ ਨਿਕੀ ਜਿਹੀ ਤਸਵੀਰ ਸੀ ਜਿਹੜੀ ਉਸਦੇ ਸਕੂਲ ਵਿਚੋਂ ਦਾਖਲਾ ਫਾਰਮ ਨਾਲ ਚਿਪਕੀ ਮਿਲੀ ਸੀ। ਰਿਸਾਲੇ ਦੇ ਕਵਰ ਦੀ ਫੋਟੋਕਾਪੀ ਲੰਕਾ ਦੇ ਹਰੇਕ ਥਾਣੇ ਪੁੱਜੀ।

ਪੱਤਰਕਾਰ ਨੇ ਪੁੱਛਿਆ– ਇਕ ਸੀਲਮ ਬਦਲੇ ਤੇਰਾਂ ਫੌਜੀ ਕਤਲ ਕਰਨੇ ਕਿਵੇਂ ਵਾਜਬ ਹਨ? ਪ੍ਰਭਾਕਰਨ ਨੇ ਕਿਹਾ– ਤੇਰਾਂ? ਉਹ ਸਾਡਾ ਜਰਨੈਲ ਸੀ, ਇਕ ਸੀਲਮ ਲੱਖ ਸੈਨਿਕਾਂ ਦੇ ਬਰਾਬਰ ਹੈ, ਤੇਰਾਂ ਕੀ ਗਿਣਤੀ ਹੋਈ? ਉਸ ਨੂੰ ਸਿਆਸੀ ਗਰੁੱਪ ਤੁਲਫ ਪਸੰਦ ਨਹੀਂ ਸੀ, ''ਹੁਣੇ ਇਹ ਕਹਿਣਗੇ ਵੱਖਰੇ ਤਮਿਲ ਦੇਸ ਤੋਂ ਹੇਠਾਂ ਕੋਈ ਸੌਦਾ ਨਹੀਂ, ਸੱਦਾ ਮਿਲੇ ਤਾਂ ਕੋਲੰਬੋ ਵਜ਼ਾਰਤ ਦੀ ਸਹੁੰ ਚੁਕਣ ਲਈ ਭੱਜ ਜਾਣਗੇ। ਇਨ੍ਹਾਂ ਹਰਾਮੀਆਂ ਨਾਲ ਮੈਂ ਸਿਝਾਂਗਾ। ਉਹ ਝੂਠੇ ਲਾਰੇ ਲਾਕੇ ਸਬਜ਼ਬਾਗ ਦਿਖਾਕੇ ਤਮਿਲਾ ਨੂੰ ਉਲੂ ਬਣਾਉਂਦੇ ਹਨ, ਬੰਧੂਆਂ ਮਜ਼ਦੂਰ ਹਨ। ਹੁਣ ਮੈਂ ਤਮਿਲ ਪਰਜਾ ਉਨ੍ਹਾਂ ਹੱਥੋਂ ਗੁਮਰਾਹ ਨਹੀਂ ਹੋਣ ਦਿਆਂਗਾ। ਦਗੇਬਾਜ਼। ਅਸੀਂ ਭਾਰਤੀ ਮਦਦ ਲੈ ਰਹੇ ਹਾਂ ਪਰ ਅੰਮ੍ਰਿਤ ਲਿੰਗਮ ਵਾਂਗ ਪਾਲਤੂ ਕੁੱਤੇ ਨਹੀਂ। ਅਮਰੀਕਾ ਲੰਕਾ ਨੂੰ ਹਥਿਆਰ ਭੇਜ ਰਿਹਾ ਹੈ, ਸਾਨੂੰ ਤਮਿਲਾਂ ਨੂੰ ਇਸ ਦਾ ਨੁਕਸਾਨ ਹੈ ਹੀ, ਭਾਰਤ ਲਈ ਵੀ ਉਸਦੀ ਪਾਲਿਸੀ ਸਹੀ ਨਹੀਂ। ਹਿੰਦ ਮਹਾਂਸਾਗਰ ਯੁੱਧ ਦਾ ਅੱਡਾ ਨਹੀਂ ਬਣਨਾ ਚਾਹੀਦਾ। ਤਮਿਲ ਈਲਮ ਗੁੱਟ ਨਿਰਪੇਖ ਦੇਸ ਹੋਇਗਾ ਤੇ ਭਾਰਤ ਨਾਲ ਦੋਸਤਾਨਾ ਸਬੰਧ ਰਹਿਣਗੇ। ਭਾਰਤੀ ਫੌਜ ਸ੍ਰੀ ਲੰਕਾ ਵਿਚ ਨਹੀਂ ਜਾਣੀ ਚਾਹੀਦੀ। ਅਸੀਂ ਆਪਣੀ ਲੜਾਈ ਆਪ ਲੜਾਂਗੇ। ਜੇ ਅਸੀਂ ਖੁਦ ਲੜਨ ਜੋਗੇ ਨਹੀਂ ਫਿਰ ਅਸੀਂ ਆਜ਼ਾਦੀ ਦੇ ਹੱਕਦਾਰ ਵੀ ਨਹੀਂ।

ਭਾਰਤ ਵਿਚ ਰਹਿੰਦਿਆਂ ਪ੍ਰਭਾਕਰਨ ਦੀ ਸਭ ਤੋਂ ਵੱਡੀ ਪ੍ਰਾਪਤੀ ਤਮਿਲਨਾਡੂ ਚੀਫ ਮਿਨਿਸਟਰ ਐਮ.ਜੀ. ਰਾਮਾਚੰਦਰਨ ਨਾਲ ਦੋਸਤੀ ਸੀ। ਸਾਲ 1967 ਵਿਚ ਉਸ ਦੀ ਪਾਰਟੀ ਡੀ.ਐਮ.ਕੇ. ਨੇ ਤਮਿਲਨਾਡੂ ਵਿਚੋਂ ਕਾਂਗਰਸ ਪਾਰਟੀ ਦਾ ਪੱਤਾ ਪੂਰਾ ਸਾਫ ਕਰ ਕੇ ਇਤਿਹਾਸ ਸਿਰਜ ਦਿੱਤਾ ਸੀ। 1977 ਵਿਚ ਫਿਰ ਉਸ ਦੀ ਸਰਕਾਰ ਬਣੀ। ਪੈਸੇ ਦੀ ਘਾਟ ਸੀ, ਪ੍ਰਭਾਕਰਨ ਨੇ ਬਾਲਾ ਸਿੰਘਮ, ਐਮ.ਜੀ.ਆਰ. ਕੋਲ ਭੇਜਿਆ, ਐਮ.ਜੀ.ਆਰ. ਬਿਮਾਰ ਸੀ, ਲੇਟਿਆ ਹੋਇਆ ਸੀ। ਬਾਲਾ ਨੇ ਲਿਟੇ ਦੀਆਂ ਮੁਸ਼ਕਲਾਂ ਦਸਦਿਆਂ ਪੈਸੇ ਦੀ ਮੰਗ ਕੀਤੀ। ਐਮ.ਜੀ.ਆਰ. ਨੇ ਪੁੱਛਿਆ– ਕਿਨੇ ਨਾਲ ਕੰਮ ਚੱਲ ਜਾਏਗਾ? ਬਾਲਾ ਨੇ ਕਿਹਾ– ਜੀ ਜਿਨੇ ਕੁ ਖੁਸ਼ ਹੋ ਕੇ ਦੇ ਸਕੋ। ਉਸਨੇ ਦੋ ਉਂਗਲਾਂ ਦਿਖਾਂਦਿਆਂ ਕਿਹਾ– ਕਾਫੀ ਹੋਣਗੇ? ਬਾਲਾ ਨੇ ਸਮਝਿਆ ਦੋ ਲੱਖ ਮਿਲਣਗੇ, ਹਾਂ ਕਰ ਦਿੱਤੀ। ਐਮ.ਜੀ.ਆਰ. ਨੇ ਦੋ ਕਰੋੜ ਰੁਪਏ ਦਿੱਤੇ। ਏਡੀ ਵਡੀ ਰਕਮ ਮੁੰਡਿਆਂ ਨੇ ਕਦੀ ਦੇਖੀ ਨਹੀਂ ਸੀ, ਸੰਭਾਲਾਂਗੇ ਕਿਵੇਂ? ਬਾਲਾ ਨੇ ਕਿਹਾ– ਜੀ ਆਗਿਆ ਹੋਵੇ ਲੋੜ ਅਨੁਸਾਰ ਥੋੜੇ ਥੋੜੇ ਕਰਕੇ ਲੈ ਜਾਇਆ ਕਰੀਏ? ਐਮ.ਜੀ.ਆਰ. ਨੂੰ ਕੀ ਦਿੱਕਤ? ਹਾਂ ਕਰ ਦਿੱਤੀ।

ਐਮ.ਜੀ.ਆਰ. ਤੋਂ ਬਿਨਾ ਪ੍ਰਭਾਕਰਨ ਨੇ ਕਿਸੇ ਭਾਰਤੀ ਨਾਲ ਦੋਸਤੀ ਨਾ ਕੀਤੀ, ਉਸਦੇ ਸਿਆਸੀ ਵਿਰੋਧੀ ਕਰੁਨਾਨਿਧੀ ਨੇ ਪ੍ਰਭਾਕਰਨ ਨੂੰ ਕਿਹਾ– ਇਕ ਵਾਰ ਮਿਲਣ ਆ ਜਾਹ, ਤੇਰੇ ਹਰੇਕ ਸਿਪਾਹੀ ਵਾਸਤੇ ਪੱਚੀ ਹਜ਼ਾਰ ਦੀ ਰਕਮ ਰਖੀ ਹੋਈ ਹੈ। ਪ੍ਰਭਾਕਰਨ ਨਹੀਂ ਮਿਲਿਆ।

ਪ੍ਰਭਾਕਰਨ ਨੂੰ ਭਾਰਤੀ ਮਦਦ ਚਾਹੀਦੀ ਸੀ ਪਰ ਉਸ ਨੇ ਆਤਮ ਸਨਮਾਨ ਨਹੀਂ ਖੋਇਆ। ਜੇ ਭਾਰਤ ਨੇ ਮਦਦ ਬੰਦ ਕਰ ਦਿੱਤੀ? ਉਸ ਨੇ ਇਕ ਵਖਰਾ ਖੁਫੀਆ ਵਿੰਗ ਕਾਇਮ ਕੀਤਾ ਜੋ ਹਥਿਆਰ ਇਕੱਠੇ ਕਰੇਗਾ ਪਰ ਭਾਰਤੀ ਫੌਜ ਨੂੰ ਪਤਾ ਨਹੀਂ ਲੱਗੇਗਾ। ਉਸ ਨੇ ਸਮੁੰਦਰੀ ਜਹਾਜ਼ਾਂ ਦੀ ਇਕ ਫਲੀਟ ਬਣਾਉਣੀ ਵਿਉਂਤੀ ਜਿਸਦਾ ਪਤਾ ਲਿਟੇ ਨੂੰ ਵੀ ਨਾ ਲੱਗੇ। ਇਹ ਮਾਲ ਢੋਣ ਵਾਲੇ ਵਪਾਰਕ ਜਹਾਜ਼ ਹੋਣਗੇ ਜਿਨ੍ਹਾਂ ਵਿਚ ਹਥਿਆਰ ਵੀ ਆਉਣਗੇ। ਚੀਨ ਤੋਂ ਇਕ ਪੁਰਾਣਾ ਜਹਾਜ਼ ਖਰੀਦ ਕੇ ਪਾਨਾਮਾ ਵਿਚ ਰਜਿਸਟਰ ਕਰਵਾਇਆ। ਇਸ ਜਹਾਜ਼ ਵਿਚੋਂ ਰੇਡੀਓ ਰਾਹੀਂ ਪ੍ਰਭਾਕਰਨ ਨਾਲ ਸੰਪਰਕ ਰਹਿੰਦਾ। ਵਿਦੇਸ਼ਾਂ ਵਿਚੋਂ ਸੋਨੇ ਦੀ ਸਮਗਲਿੰਗ ਵੀ ਕੀਤੀ। ਸਾਇਨਾਈਡ ਦੇ ਕੈਪਸੂਲ 1984 ਵਿਚ ਪਹਿਲੀ ਵਾਰ ਮੰਗਵਾ ਕੇ ਹੁਕਮ ਦਿੱਤਾ

ਗਿਆ ਕਿ ਲਿਟੇ ਦਾ ਹਰੇਕ ਸਿਪਾਹੀ ਤਵੀਤ ਵਾਂਗ ਗਰਦਣ ਨਾਲ ਇਕ ਇਕ ਕੈਪਸੂਲ ਬੰਨ੍ਹ ਕੇ ਰੱਖੇ। ਫੜੇ ਜਾਣ ਦੀ ਸੂਰਤ ਵਿਚ ਕੈਪਸੂਲ ਖਾਧਾ ਜਾਵੇ। ਪਹਿਲੀ ਵਾਰ ਲੈਬਲਾਨ ਤੋਂ ਅਸਲਾ ਖਰੀਦਿਆ ਜਿਸ ਬਾਰੇ ਨਾ ਭਾਰਤ ਨੂੰ ਪਤਾ ਲੱਗਾ ਨਾ ਲੰਕਾ ਨੂੰ। ਜਹਾਜ਼ ਤਾਮਿਲਨਾਡੂ ਦੀ ਬੰਦਰਗਾਹ ਤੇ ਪੁੱਜਾ, ਕਿਸ਼ਤੀਆਂ ਰਾਹੀਂ ਅਸਲਾ ਜਾਫਨਾ ਪੁਚਾਇਆ ਗਿਆ। ਪ੍ਰਭਾਕਰਨ ਨੇ ਹਿੰਦੂ ਮੰਦਰ ਵਿਚ ਜਾ ਕੇ ਦੇਵਤਿਆਂ ਦਾ ਸ਼ੁਕਰਾਨਾ ਕੀਤਾ।

ਹਥਿਆਰਾਂ ਦੀ ਖੇਪ ਮਿਲਣ ਪਿਛੋਂ ਲਿਟੇ ਗੁਰੀਲਿਆਂ ਨੇ ਕਤਲਾਂ ਅਤੇ ਬੈਂਕ ਡਕੈਤੀਆਂ ਨਾਲ ਲੰਕਾ ਵਿਚ ਉਹ ਕੁਹਰਾਮ ਮਚਾਇਆ ਕਿ ਸਰਕਾਰ ਨੂੰ ਅੰਦਰੂਨੀ ਸੁਰੱਖਿਆ ਦਾ ਨਵਾਂ ਮੰਤਰਾਲਾ ਬਣਾਉਣਾ ਪਿਆ। ਸੀਲਨ ਦੇ ਕਾਤਲ ਸਿਪਾਹੀ ਨੂੰ ਗੋਲੀਆਂ ਨਾਲ ਫੁੰਡ ਕੇ ਉਸ ਦਾ ਸਿਰ ਇਕ ਸ਼ਹਿਰ ਵਿਚ ਧੜ ਦੂਜੇ ਸ਼ਹਿਰ ਦਰਖਤ ਨਾਲ ਟੰਗਿਆ। ਦਿਨ ਢਲੇ ਗਲੀਆਂ ਬਾਜ਼ਾਰ ਸੁੰਨੇ ਹੋ ਜਾਂਦੇ, ਕੇਵਲ ਮਿਲਟਰੀ ਟਰੱਕ ਫਿਰਦੇ ਦਿਸਦੇ। ਜਦੋਂ ਪੁਲਸ ਜਾਂ ਮਿਲਟਰੀ ਦੇ ਟਰੱਕ ਉਪਰ ਬੰਬ ਸੁੱਟਿਆ ਜਾਂਦਾ, ਗੋਲੀਬਾਰੀ ਹੁੰਦੀ, ਸਿਪਾਹੀ ਮਰਦੇ, ਫੌਜ ਆਮ ਤਮਿਲਾਂ ਉਪਰ ਟੁੱਟ ਪੈਂਦੀ। ਭਾਰਤ ਸਰਕਾਰ ਵਲੋਂ ਵਿਰੋਧ ਹੁੰਦਾ ਤੇ ਲੰਕਾ ਨੂੰ ਕਿਹਾ ਜਾਂਦਾ ਕਿ ਹਿੰਸਾ ਰੋਕੋ, ਸਮਝੌਤੇ ਦਾ ਰਸਤਾ ਕੱਢੋ। ਬਾਰ ਬਾਰ ਇਹੀ ਹੁੰਦਾ।

ਲੰਕਾ ਸਰਕਾਰ ਗੁਸੈਲੇ ਲਫ਼ਜਾਂ ਵਿਚ ਖਬਰ ਰਿਲੀਜ਼ ਕਰਦੀ ਕਿ ਭਾਰਤ ਉਸਦੇ ਅੰਦਰੂਨੀ ਮਾਮਲਿਆਂ ਵਿਚ ਦਖਲ ਦੇਣੋ ਬਾਜ ਆਏ। ਖਾੜਕੂ ਖੁਸ਼ੀ ਮਨਾਉਂਦੇ ਕਿ ਦੁਨੀਆਂ ਨੂੰ ਪਤਾ ਲੱਗ ਰਿਹੈ ਅਸੀਂ ਇਨਸਾਫ ਲਈ ਲੜ ਰਹੇ ਹਾਂ। ਅਮਰੀਕਾ ਨੇ ਭਾਰਤ ਨੂੰ ਤਾੜਨਾ ਕੀਤੀ ਕਿ ਗਵਾਂਢੀਆਂ ਨਾਲ ਛੇੜ ਛਾੜ ਨਾ ਕਰੇ।

ਜਾਫਨਾ ਯੂਨੀਵਰਸਿਟੀ ਦੇ ਗੇਟ ਉਪਰ ਦਸ ਵਿਦਿਆਰਥੀਆਂ ਨੇ ਆਪਣੀਆਂ ਮੰਗਾਂ ਦੇ ਹੱਕ ਵਿਚ ਧਰਨਾ ਦੇ ਕੇ ਭੁਖ ਹੜਤਾਲ ਦਾ ਐਲਾਨ ਕਰ ਦਿੱਤਾ, ਛੇ ਮੁੰਡੇ ਸਨ ਚਾਰ ਕੁੜੀਆਂ। ਪ੍ਰਭਾਕਰਨ ਦਾ ਬਿਆਨ ਆਇਆ- ਭੁਖ ਹੜਤਾਲਾਂ ਦੀ ਅੱਯਾਸ਼ੀ ਵਾਸਤੇ ਸਾਡੇ ਕੋਲ ਫੁਰਸਤ ਨਹੀਂ, ਸਰਕਾਰ ਨੂੰ ਕੀ ਪ੍ਰਵਾਹ ਤਮਿਲ ਭੁਖੇ ਮਰਦੇ ਨੇ ਮਰੀ ਜਾਣ। ਲਿਟੇ ਦੀ ਗੱਡੀ ਆਈ, ਸਾਰਿਆਂ ਨੂੰ ਜਬਰਨ ਚੁਕ ਕੇ ਲੈ ਗਈ, ਕਿਹਾ- ਜੇ ਮਰਨਾ ਹੈ ਤਾਂ ਲੜਦਿਆਂ ਮਰੋ। ਸਾਰੇ ਮਦਰਾਸ ਪੁਚਾ ਦਿੱਤੇ। ਕੁੜੀਆਂ ਵਾਸਤੇ ਵਖਰਾ ਇੰਤਜ਼ਾਮ ਨਾ ਹੋਣ ਕਰਕੇ ਬਾਲਾਸਿੰਘਮ ਦੀ ਪਤਨੀ ਆਡੀਲ ਦੀ ਨਿਗਰਾਨੀ ਵਿਚ ਕੁੜੀਆਂ ਰੱਖ ਦਿੱਤੀਆਂ। ਇਨ੍ਹਾਂ ਵਿਚ ਮੱਤੀ ਨਾਮ ਕੀ ਕੁੜੀ ਖੇਤੀ ਵਿਗਿਆਨ ਦੀ ਵਿਦਿਆਰਥਣ ਪ੍ਰਭਾਕਰਨ ਵਲ ਰੁਚਿਤ ਹੋ ਗਈ। ਪ੍ਰਭਾਕਰਨ ਉਸ ਉਪਰ ਮੋਹਿਤ ਹੋ ਗਿਆ। ਆਡੀਲ ਨੇ ਵਿਆਹ ਦੀ ਸਲਾਹ ਦਿੱਤੀ।

ਜਥੇਬੰਦੀ ਵਿਚ ਤੁਰੰਤ ਖਬਰਾਂ ਅੱਪੜ ਗਈਆਂ। ਆਪਣਾ ਬਣਾਇਆ ਕਾਨੂੰਨ ਹੁਣ ਪ੍ਰਭਾਕਰਨ ਆਪ ਤੋੜੇਗਾ? ਬਗਾਵਤ ਦੀਆਂ ਸੁਰਾਂ ਉਠੀਆਂ। ਮੱਤੀ ਦੇ ਮਾਪੇ ਮਦਰਾਸ ਪਤਾ ਕਰਨ ਗਏ ਆਖਰ ਮਾਜਰਾ ਕੀ ਹੈ। ਪ੍ਰਭਾਕਰਨ ਨੇ ਚਾਚੇ ਨੂੰ ਸੁਨੇਹਾ ਭੇਜਿਆ- ਚਾਰ ਗ੍ਰਾਮ ਸੋਨੇ ਦਾ ਮੰਗਲ-ਸੂਤਰ ਬਣਵਾ ਕੇ ਭੇਜੋ। ਚਾਚਾ ਖੁਸ਼ ਹੋ ਗਿਆ। ਪ੍ਰਭਾਕਰਨ ਆਪ ਕਿਹੜਾ ਬਣਵਾ ਨਹੀਂ ਸਕਦਾ ਸੀ, ਇੱਜ਼ਤ ਕਰਨੀ ਸੀ ਨਾ ਚਾਚੇ ਦੀ। ਚਾਚੇ ਚਾਚੀ ਨੇ ਅੱਠ ਗ੍ਰਾਮ ਦਾ ਮੰਗਲਸੂਤਰ ਬਣਵਾ ਕੇ ਮਦਰਾਸ ਭੇਜਿਆ, ਗਣੇਸ਼ ਦੀ ਤਸਵੀਰ ਵਾਲਾ। ਥੋੜੇ ਕੁ ਖਾਸ ਦੋਸਤਾਂ ਅਤੇ ਮਾਪਿਆਂ ਦੀ ਹਾਜ਼ਰੀ ਵਿਚ ਇਕ ਅਕਤੂਬਰ 1984 ਨੂੰ ਖੁਸ਼ੀ ਨਾਲ ਵਿਆਹ ਹੋ ਗਿਆ। ਨੁਕਤਾਚੀਂ ਚੁਪ ਹੋ ਗਏ।

ਇਕ ਛੋਟੇ ਮਾਰਕਸੀ ਖਾੜਕੂ ਗਰੁੱਪ ਨੇ ਅਮਰੀਕਣ ਪਤੀ ਪਤਨੀ ਅਗਵਾ ਕਰ ਲਏ ਜੋ ਲੰਕਾ ਵਿਚ ਨੌਕਰੀ ਕਰਦੇ ਸਨ। ਦੋਸ਼ ਲਾਇਆ ਕਿ ਇਹ ਸੀਆਈਏ ਦੇ ਜਾਸੂਸ ਹਨ। ਰਿਹਾਈ ਵਾਸਤੇ ਭਾਰੀ ਫਿਰੌਤੀ ਦੀ ਰਕਮ ਮੰਗੀ ਤੇ ਅਮਰੀਕਾ

ਨੂੰ ਹੁਕਮ ਦਿੱਤਾ ਕਿ ਰਕਮ ਕਿਸੇ ਭਾਰਤੀ ਬੈਂਕ ਵਿਚ ਜਮਾ ਕਰਵਾਉ। ਭਾਰਤ ਸਰਕਾਰ ਕ੍ਰੋਧ ਵਿਚ ਆ ਗਈ ਤੇ ਕਿਹਾ- ਜੇ ਇਹ ਜੋੜਾ ਰਿਹਾ ਨਾ ਕੀਤਾ ਤਾਂ ਭਾਰਤ ਜਾਣਦਾ ਹੈ ਕਿਵੇਂ ਰਿਹਾ ਕਰਵਾਉਣਾ ਹੈ। ਛੱਡ ਦਿੱਤੇ।

31 ਅਕਤੂਬਰ 1984 ਨੂੰ ਖਬਰ ਮਿਲੀ ਕਿ ਇੰਦਰਾ ਗਾਂਧੀ ਦੀ ਹੱਤਿਆ ਉਸ ਦੇ ਅੰਗ ਰਖਿਅਕਾਂ ਨੇ ਕਰ ਦਿੱਤੀ। ਤਮਿਲ ਉਦਾਸ ਹੋਏ। ਏਨਾ ਦੁੱਖ ਮਹਾਤਮਾ ਗਾਂਧੀ ਦੀ ਹੱਤਿਆ ਦਾ ਨਹੀਂ ਹੋਇਆ ਸੀ ਜਿੰਨਾ ਇੰਦਰਾ ਦਾ। ਸਿੰਘਲੀ ਏਨੇ ਖੁਸ਼ ਕਿ ਸੜਕਾਂ ਉਪਰ ਆਕੇ ਨੱਚਣ ਲੱਗੇ। ਉਨ੍ਹਾਂ ਦੀ ਖੁਸ਼ੀ ਦੇਰ ਤਕ ਨਾ ਰਹੀ ਕਿਉਂਕਿ ਖਾੜਕੂ ਗ੍ਰੋਹਾਂ ਨੇ ਵਖ ਵਖ ਥਾਵਾਂ ਤੇ ਹੱਲੇ ਕਰਕੇ ਫੌਜੀ ਮਾਰੇ ਅਤੇ ਅਸਲਾ ਖੋਹਿਆ। ਖਾੜਕੂਆਂ ਕੋਲ ਜਹਾਜ਼ਾਂ ਰਾਹੀਂ ਅਸਲਾ ਵੀ ਆਇਆ, ਵਾਇਰਲੈਂਸ ਸੈਟ ਵੀ। ਜੰਗ ਪ੍ਰਚੰਡ ਹੋਇਆ, ਪ੍ਰਭਾਕਰਨ ਦੀ ਸ਼ਾਦੀ ਦਾ ਵਿਵਾਦ ਠੰਢਾ ਪੈ ਗਿਆ। ਉਤਰੀ ਕਮਾਂਡ ਦਾ ਚੀਫ ਉਡਾਏ ਗਏ ਪੁਲ ਦਾ ਨਿਰੀਖਣ ਕਰਨ ਨਵੰਬਰ ਵਿਚ ਗਿਆ, ਮਾਈਨ ਰਾਹੀਂ ਟੁਕੜੇ ਟੁਕੜੇ ਹੋ ਗਿਆ। ਦੋ ਦਰਜਣ ਫੌਜੀ ਕਤਲ ਕੀਤੇ। ਦਸੰਬਰ ਵਿਚ ਫਿਰ ਭਾਰੀ ਖੂਨ ਖਰਾਬਾ ਹੋਇਆ।

ਹੁਣ ਖਾੜਕੂ ਪਹਿਲ ਕਰਨ ਲੱਗੇ। ਦੁਕਾਨਦਾਰ ਚੈਕ ਲੈਣ ਤੋਂ ਇਨਕਾਰ ਕਰਨ ਲੱਗੇ ਕਿਉਂਕਿ ਬੈਂਕਾਂ ਕੋਲ ਕੈਸ਼ ਨਹੀਂ ਰਿਹਾ ਸੀ। ਸਰਕਾਰ ਨੇ ਕਿਸ਼ਤੀਆਂ ਰੋਕ ਦਿੱਤੀਆਂ ਜਿਨ੍ਹਾਂ ਰਾਹੀਂ ਹਥਿਆਰ ਆ ਰਹੇ ਸਨ, ਮਲਾਹਾਂ ਨੇ ਜਾਲ ਸਮੇਟ ਕੇ ਸੁੱਕਣੇ ਪਾ ਦਿੱਤੇ। ਸਿਪਾਹੀ ਸੜਕਾਂ ਉਤੋਂ ਗਾਇਬ ਹੋ ਗਏ, ਥਾਣਿਆਂ ਵਿਚ ਰੇਤੇ ਦੀਆਂ ਬੋਰੀਆਂ ਪਿੱਛੇ ਲੇਟੇ ਰਹਿੰਦੇ।

ਬਾਲਾਸਿੰਘਮ ਦਾ ਮਦਰਾਸੋਂ ਬਿਆਨ ਛਪਿਆ- ਸਰਕਾਰ ਹਥਿਆਰਾਂ ਨਾਲ ਅਮਨ ਕਾਇਮ ਕਰਨਾ ਚਾਹੁੰਦੀ ਹੈ ਨਾ, ਕਰ ਲਏ ਫੇਰ। ਗੋਲੀ ਬਦਲੇ ਗੋਲੀ, ਬੰਬ ਬਦਲੇ ਬੰਬ। ਹਨੇਰੇ ਵਿਚ ਦੇਖ ਸਕਣ ਵਾਲੀਆਂ ਐਨਕਾਂ ਖਾੜਕੂਆਂ ਕੋਲ ਵੀ ਸਨ। ਪਰ ਇਕ ਗੜਬੜ ਹੋ ਗਈ। ਰਾਜੀਵ ਗਾਂਧੀ ਨੇ ਭਾਰਤ ਸਰਕਾਰ ਦੀ ਕਮਾਨ ਸੰਭਾਲ ਲਈ। ਉਹ ਲੰਕਾ ਸਰਕਾਰ ਦਾ ਹਮਾਇਤੀ ਸੀ। ਲੰਕਾ ਦੀ ਫੌਜ ਨੂੰ ਸਪਲਾਈ ਕਰਨ ਵਾਸਤੇ ਮਦਰਾਸ ਤੋਂ ਹਥਿਆਰਾਂ ਨਾਲ ਭਰਿਆ ਜਹਾਜ਼ ਉਡਿਆ। ਖਾੜਕੂਆਂ ਦੀਆਂ ਕਿਸ਼ਤੀਆਂ ਤਾਮਿਲਨਾਡੂ ਦੀਆਂ ਬੰਦਰਗਾਹਾਂ ਤੋਂ ਫੜੀਆਂ ਜਾਣ ਲੱਗੀਆਂ। ਸਿੰਘਲ ਖੁਸ਼ ਹੋਏ, ਲੰਕਾ ਸਰਕਾਰ ਨੂੰ ਹੌਸਲਾ ਮਿਲਿਆ।

14 ਮਈ 1985 ਨੂੰ ਲਿਟੇ ਖਾੜਕੂਆਂ ਨੇ ਵਡੀ ਵਾਰਦਾਤ ਕੀਤੀ। ਫੌਜੀ ਵਰਦੀਆਂ ਪਹਿਨ ਕੇ ਉਹ ਅਨੁਰਾਧਾਪੁਰ ਬੋਧ ਮੰਦਰ ਗਏ। ਕਦੀ ਇਹ ਥਾਂ ਲੰਕਾ ਦੀ ਪ੍ਰਾਚੀਨ ਰਾਜਧਾਨੀ ਸੀ। ਇਥੇ ਹੀ ਉਹ ਬੋਧਰੁੱਖ ਹੈ ਜੋ ਭਾਰਤ ਤੋਂ ਗਿਆ ਸੀ। ਜਿਧਰ ਦਿਲ ਕੀਤਾ, ਮਨਚਾਹੀ ਫਾਇਰਿੰਗ ਹੋਈ। ਸਫੈਦ ਅਤੇ ਕੇਸਰੀ ਚੋਲਿਆਂ ਵਾਲੇ ਪੁਜਾਰੀ ਮਾਰੇ, ਸ਼ਰਧਾਲੂ ਆਮ ਲੋਕ ਮਾਰੇ, ਕੁੱਲ 146 ਮੌਤਾਂ। ਜਾਂਦਿਆਂ ਜਾਂਦਿਆਂ ਸਥਾਨਕ ਥਾਣੇ ਉਪਰ ਹਮਲਾ ਕੀਤਾ। ਕਿਸੇ ਖਾੜਕੂ ਦੇ ਝਰੀਟ ਤੱਕ ਨਹੀਂ ਲੱਗੀ। ਇਕ ਸਾਲ ਪਹਿਲਾਂ ਲਿਟੇ ਨੇ 120 ਕਤਲ ਕੀਤੇ ਸਨ, ਪੇਂਡੂ ਸਿੰਘਲੀ। ਭਾਰਤ ਸਰਕਾਰ ਦਾ ਮਨ ਬਣ ਗਿਆ ਕਿ ਇਹ ਕਤਲੋਗਾਰਤ ਰੁਕਣੀ ਚਾਹੀਦੀ ਹੈ। ਇਹ ਹਾਲਾਤ ਦੇਖਦਿਆਂ ਪ੍ਰਭਾਕਰਨ ਨੇ 18 ਜੂਨ ਨੂੰ ਗੋਲੀਬੰਦੀ ਦਾ ਐਲਾਨ ਕਰ ਦਿੱਤਾ। ਉਸ ਨੇ ਸੋਚਿਆ, ਜੇ ਮੈਂ ਅਜਿਹਾ ਨਾ ਕੀਤਾ ਤਾਂ ਭਾਰਤ ਸਰਕਾਰ ਤਮਿਲ ਸਿਆਸੀ ਲੀਡਰਾਂ ਨਾਲ ਵਾਰਤਾ ਸ਼ੁਰੂ ਕਰ ਦਏਗੀ। ਕੀ ਪਤਾ ਬਾਕੀ ਖਾੜਕੂ ਵੀ ਗਲਬਾਤ ਦੀ ਮੇਜ਼ ਤੇ ਆ ਜਾਣ।

ਭਾਰਤ ਸਰਕਾਰ ਨੇ ਫੈਸਲਾ ਕੀਤਾ ਕਿ ਭੂਟਾਨ ਦੀ ਰਾਜਧਾਨੀ ਥਿੰਪੂ ਵਿਚ ਗਲਬਾਤ ਹੋਇਗੀ। ਪ੍ਰਭਾਕਰਨ ਸੋਚੀਂ ਪੈ ਗਿਆ, ਉਸ ਨੂੰ ਨਾ ਸਿੰਘਲੀ ਸਰਕਾਰ ਤੇ ਭਰੋਸਾ ਸੀ ਨਾ ਭਾਰਤ ਸਰਕਾਰ ਤੇ। ਪਰ ਰਾਅ ਦੇ ਅਫਸਰਾਂ ਨੇ ਉਸ ਨੂੰ ਸਾਫ

ਕਹਿ ਦਿੱਤਾ ਕਿ ਉਹ ਭਾਰਤੀ ਜ਼ਮੀਨ ਅਤੇ ਭਾਰਤੀ ਸਾਗਰ ਆਪਣੇ ਹਿਤਾਂ ਲਈ ਵਰਤਦਾ ਆ ਰਿਹਾ ਹੈ ਤਾਂ ਭਾਰਤ ਦੀ ਗੱਲ ਮੰਨਣੀ ਪਵੇਗੀ। ਜੇ ਨਹੀਂ ਮੰਨੇਗਾ, ਭਾਰਤ ਪਾਬੰਦੀਆਂ ਲਾ ਦਏਗਾ। ਭਾਰਤੀ ਅਫਸਰਾਂ ਦੀ ਗੱਲ ਚੁਪਚਾਪ ਸੁਣਨ ਪਿਛੋਂ ਆਪਣੇ ਸਾਥੀ ਖਾੜਕੂਆਂ ਨੂੰ ਬਾਦ ਵਿਚ ਪ੍ਰਭਾਕਰਨ ਨੇ ਕਿਹਾ- ਸਾਨੂੰ ਯਰਗਮਾਲ ਸਮਝਣ ਵਾਲੇ ਭਾਰਤੀਆਂ ਨੂੰ ਤਾਰੇ ਦਿਖਾ ਦਿਆਂਗਾ, ਇਕ ਦਿਨ ਯਾਦ ਰੱਖਣਗੇ।

ਉਹ ਗੱਲਬਾਤ ਵਿਚ ਹਿੱਸਾ ਲੈਣ ਭੂਟਾਨ ਨਹੀਂ ਗਿਆ, ਆਪਣਾ ਇਕ ਜੂਨੀਅਰ ਸੰਗੀ ਭੇਜ ਦਿੱਤਾ। ਰਾਜੀਵ ਗਾਂਧੀ ਦੇ ਵਿਦੇਸ਼ ਸਕੱਤਰ ਰਮੇਸ਼ ਭੰਡਾਰੀ ਨੂੰ ਕਿਹਾ- ਸਾਨੂੰ ਲੰਕਾ ਸਰਕਾਰ ਤੇ ਇਤਬਾਰ ਨਹੀਂ ਪਰ ਅੰਮਾ(ਇੰਦਰਾ ਗਾਂਧੀ) ਨੇ ਸਾਡੇ ਲਈ ਬੜਾ ਕੁਝ ਕੀਤਾ, ਗੱਲਬਾਤ ਵਿਚ ਹਿਸਾ ਲਵਾਂਗੇ। ਰਾਸ਼ਟਰਪਤੀ ਜੈਵਰਧਨੇ ਦਾ ਭਰਾ ਹੈਕਟਰ ਮੀਟਿੰਗ ਵਿਚ ਸ਼ਾਮਲ ਹੋਣ ਆਇਆ। ਰਾਜੀਵ ਗਾਂਧੀ ਦਾ ਕਜ਼ਨ ਅਰੁਣ ਨਹਿਰੂ, ਗ੍ਰਹਿ ਵਿਭਾਗ ਦਾ ਸਟੇਟ ਮਿਨਿਸਟਰ ਇਸ ਗੱਲਬਾਤ ਦਾ ਸੂਤਰਾਧਾਰ ਸੀ। ਭੂਟਾਨ ਵਿਚ ਇਹ ਮੀਟਿੰਗ ਚੱਲ ਰਹੀ ਸੀ ਕਿ 17 ਅਗਸਤ ਖਬਰ ਮਿਲੀ, ਸਿੰਘਲੀ ਫੌਜੀਆਂ ਅਤੇ ਗੁੰਡਿਆਂ ਨੇ ਰਲ ਮਿਲ ਕੇ ਲੰਕਾ ਦੇ ਤਮਿਲ ਕਤਲ ਕਰ ਦਿੱਤੇ ਹਨ। ਸਾਰੇ ਖਾੜਕੂ ਧੜਿਆਂ ਦੇ ਲੀਡਰ ਉਠੇ ਤੇ ਬਾਹਰ ਵਲ ਚਲ ਪਏ। ਲੰਕਾ ਦੇ ਅਫਸਰ ਕਹਿੰਦੇ ਰਹੇ- ਇਕ ਮਿੰਟ ਰੁਕੋ ਤਾਂ ਸਹੀ, ਬਸ ਇਕ ਮਿੰਟ ਗੱਲ ਤਾ ਸੁਣੋ, ਕਿਥੇ ਚੱਲੇ? ਭਾਰਤੀ ਅਫਸਰਾਂ ਨੇ ਵੀ ਰੁਕਣ ਲਈ ਕਿਹਾ ਪਰ ਸਭ ਮਸਲਾ ਖਤਮ। ਪ੍ਰਭਾਕਰਨ ਨੇ ਆਪਣੇ ਨੁਮਾਇੰਦੇ ਨੂੰ ਕਿਹਾ- ਮਦਰਾਸ ਆ ਜਾਹ, ਲੰਕਾ ਨਾ ਜਾਈਂ। ਪ੍ਰਭਾਕਰਨ ਨੇ ਅਖਬਾਰਾਂ ਨੂੰ ਕਿਹਾ- ਇਕ ਪਾਸੇ ਸਰਕਾਰ ਟੀਵੀ ਉਪਰ ਸਾਡੇ ਨਾਲ ਮੀਟਿੰਗ ਹੁੰਦੀ ਦਿਖਾ ਰਹੀ ਹੈ, ਦੂਜੇ ਪਾਸੇ ਤਮਿਲਾਂ ਨੂੰ ਫੌਜ ਤੋਂ ਮਰਵਾ ਰਹੀ ਹੈ। ਹੈ ਨਾ ਸਾਨੂੰ ਖਾੜਕੂਆਂ ਨੂੰ ਤਮਿਲਾਂ ਦੀ ਨਜ਼ਰ ਵਿਚ ਬਦਨਾਮ ਕਰਨ ਦੀ ਵਿਉਂਤ? ਸਾਡੇ ਵਲੋਂ ਵੀ ਗੋਲੀਬੰਦੀ ਦਾ ਫੈਸਲਾ ਵਾਪਸ। ਬਦਲਾ ਲਵਾਂਗੇ।

ਦਿੱਲੀ ਸਰਕਾਰ ਨੇ ਫੈਸਲਾ ਕੀਤਾ ਕਿ ਲੰਕਾ ਦੇ ਤਮਿਲਾਂ ਨੂੰ ਦਬਾਉਣ ਵਾਸਤੇ ਉਥੇ ਸਰਕਾਰ ਦੀ ਮਦਦ ਕਰਾਂਗੇ। ਤਮਿਲਨਾਡੂ ਦੇ ਤਮਿਲ ਸੜਕਾਂ ਉਪਰ ਉਤਰ ਆਏ, ਜਲੂਸ ਨਿਕਲਣ ਲੱਗੇ। ਇਕ ਇਕ ਕਰਕੇ ਸਾਰੇ ਖਾੜਕੂ ਨੇਤਾ ਭਾਰਤੋਂ ਬਾਹਰ ਖਿਸਕਣ ਲੱਗੇ। ਬਾਲਾਸਿੰਘਮ ਪਤਨੀ ਸਮੇਤ ਲੰਡਨ ਚਲਾ ਗਿਆ। ਪ੍ਰਭਾਕਰਨ ਭਾਰਤ ਵਿਚ ਹੀ ਰੂਪੋਸ਼ ਹੋ ਗਿਆ। ਭਾਰਤ ਨੇ ਧੋਖਾ ਕੀਤਾ। ਬਾਲਾਸਿੰਘਮ ਦੇ ਭਾਰਤ ਦਾਖਲ ਹੋਣ ਤੇ ਪਾਬੰਦੀ ਲਾ ਦਿੱਤੀ। ਪ੍ਰਭਾਕਰਨ ਨੇ ਕਿਹਾ- ਬਾਲਾ ਵਿਰੁੱਧ ਪਾਬੰਦੀ ਨਾ ਚੁਕੀ ਤਾਂ ਮੇਰਾ ਭਾਰਤ ਨਾਲ ਕੋਈ ਵਾਹ ਵਾਸਤਾ ਨਹੀਂ। ਅਖਬਾਰ ਨੂੰ ਕਿਹਾ- ਮੇਰਾ ਗੱਲਬਾਤ ਵਿਚ ਪਹਿਲੋਂ ਹੀ ਭਰੋਸਾ ਨਹੀਂ ਸੀ। ਆਜ਼ਾਦ ਹੋਣ ਵਾਸਤੇ ਲੜਾਈ ਦਾ ਭਾਰ ਮੈਂ ਅਗਲੀ ਪੀੜ੍ਹੀ ਉਤੇ ਪਾਉਣਾ ਤਾਂ ਨਹੀਂ ਸੀ ਚਾਹੁੰਦਾ, ਪਰ ਜੇ ਅਸੀਂ ਕਾਮਯਾਬ ਨਾ ਹੋਏ, ਅਗਲੀ ਪੀੜ੍ਹੀ ਯੁੱਧ ਲੜੇਗੀ। ਅਖਬਾਰਨਵੀਸ ਨੇ ਪੁੱਛਿਆ- ਜੇ ਭਾਰਤ ਨੇ ਮਦਦ ਦੇਣੀ ਬੰਦ ਕਰ ਦਿੱਤੀ? ਉਸ ਨੇ ਕਿਹਾ- ਅਸੀਂ ਭਾਰਤੀ ਸ਼ਹਿ ਤੇ ਹਥਿਆਰ ਥੋੜਾ ਚੁਕੇ ਨੇ, ਮਰਜ਼ੀ ਨਾਲ ਚੁਕੇ। ਭਾਰਤੀ ਮਦਦ ਨਾਲ ਸਾਨੂੰ ਹੌਸਲਾ ਜਰੂਰ ਮਿਲਦਾ ਸੀ। ਲੜਾਈ ਤਾਂ ਆਪਣੀ ਅਸੀਂ ਆਪ ਲੜਾਂਗੇ।

ਪ੍ਰਭਾਕਰਨ ਦੇ ਘਰ ਪਹਿਲਾਂ ਬੇਟਾ ਫਿਰ ਧੀ ਦਾ ਜਨਮ ਹੋਇਆ। ਦੋਹਾਂ ਦੇ ਨਾਮ ਸ਼ਹੀਦ ਖਾੜਕੂਆਂ ਵਾਲੇ ਰੱਖੇ ਗਏ। ਜਾਫਨਾ ਵਿਚ ਉਸ ਦਾ ਸਿੱਕਾ ਚਲਦਾ ਸੀ, ਵਪਾਰੀਆਂ ਤੋਂ ਟੈਕਸ ਉਗਰਾਹੁੰਦਾ। ਅਕਤੂਬਰ 1986 ਵਿਚ ਮਿਲਟਰੀ ਨੇ ਉਸਦਾ ਕਮਾਂਡਰ ਵਿਕਟਰ ਮਾਰ ਦਿੱਤਾ, ਜਨਾਜ਼ੇ ਵਿਚ ਵੀਹ ਹਜ਼ਾਰ ਲੋਕ ਸ਼ਾਮਲ ਹੋਏ।

ਪ੍ਰਭਾਕਰਨ ਨੇ ਭਾਰਤ ਤੋਂ ਹਥਿਆਰ ਮੰਗੇ, ਸਰਕਾਰ ਨੇ ਕਿਹਾ– ਹਥਿਆਰ ਦੇ ਦਿਆਂਗੇ, ਇਸ ਸ਼ਰਤ ਤੇ ਕਿ ਭਾਰਤੀ ਸੈਨਾ ਦੇ ਦੋ ਅਫਸਰ ਖਾੜਕੂਆਂ ਵਿਚ ਰਹਿ ਕੇ ਲਿਟੇ ਦਾ ਕੰਮਕਾਜ ਦੇਖਣਗੇ। ਪ੍ਰਭਾਕਰਨ ਚਾਹੁੰਦਾ ਨਹੀਂ ਸੀ ਪਰ ਕੌੜਾ ਘੁਟ ਭਰਕੇ ਹਾਂ ਕਰ ਦਿੱਤੀ। ਰੇਡੀਓ ਸਟੇਸ਼ਨ ਤੋਂ ਬਾਦ ਪ੍ਰਭਾਕਰਨ ਨੇ ਆਪਣਾ ਟੀਵੀ ਸਟੇਸ਼ਨ ਵੀ ਚਲਾ ਦਿੱਤਾ, ਸਟੰਟ ਫਿਲਮਾਂ ਦਿਖਾਈਆਂ ਜਾਂਦੀਆਂ, ਪ੍ਰਭਾਕਰਨ ਦੇ ਭਾਸ਼ਣ ਬ੍ਰੋਡਕਾਸਟ ਹੁੰਦੇ। ਥਾਂ ਥਾਂ ਖਾੜਕੂ ਅਦਾਲਤਾਂ ਚਾਲੂ ਕੀਤੀਆਂ, ਕੰਧਾਂ ਤੇ ਡੱਬੇ ਲਟਕਾਏ ਹੁੰਦੇ, ਆਪਣੀਆਂ ਤਕਲੀਫਾਂ, ਆਪਣੇ ਸੁਝਾਅ ਲਿਖ ਕੇ ਇਨ੍ਹਾਂ ਵਿਚ ਪਾਉ। ਬਾਕੀ ਨਿਕੇ ਮੋਟੇ ਖਾੜਕੂ ਗਰੁੱਪ ਖਤਮ ਹੋ ਗਏ, ਹਥਿਆਰ ਅਤੇ ਪੈਸਾ ਵਧੀਕ ਆਉਣ ਲੱਗਾ। ਭਰਤੀ ਵਧਣ ਲੱਗੀ।

ਸਤੰਬਰ 1986 ਵਿਚ *'ਦ ਹਿੰਦੂ'* ਅਖਬਾਰ ਨੇ ਉਸਦੀ ਲੰਮੀ ਇੰਟਰਵਿਊ ਛਾਪੀ, ਇਕ ਸਵਾਲ– ਕੀ ਤੁਸੀਂ ਵਾਕਈ ਆਜ਼ਾਦ ਤਮਿਲ ਦੇਸ ਲੈਕੇ ਸੰਤੁਸ਼ਟ ਹੋਵੋਗੇ ਕਿ ਸਿਆਸਤਦਾਨ ਜਿਵੇਂ ਕਰਦੇ ਹੁੰਦੇ ਨੇ, ਮੰਗ ਵਡੀ, ਸੌਦੇਬਾਜ਼ੀ ਉਸ ਤੋਂ ਹੇਠਾ ਮੁਕਾ ਲਈ, ਇੰਜ ਕਰੋਗੇ? ਪ੍ਰਭਾਕਰਨ ਨੇ ਕਿਹਾ– ਤੁਸੀਂ ਤਮਿਲ ਸਿਆਸੀ ਪਾਰਟੀਆਂ ਦਾ ਨਹੀਂ ਸਾਡਾ ਵਿਹਾਰ ਦੇਖੋ, ਤੀਹ ਸਾਲ ਦੇ ਹਥਿਆਰਬੰਦ ਯੁੱਧ ਤੋਂ ਅਸੀਂ ਕਦੀ ਇਧਰ ਉਧਰ ਹੋਏ? ਧੱਕੇ ਨਾਲ ਭਾਰਤ ਸਾਨੂੰ ਗਲਬਾਤ ਲਈ ਮਜਬੂਰ ਕਰਦਾ ਹੈ। ਸਾਨੂੰ ਪਤੈ ਸਿੰਘਲੀ ਸਰਕਾਰ ਨੇ ਵਿਚਾਰ ਵਟਾਂਦਰੇ ਨਾਲ ਕੱਖ ਨਹੀਂ ਦੇਣਾ। ਸਾਡਾ ਸਟੈਂਡ ਸਾਫ ਹੈ– ਸੁਤੰਤਰ ਤਮਿਲ ਦੇਸ ਜਿਸਦਾ ਕੋਈ ਬਦਲ ਨਹੀਂ।

ਅਕਤੂਬਰ ਦੇ ਅਖੀਰਲੇ ਦਿਨੀ ਭਾਰਤ ਨੇ ਜਦੋਂ ਕਿਹਾ ਕਿ ਲੰਕਾ ਨਾਲ ਵਾਰਤਾ ਮੁੜ ਸ਼ੁਰੂ ਹੋਵੇਗੀ ਤਾਂ ਪ੍ਰਭਾਕਰਨ ਨੇ ਸਾਫ ਕਿਹਾ– ਜਨਵਰੀ 1987 ਵਿਚ ਅਸੀਂ ਤਮਿਲ ਬਹੁਗਿਣਤੀ ਇਲਾਕੇ ਦੇ ਸਿਵਿਲ ਪ੍ਰਸ਼ਾਸਨ ਦਾ ਪ੍ਰਬੰਧ ਸੰਭਾਲ ਕੇ ਫਿਰ ਆਪਣੀ ਕਰੰਸੀ ਛਾਪ ਕੇ ਜਾਰੀ ਕਰਾਂਗੇ। ਲੰਕਾ ਨੇ ਭਾਰਤ ਅੱਗੇ ਰੋਸ ਜ਼ਾਹਰ ਕੀਤਾ ਕਿ ਇਹ ਖਾੜਕੂ ਭਾਰਤ ਨੇ ਸਿਰ ਚੜ੍ਹਾ ਰੱਖੇ ਹਨ। ਇਕ ਨਵੰਬਰ ਨੂੰ ਮਦਰਾਸ ਦੇ ਬਜ਼ਾਰ ਵਿਚ ਕਿਸੇ ਭਾਰਤੀ ਨਾਲ ਲੰਕਾ ਦੇ ਖਾੜਕੂ ਦਾ ਤਕਰਾਰ ਹੋ ਗਿਆ। ਗੋਲੀ ਚੱਲੀ, ਭਾਰਤੀ ਮਾਰਿਆ ਗਿਆ। ਭਾਰਤੀ ਤਮਿਲਾਂ ਵਿਚ ਰੋਸ ਫੈਲਿਆ, ਲਿਟੇ ਦੇ ਬੰਦਿਆਂ ਉਪਰ ਗੁੰਡਾਗਰਦੀ, ਨਸ਼ਾ ਤਸਕਰੀ ਦੇ ਦੋਸ਼ ਲੱਗੇ।

ਮੁੱਖ ਮੰਤਰੀ ਐਮ.ਜੀ.ਆਰ. ਨੇ ਸਾਰੇ ਖਾੜਕੂ ਲੀਡਰਾਂ ਦੀ ਮੀਟਿੰਗ ਸੱਦ ਲਈ। ਮੁੱਖ ਮੰਤਰੀ ਅਤੇ ਉਸਦਾ ਪੁਲਸ ਚੀਫ ਗੁੱਸੇ ਵਿਚ ਸਨ। ਸੀ.ਐਮ. ਨੇ ਕਿਹਾ– ਅਸੀਂ ਤੁਹਾਡੀ ਮਹਿਮਾਂਨਿਵਾਜ਼ੀ ਕੀਤੀ, ਤੁਸੀਂ ਸਾਡੇ ਉਪਰ ਬੰਦੂਕ ਤਾਣੀ, ਇਹ ਸਿਲਾ ਮਿਲਿਆ? ਹੁਣ ਨੀਂ ਮੈਂ ਤੁਹਾਨੂੰ ਭਾਰਤੀ ਧਰਤੀ ਤੇ ਰਹਿਣ ਦੇਣਾ, ਖੇਡ ਖਤਮ। ਭਿੰਨ ਭਿੰਨ ਗੁੱਟਾਂ ਦੇ ਖਾੜਕੂ ਸੁੰਨ ਹੋ ਗਏ। ਪ੍ਰਭਾਕਰਨ ਨੇ ਸੰਤੁਲਨ ਕਾਇਮ ਰਖਦਿਆਂ ਕਿਹਾ– ਅਸੀਂ ਤੁਹਾਡੀ ਮਦਦ ਦੇ ਕਦਰਦਾਨ ਹਾਂ। ਕਿਸੇ ਇਕ ਅੱਧ ਪਾਗਲ ਤੋਂ ਗੋਲੀ ਚੱਲ ਗਈ, ਸ਼ਰਮਿੰਦਾ ਹਾਂ, ਪਰ ਇਸ ਦੀ ਸਜ਼ਾ ਸਭ ਨੂੰ ਦੇਣੀ ਵਾਜਬ ਹੋਏਗੀ? ਤੁਸੀਂ ਇਥੋਂ ਧੱਕ ਦਿਉਗੇ ਤਾਂ ਇਸ ਦਾ ਮਤਲਬ ਇਹੋ ਹੋਇਆ ਕਿ ਅਸੀਂ ਸਮੁੰਦਰ ਵਿਚ ਕੁੱਦ ਕੇ ਖੁਦਕੁਸ਼ੀ ਕਰ ਲਈਏ। ਠੀਕ ਹੈ। ਇਹੋ ਸਹੀ। ਅਸੀਂ ਤਾਂ ਪਹਿਲੋਂ ਹੀ ਆਪਣੇ ਗਲਾਂ ਵਿਚ ਮੌਤ ਬੰਨ੍ਹੀ ਫਿਰ ਰਹੇ ਹਾਂ।

8 ਨਵੰਬਰ 1987 ਨੂੰ ਅੰਮ੍ਰਿਤ ਵੇਲੇ ਤਮਿਲਨਾਡੂ ਪੁਲਸ ਨੇ ਸਾਰੇ ਖਾੜਕੂ ਨੇਤਾ ਗ੍ਰਿਫਤਾਰ ਕਰ ਲਏ ਸਮੇਤ ਪ੍ਰਭਾਕਰਨ ਦੇ। ਉਸ ਨੂੰ ਥਾਣੇ ਲਿਜਾਇਆ ਗਿਆ, ਫਿੰਗਰ ਪ੍ਰਿੰਟ ਲਏ ਗਏ, ਟਿਕਾਣਿਆਂ ਬਾਰੇ ਸਵਾਲ ਪੁਛੇ, ਕਿਸ ਕਿਸ ਭਾਰਤੀ ਲੀਡਰ ਨਾਲ ਵਾਕਫੀ ਹੈ ਆਦਿਕ। ਸਾਰਿਆਂ ਨੂੰ ਲੱਗਾ ਭਾਰੀ ਹੱਤਕ ਹੋਈ ਹੈ। ਕੁਝ ਦਿਨਾ ਬਾਦ ਸਾਰੇ ਛੱਡ ਦਿੱਤੇ ਪਰ ਪ੍ਰਭਾਕਰਨ

ਅਤੇ ਬਾਲਾਸਿੰਘਮ ਨੂੰ ਹਾਊਸ ਅਰੈਸਟ ਕੀਤੀ ਰੱਖਿਆ। ਲੰਕਾ ਸਰਕਾਰ ਬਾਗੋ ਬਾਗ ਹੋਈ ਜਦੋਂ ਐਲਾਨ ਹੋਇਆ ਕਿ ਖਤਰਨਾਕ ਹਥਿਆਰਾਂ ਦੇ ਜ਼ਖੀਰੇ ਫੜ ਲਏ ਹਨ ਜਿਨ੍ਹਾ ਵਿਚ ਮਿਜ਼ਾਈਲਾਂ, ਮਾਈਨਾ, ਏਕੇ ਸੰਤਾਲੀ ਰਫਲਾਂ, ਰਾਕਟ ਲਾਂਚਰ, ਦੋ ਇੰਚੀ ਮਾਰਟਰਜ਼, ਗਰਨੇਡ, ਪਸਤੌਲ, ਕਾਰਤੂਸ ਹਨ।

ਪ੍ਰਭਾਕਰਨ ਦਾ ਬਿਆਨ ਆਇਆ- ਭਾਰਤ ਨੇ ਧੋਖਾ ਕੀਤਾ, ਸਾਡੀ ਹੱਤਕ ਹੋਈ ਹੈ। ਇਥੇ ਰਹਿ ਕੇ ਬੇਇਜ਼ਤ ਹੋਣ ਨਾਲੋਂ ਤਾਂ ਬਿਹਤਰ ਹੈ ਮੈਂ ਆਪਣੇ ਦੇਸ ਲੰਕਾ ਵਿਚ ਜਾਕੇ ਯੁੱਧ ਲੜਦਾ ਹੋਇਆ ਸ਼ਹੀਦ ਹੋਵਾਂ।

ਪ੍ਰਭਾਕਰਨ ਨੂੰ ਐਮ.ਜੀ.ਆਰ. ਦਾ ਸੁਨੇਹਾ ਆਇਆ- ਬੰਗਲੌਰ ਵਿਚ ਲੰਕਾ ਰਾਸ਼ਟਰਪਤੀ ਜੈਵਰਧਨੇ ਨਾਲ ਮੀਟਿੰਗ ਕਰਾਵਾਂ? ਇਸ ਸੁਨੇਹੇ ਦਾ ਮਤਲਬ ਸੀ ਕਿ ਪ੍ਰਭਾਕਰਨ ਇਕੋ ਇਕ ਤਮਿਲ ਨੇਤਾ ਸੀ ਜਿਸ ਨਾਲ ਬੈਠ ਕੇ ਕੋਈ ਫੈਸਲਾ ਹੋ ਸਕੇ, ਸਿਆਸੀ ਲੀਡਰ ਅੰਮ੍ਰਿਤ ਲਿੰਗਮ ਪਿਛੇ ਰਹਿ ਗਿਆ। ਜੈਵਰਧਨੇ ਨਾਲ ਮਿਲਣ ਤੋਂ ਪਹਿਲਾਂ ਪ੍ਰਭਾਕਰਨ ਐਮ.ਜੀ.ਆਰ. ਨੂੰ ਮਿਲਿਆ, ਸਲਾਹ ਮੰਗੀ। ਐਮ.ਜੀ.ਆਰ. ਨੇ ਕਿਹਾ- ਜੋ ਲੈ ਸਕਦੇ ਹੋ ਲੈ ਲਉ। ਰੋਜ਼ ਰੋਜ਼ ਮੌਕੇ ਨੀਂ ਆਇਆ ਕਰਦੇ। ਪ੍ਰਭਾਕਰਨ ਖਾਮੋਸ਼ ਰਿਹਾ।

ਮੀਟਿੰਗ ਵਿਚ ਭਾਰਤੀ ਵਿਦੇਸ਼ ਮੰਤਰੀ ਨਟਵਰ ਸਿੰਘ ਮੌਜੂਦ ਸੀ। ਪ੍ਰਭਾਕਰਨ ਨੇ ਕਿਹਾ- ਸੁਤੰਤਰ ਤਮਿਲ ਦੇਸ ਤੋਂ ਘੱਟ ਕੁਝ ਨਹੀਂ। ਸਮਾਂ ਜ਼ਾਇਆ ਕਿਉਂ ਕਰਨਾ? ਨਟਵਰ ਸਿੰਘ ਨੇ ਨਾਰਾਜ਼ਗੀ ਪ੍ਰਗਟਾਈ, ਕਿਹਾ- ਤੁਸੀਂ ਹਰੇਕ ਦਲੀਲ ਨੂੰ ਰੱਦ ਕਰ ਰਹੇ ਹੋ। ਪ੍ਰਭਾਕਰਨ ਨੇ ਕਿਹਾ- ਇੰਦਰਾ ਗਾਂਧੀ ਸਾਡੀ ਮਦਦਗਾਰ ਸੀ। ਉਸ ਨੇ ਜੋ ਵਾਅਦੇ ਕੀਤੇ ਤੁਸੀਂ ਉਨ੍ਹਾਂ ਤੋਂ ਪਿਛੇ ਹਟ ਰਹੇ ਹੋ। ਮੈਨੂੰ ਸ਼ੱਕ ਹੋਣ ਲੱਗਾ ਹੈ ਤੁਹਾਡੇ ਇਰਾਦਿਆਂ ਤੇ। ਤੁਸੀਂ ਮੇਰੇ ਨਾਲ ਹੋ ਕਿ ਮੇਰੇ ਦੁਸ਼ਮਣਾ ਨਾਲ ? ਗੱਲ ਸਾਫ ਕਰੋ।

ਜਦੋਂ ਬਗੈਰ ਕਿਸੇ ਨਤੀਜੇ ਦੇ ਪ੍ਰਭਾਕਰਨ ਮਦਰਾਸ ਵਾਪਸ ਪਰਤਿਆ, ਉਸਦਾ ਸ਼ਕਤੀਸ਼ਾਲੀ ਸੰਚਾਰ ਸਿਸਟਮ ਰੇਡੀਓ ਸੈੱਟ ਪੁਲਸ ਨੇ ਜ਼ਬਤ ਕਰ ਲਿਆ। ਇਸ ਨਾਲ ਉਸ ਦੇ ਖੰਭ ਕੁਤਰੇ ਗਏ। ਉਸਨੇ ਐਮ.ਜੀ.ਆਰ. ਨੂੰ ਕਿਹਾ- ਇਹ ਤੁਹਾਡੀ ਪੁਲਸ ਦਾ ਕੰਮ ਹੈ ਸੀਐਮ ਸਾਹਿਬ। ਹੁਣ ਮੇਰੀ ਜ਼ਿੰਦਗੀ ਵੀ ਸੁਰੱਖਿਅਤ ਨਹੀਂ।

ਉਸ ਨੇ ਕਿਹਾ - ਠੀਕ ਹੈ, ਮੈਂ ਲੰਕਾ ਚਲਾ ਜਾਂਦਾ ਹਾਂ, ਮੇਰਾ ਸੰਚਾਰ ਸਿਸਟਮ ਮੇਰੇ ਹਵਾਲੇ ਕਰੋ। ਉਸ ਦੀ ਗੱਲ ਗੌਲੀ ਨਾ ਗਈ, ਉਸਨੇ ਭੁਖ ਹੜਤਾਲ ਕਰ ਦਿੱਤੀ। ਪਾਣੀ ਵੀ ਨਹੀਂ ਪੀਏਗਾ। ਭੁਖ ਹੜਤਾਲ ਦੀ ਖਬਰ ਸੁਣ ਕੇ ਤਮਿਲਨਾਡੂ ਦੇ ਲੋਕ ਉਸ ਦੇ ਹੱਕ ਵਿਚ ਨਿਕਲ ਪਏ। ਪ੍ਰਾਂਤ ਦੇ ਸਾਰੇ ਸਥਾਨਕ ਲੀਡਰ ਪ੍ਰਭਾਕਰਨ ਦੀ ਹਮਾਇਤ ਵਿਚ ਆ ਗਏ। ਐਮ.ਜੀ.ਆਰ. ਕੇਂਦਰ ਸਰਕਾਰ ਵਿਰੁੱਧ ਗੁੱਸਾ ਕੱਢਣ ਲੱਗਾ, ਕੇਂਦਰ ਐਮ.ਜੀ.ਆਰ. ਖਿਲਾਫ ਜ਼ਬਾਨ ਚਲਾਉਣ ਲੱਗਾ। ਭਾਰਤੀ ਤਮਿਲ ਭਾਰਤ ਸਰਕਾਰ ਖਿਲਾਫ ਅੱਗ ਉਗਲਣ ਲੱਗੇ। ਐਮ.ਜੀ.ਆਰ. ਨੇ ਬਾਲਾਸਿੰਘਮ ਨੂੰ ਬੁਲਾ ਕੇ ਕਿਹਾ- ਵਰਤ ਖੁਲਵਾਉ। ਬਾਲਾ ਨੇ ਕਿਹਾ- ਖੁਲ੍ਹ ਜਾਏਗਾ, ਸੰਚਾਰ ਸੈੱਟ ਦਵਾਉ। 24 ਘੰਟਿਆ ਅੰਦਰ ਹਾਲਤ ਏਨੀ ਗਰਮ ਹੋ ਗਈ ਕਿ ਮੁਖ ਮੰਤਰੀ ਨੇ ਪੁਲਸ ਨੂੰ ਹੁਕਮ ਦਿੱਤਾ- ਇਸਦਾ ਰੇਡੀਓ ਸਿਸਟਮ ਅਤੇ ਇਹਦੇ ਹਥਿਆਰ ਵਾਪਸ ਕਰੋ। ਪੁਲਸ ਨੇ ਸਭ ਕੁਝ ਵਾਪਸ ਭੇਜ ਦਿੱਤਾ, ਜਿਹੜੇ ਹਥਿਆਰ ਪ੍ਰਭਾਕਰਨ ਤੋਂ ਨਹੀਂ ਹੋਰਾਂ ਤੋਂ ਫੜੇ ਸਨ ਉਹ ਵੀ ਦੇ ਦਿੱਤੇ। ਇਕ ਭਾਰਤੀ ਤਮਿਲ ਨੇਤਾ ਤੋਂ ਜੂਸ ਦਾ ਗਲਾਸ ਲੈ ਕੇ ਵਰਤ ਖਤਮ ਤਾਂ ਕਰ ਦਿੱਤਾ ਪਰ ਭਾਰਤੀਆਂ ਉਪਰੋਂ ਸਦਾ ਲਈ ਉਸ ਦਾ ਇਤਬਾਰ ਜਾਂਦਾ ਰਿਹਾ। ਇਕ ਪਤਰਕਾਰ ਭਗਵਾਨ ਸਿੰਘ ਨੂੰ ਇੰਟਰਵਿਊ ਵਿਚ ਕਿਹਾ- ਪੁਲਸ ਨੇ ਮੇਰੀ ਤਫਤੀਸ਼ ਕੀਤੀ। ਵੀਡੀ ਬਣਾਈ, ਇਸ ਤੋਂ

ਵਧੀਕ ਜ਼ਿਲਤ ਕੀ ਹੋ ਸਕਦੀ ਹੈ? ਹੁਣ ਮੈਂ ਲੰਕਾ ਵਿਚ ਲੜਾਂਗਾ। ਤਮਿਲ ਦੇਸ ਤੋਂ ਘਟ ਕਿਸੇ ਮੁਦੇ ਤੇ ਸਬਰ ਨਹੀਂ। ਭਗਵਾਨ ਸਿੰਘ ਨੇ ਪੁੱਛਿਆ– ਕਿੰਨਾ ਚਿਰ ਹੋਰ ਇਥੇ ਰਹੋਗੇ? -ਹੱਸ ਪਿਆ, ਕਿਹਾ– ਤੁਹਾਡਾ ਕੀ ਖਿਆਲ ਐ ਮੈਂ ਆਪਣਾ ਟੂਰ ਪ੍ਰੋਗਰਾਮ ਛਪਵਾ ਕੇ ਤੁਰਾਂਗਾ? ਜਦੋਂ ਕੁਝ ਦਿਨ ਤੁਸੀਂ ਮੈਨੂੰ ਇਥੋਂ ਗੈਰ ਹਾਜ਼ਰ ਪਾਓਗੇ ਤਾਂ ਜਾਣਨਾ ਮੈਂ ਲੰਕਾ ਚਲਾ ਗਿਆ। ਬਸ।

ਆਪਣੇ ਭਾਰਤੀ ਮੇਜ਼ਬਾਨ ਨੇਡੂਰਮਨ ਨਾਲ 2 ਜਨਵਰੀ 1987 ਨੂੰ ਉਸ ਨੇ ਚਾਰ ਘੰਟੇ ਲੰਮੀ ਗੱਲਬਾਤ ਕਰਦਿਆਂ ਕਿਹਾ– ਰਾਜੀਵ ਗਾਂਧੀ ਨਾਰਾਜ਼ ਹੈ, ਜੋ ਉਹ ਚਾਹੁੰਦਾ ਹੈ ਮੈਨੂੰ ਮਨਜ਼ੂਰ ਨਹੀਂ। ਲਿਫਾਫੇਬਾਜ਼ੀ ਕਰਦੈ। ਮੈਂ ਨਹੀਂ ਮੰਨਿਆ, ਹੁਣ ਉਹ ਮੈਨੂੰ ਮਰਵਾਉਣਾ ਚਾਹੁੰਦੈ, ਸਾਡੇ ਹੀ ਕਿਸੇ ਖਾੜਕੂ ਗਰੁੱਪ ਤੋਂ ਕਤਲ ਕਰਾਉਣ ਦੀ ਵਿਉਂਤ ਹੈ। ਚਾਰ ਦਿਨਾ ਦੇ ਅੰਦਰ ਅੰਦਰ ਮੈਂ ਭਾਰਤ ਛੱਡ ਦੇਣਾ ਹੈ, ਕੇਵਲ ਤੁਹਾਨੂੰ ਦੱਸਿਐ, ਕਿਸੇ ਨੂੰ ਪਤਾ ਨਾ ਲੱਗੇ।

ਅਗਲੇ ਦਿਨ ਨੇਡੂਰਮਨ ਫਿਰ ਪ੍ਰਭਾਕਰਨ ਦੇ ਕਮਰੇ ਵਿਚ ਗਿਆ ਜਿਥੇ ਉਹ ਆਪਣੇ ਲਿਟੇ ਸਹਿਯੋਗੀਆਂ ਨਾਲ ਰਲ ਮਿਲ ਕੇ ਸਾਇਨਾਇਡ ਦੇ ਕੈਪਸੂਲ ਭਰ ਰਿਹਾ ਸੀ। ਚਾਰ ਜਨਵਰੀ ਨੂੰ ਹਥਿਆਰਬੰਦ ਗਾਰਡਾਂ ਸਣੇ ਉਹ ਜਾਫਨਾ ਵੱਲ ਚਲ ਪਿਆ। ਉਸ ਨੇ 1973 ਵਿਚ ਲੰਕਾ ਛੱਡਿਆ ਸੀ। 1987 ਵਿਚ ਭਾਰਤ ਛੱਡ ਦਿੱਤਾ। ਇਕ ਵਾਰ ਮੁੜ ਕੇ ਤਮਿਲਨਾਡੂ ਦਾ ਕਿਨਾਰਾ ਦੇਖਿਆ। ਆਪਣੇ ਸਾਥੀਆਂ ਨੂੰ ਹੌਲੀ ਦੇਣੀ ਕਿਹਾ– ਅਸੀਂ ਦਹਿਸ਼ਤਗਰਦ ਨਹੀਂ, ਆਜ਼ਾਦੀ ਸੰਗਰਾਮੀਏ ਹਾਂ।

ਲੰਕਾ ਵਿਚ ਪਤਾ ਨਹੀਂ ਲੱਗਾ ਪ੍ਰਭਾਕਰਨ ਪੁੱਜ ਗਿਆ ਪਰ ਤਮਿਲਨਾਡੂ ਪੁਲਸ ਨੂੰ ਪਤਾ ਲੱਗ ਗਿਆ। ਮੁੱਖ ਮੰਤਰੀ ਨੇ ਬਾਲਾਸਿੰਘਮ ਕੋਲ ਸਨੇਹਾ ਭੇਜਿਆ ਕਿ ਮਿਲੇ, ਉਹ ਨਹੀਂ ਗਿਆ, ਵਾਪਸ ਸੁਨੇਹਾ ਭੇਜ ਦਿੱਤਾ– ਆਪਣੀ ਪੁਲਸ ਨੂੰ ਕਹੋ ਮੇਰੇ ਤੋਂ ਦੂਰ ਰਹੇ, ਜੇ ਚੱਕਰ ਕੱਟਣੋ ਨਾ ਹਟੀ ਮੈਂ ਵੀ ਇਥੇ ਨਹੀਂ ਰਹਿਣਾ।

17 ਅਪ੍ਰੈਲ 1987 ਨੂੰ ਗੁੱਡ ਫਰਾਈਡੇ ਦੇ ਦਿਨ ਲਿਟੇ ਨੇ ਵੱਡੀ ਖੂਨੀ ਵਾਰਦਾਤ ਕੀਤੀ। ਕੋਲੰਬੋ ਨੂੰ ਜਾਂਦੀ ਸੜਕ ਉਤੇ ਜਾ ਰਹੇ ਵਾਹਨਾ ਨੂੰ ਰੋਕ ਰੋਕ ਸਿੰਘਲੀ ਮੁਸਾਫਰ ਉਤਾਰੇ ਅਤੇ ਗੋਲੀਆਂ ਨਾਲ ਭੁੰਨ ਦਿੱਤੇ। ਕੁੱਲ 126 ਮੌਤਾਂ ਵਿਚੋਂ 75 ਫੌਜੀਆਂ ਦੀਆਂ ਲਾਸ਼ਾਂ ਮਿਲੀਆਂ ਜਿਹੜੇ ਛੁੱਟੀ ਕੱਟਣ ਸਿਵਲ ਕੱਪੜਿਆਂ ਵਿਚ ਘਰ ਜਾ ਰਹੇ ਸਨ। ਤਿੰਨ ਦਿਨ ਬਾਦ ਘਰਾਂ ਵਿਚੋਂ ਬਾਹਰ ਧੂ ਕੇ 18 ਸਿੰਘਲੀ ਮਾਰੇ, ਫਿਰ ਕੋਲੰਬੋ ਬਸ ਅਡੇ ਉਪਰ ਭਿਆਨਕ ਬੰਬ ਧਮਾਕਾ, 100 ਮਰੇ 300 ਜ਼ਖਮੀ ਹੋਏ। ਜੈਵਰਧਨੇ ਗੱਜਿਆ– ਭਾਰਤ ਸਾਨੂੰ ਗੱਲਬਾਤ ਵਾਸਤੇ ਕਹਿ ਰਿਹਾ ਹੈ, ਇਨ੍ਹਾਂ ਖੂਨੀਆਂ ਨਾਲ ਗੱਲ ਕਰਾਂ? ਉਸ ਨੇ ਜਾਫਨਾ ਦੇ ਪਿੰਡਾਂ ਉਪਰ ਹਵਾਈ ਹਮਲੇ ਕਰਵਾਏ। ਅਣਗਿਣਤ ਤਮਿਲ ਘਰ ਛਡ ਕੇ ਮੰਦਰਾਂ ਚਰਚਾਂ ਵਿਚ ਆ ਗਏ। ਪ੍ਰਭਾਕਰਨ ਦਾ ਪਿੰਡ ਬੰਦਰਗਾਹ ਲਾਗੇ ਸੀ, ਨੇਵੀ ਨੇ ਉਥੇ ਭਾਰੀ ਬੰਬਾਰੀ ਕੀਤੀ। ਭਾਰਤੀ ਨੀਤੀ ਨਾ ਖਾੜਕੂਆ ਨੂੰ ਪਸੰਦ ਨਾ ਲੰਕਾ ਸਰਕਾਰ ਨੂੰ।

ਮਈ ਦਿਨ ਪ੍ਰਭਾਕਰਨ ਦਾ ਭਾਸ਼ਣ ਰੇਡੀਓ ਅਤੇ ਟੀਵੀ ਉਪਰ ਨਸ਼ਰ ਹੋਇਆ, ਕਹਿ ਰਿਹਾ ਸੀ– ਕੋਈ ਗੱਲਬਾਤ ਨਹੀ, ਕੋਈ ਸਮਝੌਤਾ ਨਹੀਂ। ਲੰਕਾ ਸਰਕਾਰ ਜਾਫਨਾ ਨੂੰ ਆਜ਼ਾਦ ਕਰਨ ਦਾ ਐਲਾਨ ਕਰੇ। ਸਰਕਾਰ ਉਪਰ ਐਲਾਨ ਦਾ ਅਸਰ ਨਹੀਂ, 26 ਮਈ ਨੂੰ ਨੇਵੀ, ਆਰਮੀ ਅਤੇ ਏਅਰਫੋਰਸ, ਤਿੰਨਾ ਸੈਨਾਵਾਂ ਨੇ ਜਾਫਨਾ ਉਤੇ ਹਮਲਿਆਂ ਦੀ ਹਨੇਰੀ ਲਿਆ ਦਿੱਤੀ। ਲੋਕ ਚਰਚਾਂ ਮੰਦਰਾਂ ਵੱਲ ਦੌੜੇ, ਉਥੇ ਵੀ ਬੰਬ ਸੁਟੇ ਗਏ। ਆਬਾਦੀਆਂ ਵਿਚੋਂ ਸੈਂਕੜੇ ਸ਼ੱਕੀ ਜੁਆਨ ਬੰਦੀ ਬਣਾ ਕੇ ਗੋਲੀਆਂ ਨਾਲ ਫੁੰਡ ਦਿੱਤੇ। ਲਿਟੇ ਨੇ ਇਸ ਖੂਨੀ ਆਪ੍ਰੇਸ਼ਨ ਪਿਛੇ ਰਾਅ ਨੂੰ ਜ਼ਿਮੇਵਾਰ ਠਹਿਰਾਇਆ।

ਜਾਫਨਾ ਵਿਚ ਸਾਰਾ ਕਾਰੋਬਾਰ ਠੱਪ ਹੋਣ ਕਰਕੇ ਕਾਲ ਵਰਗੀ ਹਾਲਤ ਹੋ ਗਈ। ਭਾਰਤ ਸਰਕਾਰ ਨੇ ਕਿਸ਼ਤੀਆਂ ਰਾਹੀਂ ਰਾਹਤ ਭੇਜੀ ਪਰ ਲੰਕਾ ਦੇ ਫੌਜੀਆਂ ਨੇ ਕਿਸ਼ਤੀਆਂ ਰੋਕ ਲਈਆਂ। ਅਗਲੇ ਦਿਨ ਭਾਰਤੀ ਹੈਲੀਕਾਪਟਰਾਂ ਨੇ 25 ਟਨ ਖਾਣ ਸਮੱਗਰੀ ਦੇ ਪੈਕਟ ਜਾਫਨਾ ਵਿਚ ਸੁੱਟੇ। ਭਾਰਤ ਨੇ ਧਮਕੀ ਦਿੱਤੀ- ਜੇ ਸਾਡੇ ਜਹਾਜ਼ਾਂ ਨੂੰ ਨੁਕਸਾਨ ਪੁੱਜਾ ਅਸੀਂ ਹਮਲਾ ਕਰ ਦਿਆਂਗੇ। ਜੈਵਰਧਨੇ ਨੇ ਇਸ ਕਾਰਵਾਈ ਵਿਰੁੱਧ ਕਿਹਾ- ਭਾਰਤ ਦਾਦਾਗਿਰੀ ਕਰ ਰਿਹਾ ਹੈ। ਅਸੀਂ ਅਮਨ ਚਾਹੁੰਦੇ ਹਾਂ, ਇਹ ਕਿਸ ਤਰ੍ਹਾਂ ਦਾ ਅਮਨ ਹੈ ਜਿਹੜਾ ਭਾਰਤੀ ਹਵਾਈ ਸੈਨਾ ਦੇ ਜਹਾਜ਼ ਵਿਚ ਚੜ੍ਹ ਕੇ ਇਥੇ ਆ ਰਿਹਾ ਹੈ? ਜੂਨ ਵਿਚ ਸਮੁੰਦਰੀ ਜਹਾਜ਼ਾਂ ਰਾਹੀਂ ਜਾਫਨਾ ਵਿਚ ਰਾਹਤ ਸਮੱਗਰੀ ਪੁੱਜੀ, ਲੰਕਾ ਸਰਕਾਰ ਰੋਕ ਨਾ ਸਕੀ। ਪ੍ਰਭਾਕਰਨ ਨੇ ਭਾਰਤ ਨੂੰ ਖੁਸ਼ ਕਰਨ ਲਈ ਅਗਲੇ ਹੁਕਮਾਂ ਤੱਕ ਗੋਲੀਬੰਦੀ ਦਾ ਐਲਾਨ ਕਰ ਦਿੱਤਾ।

ਰਾਹਤ ਸਮੱਗਰੀ ਤਾਂ ਆਈ ਹੀ, ਇਕ ਹੋਰ ਤੁਹਫਾ, ਲੰਕਾ ਵਿਚ ਹਰਦੀਪ ਸਿੰਘ ਪੁਰੀ ਪੁੱਜਾ। ਇਹ ਸਾਬਤ ਸੂਰਤ ਸਰਦਾਰ ਲੰਕਾ ਵਿਚ ਭਾਰਤੀ ਦੂਤਾਵਾਸ ਦੇ ਕੂਟਨੀਤਕ ਸਕੱਤਰ ਜੇ.ਐਨ. ਦੀਕਸ਼ਿਤ ਦਾ ਖਾਸੁਲਖਾਸ ਸੀ। ਹਜ਼ਾਰਾਂ ਤਮਿਲ ਥੱਕੇ ਟੁਟੇ, ਸਾਗਰ ਕੰਢੇ ਖਲੋਤੇ ਸਨ। ਇਕ ਅਧਖੜ ਬੰਦੇ ਨੇ ਪੁਰੀ ਦੇ ਗਲ ਹਾਰ ਪਾਉਂਦਿਆ ਉਚੀ ਆਵਾਜ਼ ਵਿਚ ਨਾਅਰਾ ਲਾਇਆ, ਭਾਰਤ ਮਾਤਾ ਦੀ ਜੈ। ਉਤਰ ਵਿਚ ਭੀੜ ਨੇ ਜੋਰ ਜੋਰ ਦੀ ਨਾਅਰੇ ਲਾਏ- ਤਮਿਲ ਦੇਸ ਜ਼ਿੰਦਾਬਾਦ।

ਲਿਟੇ ਦੇ ਕਮਾਂਡਰ ਪੁਰੀ ਨੂੰ ਮਿਲੇ ਤੇ ਖਾਣ-ਪੀਣ ਦੀਆਂ ਚੀਜ਼ਾਂ ਪ੍ਰਾਪਤ ਕੀਤੀਆਂ। ਮੀਟਿੰਗ ਹੋਈ, ਪੁਰੀ ਨੂੰ ਦੱਸਿਆ ਗਿਆ ਕਿ ਭਾਰਤੀ ਰਵੱਈਆ ਠੀਕ ਨਹੀਂ, ਸਾਨੂੰ ਸਾਡੀ ਲੋੜ ਮੁਤਾਬਕ ਮਦਦ ਨਹੀਂ ਮਿਲਦੀ। ਪੁਰੀ ਨੇ ਕਿਹਾ- ਮੈਂ ਪ੍ਰਭਾਕਰਨ ਨੂੰ ਮਿਲਣਾ ਚਾਹੁੰਨਾ। ਮੁਲਾਕਾਤ ਲਈ ਮਸ਼ਕਾਂ ਸ਼ੁਰੂ ਹੋ ਗਈਆਂ। ਪੁਰੀ ਨੇ ਮਹਿਸੂਸ ਕੀਤਾ ਜੇ ਲੰਕਾ ਦੀ ਫੌਜ ਸ਼ਾਂਤ ਹੋ ਜਾਏ ਤਾਂ ਲਿਟੇ, ਤਮਿਲ ਬਹੁਗਿਣਤੀ ਇਲਾਕਿਆਂ ਵਿਚ ਆਟੋਨਮੀ ਬਾਰੇ ਸੋਚ ਸਕਦੀ ਹੈ। ਇਹ ਸਾਰੀ ਕਾਰਵਾਈ ਮਜਬੂਰੀ ਦੇ ਆਲਮ ਦੀ ਉਪਜ ਸੀ। ਪ੍ਰਭਾਕਰਨ ਨੂੰ ਮਿਲਣ ਵਾਸਤੇ ਜਦੋਂ ਪੁਰੀ ਗੱਡੀ ਵਿਚ ਬੈਠ ਗਿਆ, ਲਿਟੇ ਸਿਪਾਹੀ ਨੇ ਕਿਹਾ- ਤੁਹਾਡੀਆਂ ਅੱਖਾਂ ਉਪਰ ਪੱਟੀ ਬੰਨ੍ਹਾਂਗੇ। ਪੱਟੀ ਬੰਨ੍ਹ ਦਿੱਤੀ। ਰਸਤੇ ਵਿਚ ਸਿਪਾਹੀ ਨੇ ਪੁਰੀ ਨੂੰ ਕਿਹਾ- ਜੇ ਪੱਟੀ ਨਾ ਬੰਨ੍ਹਦੇ ਤਾ ਵੀ ਤੁਹਾਨੂੰ ਰਾਹਾਂ ਦੀਆਂ ਭੁਲ ਭੁੱਲਈਆਂ ਦੀ ਕੋਈ ਸਮਝ ਨਹੀਂ ਲਗਣੀ ਸੀ, ਤਾਂ ਵੀ ਅਹਿਤਿਆਤ ਜਰੂਰੀ ਹੈ।

ਸ਼ਾਮੀ ਨੌ ਵਜੇ ਪੁਰੀ ਪ੍ਰਭਾਕਰਨ ਦੇ ਟਿਕਾਣੇ ਪੁੱਜਾ। ਪ੍ਰਭਾਕਰਨ ਦਰਵਾਜ਼ੇ ਤੇ ਉਸ ਨੂੰ ਲੈਣ ਲਈ ਆਇਆ, ਸ਼ਾਨਦਾਰ ਸਵਾਗਤ। ਪੁਰੀ ਕੁਝ ਕਹਿਣ ਲਗਾ ਸੀ ਕਿ ਪ੍ਰਭਾਕਰਨ ਨੇ ਪਹਿਲਾਂ ਹੀ ਕਿਹਾ- ਭਾਰਤ ਰਾਹੀਂ ਸਾਡਾ ਘਾਣ ਕਰਵਾਇਆ। ਅਸੀਂ ਅੰਮਾ ਇੰਦਰਾ ਦੀ ਪੂਜਾ ਕਰਦੇ ਸਾਂ। ਉਸਦੇ ਬੇਟੇ ਰਾਜੀਵ ਦਾ ਰਵੱਈਆਂ ਸਹੀ ਨਹੀਂ। ਸਾਰੀ ਗਲ ਸੁਣਨ ਪਿਛੋਂ ਪੁਰੀ ਨੇ ਕਿਹਾ- ਅਸੀਂ ਹੁਣ ਵੀ ਤੁਹਾਡੀ ਹਰ ਮਦਦ ਕਰਾਂਗੇ। ਇਕ ਗਲ ਸਾਫ ਕਰ ਦਿਆਂ ਕਿ ਭਾਰਤ ਲੰਕਾ ਦੇ ਟੁਕੜੇ ਨਹੀਂ ਕਰੇਗਾ। ਪ੍ਰਭਾਕਰਨ ਨੇ ਕਿਹਾ- ਅਸੀਂ ਸੁਤੰਤਰ ਦੇਸ ਤੋਂ ਇਲਾਵਾ ਹੋਰ ਕੁਝ ਲੈਣਾ ਵੀ ਨਹੀਂ।

ਪੁਰੀ ਨੇ ਪੁੱਛਿਆ- ਤੁਸੀਂ ਆਪਣੇ ਸ਼ਰੀਕ ਗੁੱਟਾਂ ਦਾ ਸਫਾਇਆ ਕਿਉਂ ਕਰ ਦਿੱਤਾ? ਪ੍ਰਭਾਕਰਨ- ਕਿਉਂਕਿ ਉਹ ਰਾਅ ਨਾਲ ਮਿਲ ਗਏ ਸਨ ਤੇ ਮੇਰਾ ਕਤਲ ਕਰਨਾ ਉਨ੍ਹਾਂ ਦੀ ਮਨਸ਼ਾ ਸੀ। ਪੁਰੀ ਨੇ ਦੱਸਿਆ- ਭਾਰਤ ਲਗਾਤਾਰ ਲੰਕਾ ਉਪਰ ਦਬਾ ਪਾ ਰਿਹਾ ਹੈ ਕਿ ਤਮਿਲਾਂ ਦੀ ਵਖਰੀ ਨਸਲੀ ਹਸਤੀ ਦਾ ਆਦਰ ਕਰੋ, ਤਮਿਲ ਬਹੁਗਿਣਤੀ ਦੇ ਇਲਾਕੇ ਇਕ ਕਰਕੇ ਉਨ੍ਹਾਂ ਦੀ ਵਖਰੀ ਬੋਲੀ, ਵਖਰਾ ਧਰਮ ਅਤੇ ਵਖਰੀ ਵਿਧਾਨ ਸਭਾ ਦਾ ਗਠਨ ਕਰੋ। ਐਲਾਨ ਕਰੋ ਕਿ ਲੰਕਾ ਕੇਵਲ ਸਿੰਘਲੀ

ਬੋਧੀਆਂ ਦੀ ਮਲਕੀਅਤ ਨਹੀਂ। ਤਮਿਲਾਂ ਨੂੰ ਸ਼ਾਨ ਨਾਲ ਜਿਉਣ ਦਾ ਹੱਕ ਹੈ ਪਰ ਬਦਲੇ ਵਿਚ ਉਨ੍ਹਾਂ ਨੂੰ ਵੀ ਹਿੰਸਾ ਤਿਆਗਣੀ ਪਏਗੀ।

ਪ੍ਰਭਾਕਰਨ ਨੇ ਕਿਹਾ- ਕੀ ਸਰਕਾਰ ਜਾਫਨਾ ਵਿਚੋਂ ਫੌਜ ਹਟਾਉਣ ਲਈ ਤਿਆਰ ਹੈ? ਜੇ ਤਮਿਲਾਂ ਨੂੰ ਉਨ੍ਹਾਂ ਦਾ ਬਣਦਾ ਹੱਕ ਮਿਲਦਾ ਹੈ ਮੈਂ ਪਾਗਲ ਹਾਂ ਕਿ ਹਥਿਆਰ ਚੁਕੀ ਫਿਰਾਂ? ਪੁਰੀ ਨੇ ਪੁਛਿਆ- ਜੇ ਤੁਹਾਡੀ ਮੀਟਿੰਗ ਜੈਵਰਧਨੇ ਨਾਲ ਕਰਵਾ ਕੇ ਰਾਜ਼ੀਨਾਵੇਂ ਦਾ ਪੱਤਰ ਤਿਆਰ ਕਰ ਲਈਏ ਠੀਕ ਹੈ? ਪ੍ਰਭਾਕਰਨ ਨੇ ਕਿਹਾ- ਬਿਲਕੁਲ ਨਹੀਂ। ਰਾਜੀਵ ਗਾਂਧੀ ਵਿਚ ਬੈਠਣਾ ਚਾਹੀਦੈ, ਉਸਦੇ ਦਸਖਤ ਹੋਣ। ਜੈਵਰਧਨੇ ਮੁੱਕਰ ਗਿਆ ਤਾਂ ਅਸੀਂ ਰਾਜੀਵ ਗਾਂਧੀ ਕੋਲ ਸ਼ਿਕਾਇਤ ਤਾਂ ਕਰ ਸਕੀਏ। ਪਹਿਲਾਂ ਜੈਵਰਧਨੇ ਤੇ ਰਾਜੀਵ ਆਪਣੀ ਮੀਟਿੰਗ ਕਰਨ, ਫੇਰ ਮੈਨੂੰ ਦੱਸਣ ਕੀ ਕਰਨੈ, ਠੀਕ ਲੱਗਾ ਮੈਂ ਦਸਖਤ ਕਰ ਦਿਆਂਗਾ।

ਪੁਰੀ ਨੇ ਪੁੱਛਿਆ- ਜੇ ਤੁਹਾਨੂੰ ਸਲਾਹ ਮਸ਼ਵਰੇ ਲਈ ਭਾਰਤ ਵਿਚ ਸੱਦਿਆ ਜਾਂਦਾ ਹੈ ਮੰਨੋਗੇ? ਪ੍ਰਭਾਕਰਨ ਨੇ ਕਿਹਾ- ਲੰਮਾ ਸਮਾਂ ਭਾਰਤ ਵਿਚ ਰਿਹਾ। ਜਦੋਂ ਮਹਿਸੂਸ ਹੋਇਆ ਮੈਨੂੰ ਕਤਲ ਕਰਵਾਉਣ ਦੀ ਯੋਜਨਾ ਹੈ ਮੈਂ ਵਾਪਸ ਆ ਗਿਆ। ਪਹਿਲਾਂ ਮੈਂ ਚੋਰੀ ਛਿਪੇ ਭਾਰਤ ਜਾਂਦਾ, ਨਾਜਾਇਜ਼। ਹੁਣ ਭਾਰਤ ਮੈਨੂੰ ਸਰਕਾਰੀ ਸੱਦਾ ਦਏਗਾ, ਦੁਨੀਆਂ ਨੂੰ ਪਤਾ ਲਗਾ ਤਮਿਲਾਂ ਦਾ ਆਦਰ ਹੈ, ਜਾਵਾਂਗਾ। ਹੁਣ ਲੁਕ ਛੁਪ ਕੇ ਨਹੀਂ ਜਾਣਾ।

ਆਖਰ ਪ੍ਰਭਾਕਰਨ ਨੂੰ ਭਾਰਤ ਯਾਤਰਾ ਦਾ ਸਰਕਾਰੀ ਸੱਦਾ ਮਿਲਿਆ, ਉਸ ਨੇ ਪੁਰੀ ਨੂੰ ਕਿਹਾ- ਮੈਂ ਲੰਕਾ ਦੇ ਨਹੀਂ, ਭਾਰਤੀ ਜਹਾਜ਼ ਵਿਚ ਜਾਵਾਂਗਾ। ਮੇਰੀ ਬੀਵੀ ਬੱਚੇ ਨਾਲ ਜਾਣਗੇ, ਮਦਰਾਸ ਉਹ ਆਪਣੇ ਮਾਪਿਆਂ ਨੂੰ ਮਿਲ ਆਏਗੀ। ਮੇਰੇ ਨਾਲ ਮੇਰੇ ਦੋ ਅੰਗ ਰਖਿਅਕ, ਦੋ ਸਿਆਸੀ ਸਲਾਹਕਾਰ ਹੋਣਗੇ। ਬਾਲਾਸਿੰਘਮ ਮਦਰਾਸ ਮੇਰੀ ਟੀਮ ਵਿਚ ਮਿਲ ਜਾਏਗਾ। ਮਦਰਾਸ ਵਿਚ ਪਹਿਲਾਂ ਐਮ.ਜੀ.ਆਰ. ਨੂੰ ਮਿਲਾਂਗਾ, ਉਨ੍ਹਾਂ ਦੀ ਸਲਾਹ ਜਰੂਰੀ ਹੈ। ਪੁਰੀ ਨੇ ਦਿੱਲੀ ਗੱਲ ਕੀਤੀ। ਮਨਜ਼ੂਰ। ਸ਼ੰਕਰ, ਪ੍ਰਭਾਕਰਨ ਨੂੰ ਛੱਡਣ ਆਇਆ, ਪੁਰੀ ਨੂੰ ਕਿਹਾ- ਤੁਹਾਡੇ ਪਾਸ ਪੂਰੀ ਦੁਨੀਆਂ ਵਿਚ ਸਭ ਤੋਂ ਕੀਮਤੀ ਖਜਾਨਾ ਹਵਾਲੇ ਕੀਤਾ, ਖਿਆਲ ਰੱਖਣਾ। ਪੁਰੀ ਨੇ ਕਿਹਾ- ਸਰਕਾਰਾਂ ਕੀ ਫੈਸਲੇ ਕਰਦੀਆਂ ਨੇ, ਸਰਕਾਰਾਂ ਜਾਣਨ, ਮੇਰੀ ਡਿਊਟੀ ਹੈ ਜਿਥੋਂ ਪ੍ਰਭਾਕਰਨ ਨੂੰ ਲੈਕੇ ਉਡਿਆ ਹਾਂ, ਉਥੇ ਵਾਪਸ ਛੱਡ ਕੇ ਜਾਣਾ।

ਭਾਰਤੀ ਹਵਾਈ ਅਡੇ ਉਪਰ ਪੱਤਰਕਾਰਾਂ ਦੀ ਭੀੜ ਸੀ। ਪਹਿਲੀ ਵਾਰ ਭਾਰਤ ਨੇ ਤਮਿਲਾਂ ਦੀ ਹੋਂਦ ਨੂੰ ਮਾਨਤਾ ਦਿੱਤੀ, ਪ੍ਰਭਾਕਰਨ ਨੂੰ ਲੀਡਰ ਮੰਨਿਆ। ਪੱਤਰਕਾਰਾਂ ਨੂੰ ਕਿਹਾ- ਭਾਰਤ ਨੇ ਪੀ.ਐਲ.ਓ. ਨੂੰ ਜਿਵੇਂ ਮਾਨਤਾ ਦੇ ਰੱਖੀ ਹੈ, ਸਾਨੂੰ ਕਿਉਂ ਨੀ ਮਿਲ ਸਕਦੀ?

ਬੀਵੀ ਗਾਰਦਾਂ ਸਮੇਤ ਮਾਪਿਆਂ ਵਲ ਰਵਾਨਾ ਹੋ ਗਈ, ਪ੍ਰਭਾਕਰਨ ਮੁਖ ਮੰਤਰੀ ਦੀ ਕੋਠੀ ਵਲ ਤੁਰ ਪਿਆ। ਹਵਾ ਵਿਚ ਜੋਸ਼ ਸੀ, ਬੇਚੈਨੀ ਸੀ। ਪੁਰੀ ਅਤੇ ਪ੍ਰਭਾਕਰਨ ਨੇ ਪਹਿਲਾਂ ਇਕੱਠਿਆਂ ਲੰਚ ਕੀਤਾ। ਪੁਰੀ ਨੇ ਕਿਹਾ- ਮੈਂ ਚਿਕਨ ਤਰੀ ਅਤੇ ਚਾਵਲ ਖਾਵਾਂਗਾ, ਤੁਸੀਂ? ਪ੍ਰਭਾਕਰਨ ਨੇ ਕਿਹਾ- ਚਿਕਨ ਅਤੇ ਰੋਟੀ। ਚਾਵਲ ਉਂਗਲਾਂ ਨੂੰ ਥਿੰਦਾ ਕਰ ਦਿੰਦੇ ਨੇ, ਰਿਵਾਲਵਰ ਦਾ ਘੋੜਾ ਉਂਗਲ ਹੇਠੋਂ ਤਿਲਕ ਜਾਂਦੈ। ਹੱਸ ਪਏ।

ਮਦਰਾਸ ਤੋਂ ਦਿੱਲੀ ਪੁੱਜੇ, ਅਸ਼ੋਕ ਹੋਟਲ ਵਿਚ ਠਹਿਰਨਾ ਸੀ। ਜੇ.ਐਨ. ਦੀਕਸ਼ਿਤ ਇਥੇ ਆਇਆ ਹੋਇਆ ਸੀ। ਮਿਲਣ ਗਏ, ਆਪਣੇ ਕਮਰੇ ਵਿਚ ਬੈਠਾ ਸਿਗਰਟ ਪੀ ਰਿਹਾ ਸੀ। ਪ੍ਰਭਾਕਰਨ ਨੇ ਪੁੱਛਿਆ- ਮੈਨੂੰ ਉਹ ਕਾਗਜ਼ ਤਾਂ ਦਿਖਾਇਆ ਨਹੀਂ ਜਿਥੇ ਦਸਖਤ ਕਰਨੇ ਨੇ। ਦੀਕਸ਼ਿਤ ਨੇ ਕਿਹਾ- ਪਹਿਲੋਂ ਰਾਜੀਵ ਗਾਂਧੀ ਨਾਲ ਸਲਾਹ ਮਸ਼ਵਰਾ ਕਰੋ, ਫਿਰ ਕਾਗਜ਼ ਤਿਆਰ ਹੋਏਗਾ। ਪ੍ਰਭਾਕਰਨ ਨੇ ਕਿਹਾ- ਗੋਲੀ ਚਲਾਉਣੀ ਛੱਡ ਕੇ ਅਚਾਨਕ ਸਿਆਸਤ ਕਰਨੀ ਔਖਾ ਕੰਮ ਹੈ। ਪਰ ਮੈਂ ਕਿਹੜਾ ਆਜ਼ਾਦ ਤਮਿਲ ਦੇਸ ਤੋਂ ਘੱਟ ਗੱਲ ਮੰਨਣੀ ਐਂ? ਸਾਰੇ ਹੱਸ ਪਏ।

ਪਹਿਲਾਂ ਨਹੀਂ ਸੀ ਪਤਾ, ਇਥੇ ਆ ਕੇ ਪ੍ਰਭਾਕਰਨ ਨੇ ਜਾਣਿਆਂ ਕਿ ਹੋਰ ਤਮਿਲ ਬਾਗੀ ਖਾੜਕੂ ਧੜਿਆਂ ਦੇ ਲੀਡਰ ਵੀ ਸੱਦੇ ਹੋਏ ਹਨ, ਹੋਟਲ ਸਮਰਾਟ ਵਿਚ ਨੇ। ਜੈਵਰਧਨੇ ਆਪਣੇ ਸਿੰਘਲੀ ਬੋਧੀਆਂ ਵਿਚ ਘਿਰਿਆ ਹੋਇਆ ਸੀ- ਕਿਤੇ ਰਾਸ਼ਟਰਪਤੀ ਸਾਰਾ ਕੁਝ ਤਮਿਲਾਂ ਨੂੰ ਨਾ ਵੇਚ ਆਏ।

25 ਜੁਲਾਈ ਸਵੇਰ ਨੂੰ ਪੁਰੀ ਇਕ ਕਾਗਜ਼ ਲੈਕੇ ਆਇਆ ਜਿਸ ਵਿਚ ਸੰਭਾਵਿਤ ਗੱਲਬਾਤ ਦੀ ਰੂਪਰੇਖਾ ਸੀ। ਅੰਗਰੇਜ਼ੀ ਵਿਚ ਲਿਖੀਆਂ ਮੱਦਾਂ ਬਾਲਾਸਿੰਘਮ ਨੇ ਤਮਿਲ ਵਿਚ ਪ੍ਰਭਾਕਰਨ ਨੂੰ ਸੁਣਾਈਆਂ। ਸਵਾ ਘੰਟਾ ਲੱਗਾ। ਪ੍ਰਭਾਕਰਨ ਨੇ ਭਾਰਤੀਆਂ ਨੂੰ ਕਿਹਾ- ਤੁਸੀਂ ਜਾਉ, ਮੈਂ ਸਾਥੀਆਂ ਨਾਲ ਵਿਚਾਰ ਕਰ ਲਵਾਂ। ਦੁਪਹਿਰ ਹੋਈ ਤੋਂ ਫਿਰ ਆਏ। ਪ੍ਰਭਾਕਰਨ ਨੇ ਪੁਰੀ ਨੂੰ ਕਿਹਾ- ਮੈਂ ਸਾਥੀਆਂ ਨਾਲ ਗੱਲ ਕਰ ਲਈ। ਸਾਨੂੰ ਇਹ ਮਸਾਲਾ ਮਨਜ਼ੂਰ ਨਹੀਂ। ਕੂਟਨੀਤਕਾਂ ਦੀ ਖਾਨਿਉਂ ਗਈ। ਉਹ ਤਾਂ ਬੜਾ ਬਣਾ ਸਵਾਰ ਕੇ ਲਿਆਏ ਸਨ। ਪੁੱਛਿਆ- ਦਸੋ ਕਿਥੇ ਲਿਖਿਐ ਤਮਿਲ ਵੱਖਰੀ ਆਜ਼ਾਦ ਕੌਮ ਨੇ? ਤਮਿਲ ਬਹੁਗਿਣਤੀ ਇਲਾਕੇ ਇਕੱਠੇ ਕੀਤੇ ਜਾਣ, ਕਿਥੇ ਲਿਖਿਐ? ਲਿਖਿਐ ਕਿ 72 ਘੰਟਿਆਂ ਅੰਦਰ ਅਸੀਂ ਗੋਲਾਬਾਰੀ ਬੰਦ ਕਰ ਦਿਆਂਗੇ, ਇਸ ਦੇ ਬਰਾਬਰ 72 ਘੰਟਿਆਂ ਅੰਦਰ ਲੰਕਾ ਸਰਕਾਰ ਕੀ ਕਰੇਗੀ?

ਪ੍ਰਭਾਕਰਨ ਨੇ ਕਿਹਾ- ਮੁਖ ਮੰਤਰੀ ਐਮ.ਜੀ.ਆਰ. ਨੂੰ ਬੁਲਾਉ, ਮੈਨੂੰ ਉਸਤੇ ਭਰੋਸਾ ਹੈ। ਐਮ.ਜੀ.ਆਰ ਪੁੱਜ ਗਿਆ। ਰਾਜੀਵ ਗਾਂਧੀ ਨੇ ਕਿਹਾ- ਇਸ ਕੱਬੇ ਬੰਦੇ ਨੂੰ ਸਮਝਾਉ। ਸਮਝੌਤਾ ਹੋ ਗਿਆ ਤਾਂ ਭਾਰਤ ਦੀ ਸ਼ਾਨ ਬਣੇਗੀ ਤੇ ਇਹ ਜਾਫਨਾ ਦਾ ਮੁਖ ਮੰਤਰੀ ਹੋ ਜਾਏਗਾ। ਹੋਰ ਕੀ ਚਾਹੀਦੈ? ਦੀਕਸ਼ਿਤ ਨੂੰ ਕਿਹਾ- ਲੰਕਾ ਸਰਕਾਰ ਜਾਫਨਾ ਵਿਚੋਂ ਫੌਜਾਂ ਹਟਾ ਲਵੇ। ਜੈਵਰਧਨੇ ਨੇ ਕਮਾਂਡਰ ਨਾਲ ਗੱਲ ਕੀਤੀ, ਕਮਾਂਡਰ ਗੁਸੇ ਵਿਚ ਲਾਲ ਹੋ ਗਿਆ, ਕਿਹਾ- ਮੁਸ਼ਕਲ ਨਾਲ ਮਸਾਂ ਖਾੜਕੂਆਂ ਦੀ ਗੋਡੀ ਲੁਆਈ ਹੈ, ਤੁਸੀਂ ਫੇਰ ਤਮਾਸ਼ਾ ਕਰਵਾਉਗੇ? ਜੈਵਰਧਨੇ ਚੁਪ ਕਰ ਗਿਆ। ਦੀਕਸ਼ਿਤ ਜੈਵਰਧਨੇ ਦੇ ਕਮਰੇ ਵਿਚ ਗਿਆ ਤੇ ਕਿਹਾ- ਰਾਸ਼ਟਰਪਤੀ ਜੀ ਫੌਜਾਂ ਕੱਢਣੀਆਂ ਨੇ ਕਿ ਨਹੀਂ, ਰਾਜੀਵ ਦਾ ਹੁਕਮ ਹੈ। ਰੱਖਿਆ ਮੰਤਰੀ ਅਤੇ ਫੌਜੀ ਕਮਾਂਡਰ ਦੇ ਗੁੱਸੇ ਦੀ ਪ੍ਰਵਾਹ ਕਰਨ ਬਗੈਰ ਜੈਵਰਧਨੇ ਨੇ ਫੌਜ ਦੀ ਵਾਪਸੀ ਦਾ ਹੁਕਮ ਕਰ ਦਿੱਤਾ।

29 ਜੁਲਾਈ ਨੂੰ ਰਾਜੀਵ ਗਾਂਧੀ ਨੇ ਕੋਲੰਬੋ ਜਾਣਾ ਸੀ। ਪ੍ਰਭਾਕਰਨ ਦਸਖਤ ਕਰੇ ਤਾਂ ਜਾਏਗਾ, ਨਹੀਂ ਫਿਰ ਕੀ ਕੰਮ? ਥੱਕ ਕੇ ਦੀਕਸ਼ਿਤ ਨੇ ਪ੍ਰਭਾਕਰਨ ਨੂੰ ਕਿਹਾ- ਜੇ ਤੁਸੀਂ ਦਸਖਤ ਨਹੀਂ ਕਰੋਗੇ, ਬਾਕੀ ਧੜੇ ਕਰ ਦੇਣਗੇ, ਸਮਝੌਤਾ ਤਾਂ ਸਿਰੇ ਚਾੜ੍ਹਨਾ ਹੀ ਚਾੜ੍ਹਨਾ ਹੈ। ਪ੍ਰਭਾਕਰਨ ਨੇ ਕਿਹਾ- ਫਿਰ ਚਾੜ੍ਹ ਲਉ ਸਿਰੇ, ਮੇਰੇ ਤੋਂ ਕੀ ਮੰਗਦੇ ਹੋ? ਦੀਕਸ਼ਿਤ ਗੁੱਸੇ ਵਿਚ ਚਿਲਾਇਆ- ਤੂੰ ਸਾਨੂੰ ਚਾਰ ਵਾਰ ਧੋਖਾ ਦਿੱਤਾ, ਸਮਝਿਆ? ਠੰਢੀ ਜ਼ਬਾਨ ਵਿਚ ਪ੍ਰਭਾਕਰਨ ਬੋਲਿਆ- ਯਾਨੀ ਕਿ ਮੈਂ ਆਪਣੇ ਤਮਿਲਾਂ ਨੂੰ ਚਾਰ ਵਾਰ ਤੁਹਾਡੀ ਠੱਗੀ ਤੋਂ ਬਚਾਇਆ। ਲੰਕਾ ਦੇ ਤਮਿਲਾਂ ਦਾ ਭਾਰਤੀ ਹਮਦਰਦ ਸਾਂਸਦ ਗੋਪਾਲ ਸਵਾਮੀ ਦਾ

ਫੋਨ ਆਇਆ, ਪ੍ਰਭਾਕਰਨ ਨੇ ਜਵਾਬ ਦਿੱਤਾ- ਮੈਨੂੰ ਇਉਂ ਲਗਦੈ ਜਿਵੇਂ ਮੈਂ ਖੁਦਕੁਸ਼ੀ ਕਰਨ ਲੱਗਾ ਹੋਵਾਂ। ਸਾਨੂੰ ਭਾਰਤ ਨੇ ਧੋਖਾ ਦਿੱਤਾ। ਰਾਜੀਵ ਗਾਂਧੀ ਨੇ। ਸਾਡੀ ਪਿਠ ਵਿਚ ਛੁਰਾ ਘੋਂਪਿਆ ਗੋਪਾਲ।

ਮਾਹੌਲ ਗਰਮ ਅਤੇ ਤਣਾਉਪੂਰਨ। ਜੇ ਦਸਖਤ ਨਾ ਕੀਤੇ, ਲਗਦਾ ਸੀ ਪ੍ਰਭਾਕਰਨ ਨੂੰ ਫਿਰ ਭਾਰਤ ਸਰਕਾਰ ਲੰਕਾ ਨਹੀਂ ਜਾਣ ਦਏਗੀ। ਬਾਲਾਸਿੰਘਮ ਨੇ ਪੁੱਛਿਆ- ਕੀ ਕਰੀਏ ਪ੍ਰਭਾਕਰਨ? ਪ੍ਰਭਾਕਰਨ ਨੇ ਕਿਹਾ- ਖਾਣਾ ਖਾਈਏ।

ਕੋਲੰਬੋ ਵਿਚ ਅਫਵਾਹ ਫੈਲ ਗਈ ਕਿ ਜੈਵਰਧਨੇ ਨੇ ਤਮਿਲਾਂ ਦੇ ਹੱਕ ਵਿਚ ਦਸਖਤ ਕਰ ਦਿੱਤੇ ਹਨ। ਸਿੰਘਲੀ ਸੜਕਾਂ ਉਪਰ ਨਿਕਲ ਤੁਰੇ। ਇਧਰ ਪ੍ਰਭਾਕਰਨ ਸੋਚ ਰਿਹਾ ਸੀ ਰਾਜੀਵ ਗਾਂਧੀ ਤਾਸ਼ ਦੇ ਸਾਰੇ ਯੱਕੇ ਜੈਵਰਧਨੇ ਹੱਥ ਦੇ ਰਿਹੈ। ਭਾਰਤ ਕੁੜਿਕੀ ਵਿਚ ਫਸਿਆ ਹੋਇਆ ਸੀ। ਪ੍ਰਭਾਕਰਨ ਨੇ ਕਿਹਾ- ਮੈਂ ਰਾਜੀਵ ਗਾਂਧੀ ਨੂੰ ਮਿਲਣੈ, 28 ਜੁਲਾਈ ਨੂੰ ਮੀਟਿੰਗ ਹੋਈ, ਬਾਲਾਸਿੰਘਮ ਨਾਲ ਸੀ। ਰਾਜੀਵ ਗਾਂਧੀ ਹੱਸ ਕੇ ਮਿਲਿਆ, ਦੋ ਸਾਲ ਪਹਿਲਾਂ ਇਹੀ ਰਾਜੀਵ ਗਾਂਧੀ ਗੱਲ ਕਰਨ ਨੂੰ ਤਿਆਰ ਨਹੀਂ ਸੀ। ਪ੍ਰਭਾਕਰਨ ਨੇ ਕਿਹਾ- ਮੈਨੂੰ ਕਿਸੇ ਤੇ ਇਤਬਾਰ ਨਹੀਂ। ਜੇ ਮੈਂ ਜਾਫਨਾ ਵਿਚ ਟੈਕਸ ਉਗਰਾਹੀ ਛੱਡ ਦਿੱਤਾ ਮੇਰਾ ਖਰਚ ਕਿਵੇਂ ਚਲੇਗਾ? ਰਾਜੀਵ ਨੇ ਕਿਹਾ- ਤੇਰਾ ਘਾਟਾ ਮੈਂ ਪੂਰਾ ਕਰਾਂਗਾ। ਸੱਤਾ ਵਿਚ ਬਰਾਬਰ ਦੇ ਭਾਈਵਾਲ ਹੋਵੋਗੇ। ਤੁਹਾਡੀਆਂ ਕੁਰਬਾਨੀਆਂ ਰਾਸ ਆਉਣਗੀਆਂ। ਫਿਰ ਪ੍ਰਭਾਕਰਨ ਨੇ ਕਿਹਾ- ਕਈ ਦੁਕੀ ਤਿਕੀ ਖਾੜਕੂ ਜਥੇਬੰਦੀਆਂ ਫਿਰ ਰਹੀਆਂ ਹਨ, ਮੈਂ ਕਿਸੇ ਦਾ ਦਖਲ ਬਰਦਾਸ਼ਤ ਨਹੀਂ ਕਰਨਾ। ਰਾਜੀਵ ਨੇ ਹਾਂ ਵਿਚ ਸਿਰ ਹਿਲਾਇਆ, ਇਕ ਮੌਕਾ ਤਾਂ ਦੇਹ।

ਰਾਜੀਵ ਖੁਸ਼ ਹੋ ਗਿਆ ਤੇ ਕਿਹਾ- ਆਪਾਂ ਇਕੱਠੇ ਖਾਣਾ ਖਾਵਾਂਗੇ। ਖਾਣਾ ਖਾਣ ਪਿਛੋਂ ਉਸ ਨੇ ਆਪਣੇ ਬੇਟੇ ਰਾਹੁਲ ਨੂੰ ਕਿਹਾ- ਅਹੁ ਮੇਰੀ ਬੁਲਟ ਪਰੂਫ ਜੈਕਟ ਫੜਾ। ਜੈਕਟ ਪ੍ਰਭਾਕਰਨ ਨੂੰ ਪਹਿਨਾ ਕੇ ਕਿਹਾ- ਤੇਰਾ ਭਲਾ ਹੋਵੇ।

ਵੱਖਰੇ ਵੱਖਰੇ ਜਹਾਜ਼ ਵਿਚ ਦੋਵੇਂ ਕੋਲੰਬੋ ਵਲ ਚਲ ਪਏ। ਸਾਰੇ ਨੇਤਾ ਆਸਵੰਦ ਨਹੀਂ ਸਨ। ਵਿਦੇਸ਼ ਮੰਤਰੀ ਨਰਸਿਮਾਰਾਓ ਨੇ ਰਾਜੀਵ ਗਾਂਧੀ ਨੂੰ ਕਿਹਾ- ਸਿੰਘਲੀਆਂ ਅਤੇ ਤਮਿਲਾਂ ਦੇ ਦਸਖਤ ਹੋਣ ਦਿਉ, ਤੁਸੀਂ ਕਿਉਂ ਦਸਖਤ ਕਰਦੇ ਹੋ? ਆਪਣੀ ਸੁਰੱਖਿਆ ਦਾ ਖਾਸ ਖਿਆਲ ਰੱਖਿਉ। ਇਕ ਹੋਰ ਭਾਰਤੀ ਮੰਤਰੀ ਨੇ ਰਾਜੀਵ ਗਾਂਧੀ ਨੂੰ ਕਿਹਾ- ਮੈਨੂੰ ਪ੍ਰਭਾਕਰਨ ਤੇ ਇਤਬਾਰ ਨਹੀਂ। ਜਦੋਂ ਤਕ ਸ਼ਾਂਤੀ ਵਾਰਤਾ ਸਿਰੇ ਨਹੀਂ ਲਗਦੀ, ਤੁਸੀਂ ਪ੍ਰਭਾਕਰਨ ਨੂੰ ਭਾਰਤੋਂ ਬਾਹਰ ਨਾ ਜਾਣ ਦਿਉ। ਜਦੋਂ ਲਿਟੇ ਨੇ ਹਥਿਆਰ ਸੁਟ ਦਿੱਤੇ, ਉਦੋਂ ਭੇਜ ਦੇਣਾ। ਰਾਜੀਵ ਨੇ ਕਿਹਾ- ਪ੍ਰਭਾਕਰਨ ਨੇ ਬਚਨ ਦਿੱਤਾ ਹੈ। ਮੈਂ ਭਰੋਸਾ ਕਰਾਂਗਾ। ਵਿਆਪਕ ਬੇਚੈਨੀ ਦਿਸੀ।

ਲੰਕਾ ਅਹਿਦਨਾਮਾ ਫੇਲ ਹੋਣ ਦੀ ਸੰਭਾਵਨਾ ਇਸ ਦੇ ਜਨਮ ਤੋਂ ਪ੍ਰਤਖ ਸੀ ਕਿਉਂਕਿ ਪ੍ਰਭਾਕਰਨ ਇਸ ਉਪਰ ਸਹਿਮਤ ਨਹੀਂ ਸੀ। ਉਹ ਹਾਂ ਹਾਂ ਇਸ ਕਰਕੇ ਕਰੀ ਗਿਆ ਕਿਉਂਕਿ ਉਸ ਨੇ ਭਾਰਤ ਵਿਚੋਂ ਬਾਹਰ ਨਿਕਲ ਕੇ ਜਾਫਨਾ ਪੁੱਜਣਾ ਸੀ।

ਭਾਰਤੀ ਜਹਾਜ ਵਿਚੋਂ ਜਦੋਂ ਉਹ ਜਾਫਨਾ ਉਤਰਿਆ ਲਿਟੇ ਵਰਕਰਾਂ ਦੀ ਭੀੜ ਨੇ ਘੇਰ ਲਿਆ, ਅਣਗਿਣਤ ਸਵਾਲ। ਕਿਸੇ ਨੂੰ ਪਤਾ ਨਹੀਂ ਸੀ ਕੀ ਹੋਇਆ। ਹਥਿਆਰ ਸੁੱਟਣੇ ਪੈਣੇ ਨੇ? ਰਾਜੀਵ ਨੇ ਕੀ ਕਿਹੈ? ਪ੍ਰਭਾਕਰਨ ਜਾਫਨਾ ਦਾ ਮੁਖ ਮੰਤਰੀ ਹੋਇਗਾ? ਆਮ ਨਾਗਰਿਕ ਯੁੱਧ ਖਾਤਮੇ ਦੇ ਇੱਛੁਕ ਸਨ। ਕੋਲੰਬੋ ਦੇ ਸਿੰਘਲੀ ਮਾਤਮ ਮਨਾ ਰਹੇ ਸਨ ਜਿਨ੍ਹਾਂ ਨੂੰ ਦੇਖ ਕੇ ਤਮਿਲਾਂ ਨੂੰ ਲੱਗਾ ਸਾਡਾ ਫਾਇਦਾ ਹੋਇਆ ਹੈ। ਬੁਝਾਰਤ ਨਾ ਸਿੰਘਲੀਆਂ ਨੂੰ ਪਤਾ ਨਾ ਤਮਿਲਾਂ ਨੂੰ। ਹਿੰਸਾ ਸ਼ੁਰੂ ਹੋ ਗਈ। ਕੇਵਲ ਰਾਜੀਵ ਗਾਂਧੀ ਜਾਣਦਾ ਸੀ ਕਿ ਸਮਝੌਤੇ ਉਪਰ ਦਸਖਤਾਂ ਦਾ ਮਤਲਬ ਹੈ ਲੰਕਾ ਫੌਜ ਵਿਰੁੱਧ ਤਮਿਲ ਖਾੜਕੂਆਂ

ਦਾ ਯੁੱਧ ਖਤਮ, ਦੋਵੇਂ ਪਿਛੇ ਹਟਣ ਭਾਰਤੀ ਫੌਜ ਕਮਾਲ ਸੰਭਾਲੇਗੀ। ਲੰਕਾ ਜਾਕੇ ਰਾਜੀਵ ਨੂੰ ਪਤਾ ਲੱਗਾ ਨਸਲੀ ਨਫਰਤ ਕਿੰਨੀ ਤਿੱਖੀ ਹੈ। ਜਦੋਂ ਵਾਪਸ ਆਉਣ ਲਈ ਜਹਾਜ਼ ਚੜ੍ਹਨ ਤੋਂ ਪਹਿਲਾਂ ਰਾਜੀਵ, ਸੈਨਾ ਤੋਂ ਸਲਾਮੀ ਲੈ ਰਿਹਾ ਸੀ, ਇਕ ਸਿੰਘਲੀ ਸਿਪਾਹੀ ਨੇ ਸਿਰ ਉਪਰ ਬੰਦੂਕ ਦੇ ਬੱਟ ਦਾ ਜੋਰਦਾਰ ਵਾਰ ਕੀਤਾ। ਖੁਦ ਪਾਇਲਟ ਰਿਹਾ ਸੀ, ਫੁਰਤੀ ਨਾਲ ਵਾਰ ਬਚਾ ਗਿਆ, ਸਿਰ ਉਪਰ ਵੱਜ ਜਾਂਦਾ ਮੌਤ ਹੋ ਸਕਦੀ ਸੀ। ਵਾਲ ਵਾਲ ਬਚਿਆ ਪਰ ਹਿੱਲ ਗਿਆ।

ਭਾਰਤੀ ਫੌਜ ਲੰਕਾ ਵਿਚ ਜਾ ਉਤਰੀ। ਤਮਿਲ ਹਾਰ ਪਾ ਪਾ ਮਿਠਾਈਆਂ ਖੁਆ ਖੁਆ ਇਸ ਫੌਜ ਦਾ ਸੁਆਗਤ ਕਰਨ ਲੱਗੇ। ਫੌਜ ਨੇ ਤਮਿਲਾਂ ਨੂੰ ਕਿਹਾ- ਹਥਿਆਰ ਰੱਖ ਦਿਉ। ਲਿਟੇ ਦੇ ਲੀਡਰ ਕੁਮਾਰੱਪਾ ਨੇ ਗੱਜ ਕੇ ਜਰਨੈਲ ਨੂੰ ਕਿਹਾ- ਤੂੰ ਕੌਣ ਹੈਂ ਹਥਿਆਰ ਸੁਟਵਾਣ ਵਾਲਾ? ਸਾਡਾ ਪ੍ਰਭਾਕਰਨ ਸਾਡੇ ਹਵਾਲੇ ਕਰ। ਅਸੀਂ ਪ੍ਰਭਾਕਰਨ ਦੇ ਸਿਪਾਹੀ ਹਾਂ ਤੇਰੇ ਨਹੀਂ। ਜੇ ਜਬਰਦਸਤੀ ਕਰੇਂਗਾ, ਅਸੀਂ ਭਾਰਤੀ ਫੌਜ ਵਿਰੁੱਧ ਫਾਇਰਿੰਗ ਖੋਲ੍ਹ ਦਿਆਂਗੇ। ਤੈਨੂੰ ਪਤੈ ਮੌਤ ਨੂੰ ਅਸੀਂ ਨਹੀ ਕੁਝ ਸਮਝਦੇ? ਕੁਝ ਦਿਨਾ ਬਾਦ ਕੁਮਾਰੱਪਾ ਨੇ ਕਿਹਾ- ਭਾਰਤੀ ਫੌਜ ਪੰਗਾ ਲੈਕੇ ਪਛਤਾਏਗੀ, ਦੇਖਣਾ, ਲੰਕਾ ਭਾਰਤ ਲਈ ਅਫਗਾਨਿਸਤਾਨ ਬਣੇਗਾ। ਭਾਰਤੀ ਫੌਜ ਨੂੰ ਮਸਲੇ ਦੀ ਗੰਭੀਰਤਾ ਦਾ ਕੋਈ ਪਤਾ ਨਹੀਂ ਸੀ, ਜਰਨੈਲਾਂ ਦਾ ਖਿਆਲ ਸੀ ਗੇੜਾ ਮਾਰ ਕੇ ਵਾਪਸ ਆ ਜਾਵਾਂਗੇ।

ਦੋ ਅਗਸਤ ਨੂੰ ਪ੍ਰਭਾਕਰਨ ਜਾਫਨਾ ਪੁੱਜਾ ਤਾਂ ਕੁਝ ਸ਼ਾਂਤੀ ਹੋਈ। ਜਹਾਜ ਵਿਚੋਂ ਉਤਰਿਆ ਤਾਂ ਚਾਰੇ ਪਾਸਿਓਂ ਭਾਰਤੀ ਫੌਜ ਨੇ ਘੇਰ ਲਿਆ। ਇਨੇ ਨੂੰ ਲਿਟੇ ਸੈਨਿਕ ਆ ਗਏ, ਆਪਣੇ ਕਮਾਂਡਰ ਨੂੰ ਨਾਲ ਲੈ ਤੁਰੇ। ਭਾਰਤੀ ਕੌਣ ਹੁੰਦੇ ਨੇ ਉਸ ਨੂੰ ਘੇਰਨ ਵਾਲੇ? ਭਾਰਤੀ ਜਰਨੈਲ ਖਾਮੋਸ਼ ਦੇਖਦੇ ਰਹੇ। ਪ੍ਰਭਾਕਰਨ ਅਤੇ ਬਾਲਾਸਿੰਘਮ ਨੂੰ ਇਸੇ ਦਾ ਡਰ ਸੀ। ਬਾਹਰਲੇ ਚੌਧਰੀ ਧੌਂਸ ਜਮਾਉਣਗੇ, ਪ੍ਰਭਾਕਰਨ ਦੀ ਤਾਕਤ ਘਟਾਉਣ ਲਈ ਸ਼ਰੀਕ ਧੜੇ ਪੈਦਾ ਕਰਨਗੇ, ਹੋ ਸਕਦੈ ਲਿਟੇ ਦੇ ਹਥਿਆਰਾਂ ਉਪਰ ਛਾਪੇ ਮਾਰਨ।

ਜਦੋਂ ਫੌਜ ਨੇ ਕਿਹਾ ਕਿ 72 ਘੰਟਿਆਂ ਅੰਦਰ ਹਥਿਆਰ ਜਮਾ ਕਰਵਾਉ, ਲਿਟੇ ਨੂੰ ਛੱਡ ਕੇ ਬਾਕੀ ਸ਼ਰੀਕ ਧੜਿਆਂ ਨੇ ਹਥਿਆਰ ਰੱਖ ਦਿੱਤੇ। ਬਹੁਤੇ ਹਥਿਆਰ ਹੈ ਈ ਨਹੀਂ ਸਨ ਕਿਉਂਕਿ ਲਿਟੇ ਨੇ ਖੋਹ ਲਏ ਸਨ। ਉਨ੍ਹਾਂ ਵਲੋਂ ਜੰਗਬੰਦੀ ਆਰਾਮ ਨਾਲ ਹੋ ਗਈ। ਪ੍ਰਭਾਕਰਨ ਨੇ ਕਿਹਾ- ਮੇਰੇ 72 ਘੰਟੇ ਤਾਂ ਭਾਰਤ ਵਿਚ ਹੀ ਖਤਮ ਹੋ ਚੁਕੇ ਨੇ। ਮੇਰੇ ਉਤੇ ਇਹ ਸ਼ਰਤ ਲਾਗੂ ਨਹੀਂ ਹੁੰਦੀ। ਲੈਫਟੀਨੈਂਟ ਜਨਰਲ ਦੀਪਿੰਦਰ ਸਿੰਘ ਜਾਫਨਾ ਵਿਚ ਪ੍ਰਭਾਕਰਨ ਨੂੰ ਮਿਲਿਆ। ਜਰਨੈਲ ਨੇ ਕਿਹਾ- ਜੇ ਤੁਸੀਂ ਹਥਿਆਰ ਨਹੀਂ ਸੁਟਦੇ, ਲਿਟੇ ਕੈਦੀਆਂ ਨੂੰ ਰਿਹਾਈ ਨਹੀਂ ਮਿਲੇਗੀ। ਆਤਮ ਸਮਰਪਣ ਦੀ ਰਸਮ ਵਿਚ ਭਾਰਤੀ ਪ੍ਰਤੀਨਿਧ ਹੋਣਗੇ ਤੇ ਤੁਸੀਂ ਲੰਕਾ ਦੀ ਫੌਜ ਅੱਗੇ ਨਹੀਂ, ਭਾਰਤੀ ਫੌਜ ਅੱਗੇ ਸੁਰੰਡਰ ਕਰਨਾ ਹੈ ਮਿਤਰ ਫੌਜ ਅੱਗੇ। ਚਾਰ ਅਗਸਤ ਨੂੰ ਪ੍ਰਭਾਕਰਨ ਨੇ 50 ਹਜ਼ਾਰ ਤਮਿਲਾਂ ਸਾਹਮਣੇ ਪਹਿਲੀ ਵਾਰ ਭਾਸ਼ਣ ਕੀਤਾ। ਤਮਿਲ ਪਰਿਵਾਰ ਬੱਚਿਆਂ ਸਣੇ ਆਏ ਸਨ ਜਿਨ੍ਹਾਂ ਨੇ ਪਹਿਲੀ ਵਾਰ ਆਪਣੇ ਨੇਤਾ ਨੂੰ ਦੇਖਣਾ ਸੀ। ਕੂਟਨੀਤਕਾਂ, ਪੱਤਰਕਾਰਾਂ, ਭਾਰਤੀ ਫੌਜੀਆਂ ਦਾ ਵੱਡਾ ਇਕੱਠ ਸੀ।

ਪ੍ਰਭਾਕਰਨ ਦੇ ਲਫਜ਼ ਨਾਪੇ ਤੋਲੇ ਹੋਏ ਸਨ- ਸਾਡੇ ਲੋਕਾਂ ਨਾਲ ਸਲਾਹ ਮਸ਼ਵਰਾ ਕੀਤੇ ਬਗੈਰ ਭਾਈਓ, ਭਾਰਤ ਨੇ ਲੰਕਾ ਸਰਕਾਰ ਨਾਲ ਕਾਹਲੀ ਕਾਹਲੀ ਸਮਝੌਤਾ ਕੀਤਾ। ਜਦੋਂ ਮੈਨੂੰ ਭਾਰਤ ਆਉਣ ਲਈ ਕਿਹਾ, ਮੈਨੂੰ ਕੋਈ ਪਤਾ ਨਹੀਂ ਸੀ ਕੀ ਗੱਲ ਹੈ। ਜਿਹੜਾ ਕਾਗਜ਼ ਮੇਰੇ ਅੱਗੇ ਰੱਖਿਆ ਗਿਆ, ਮੈਂ ਉਸ ਨਾਲ ਸਹਿਮਤ ਨਾ ਹੋਇਆ, ਤਮਿਲਾਂ ਬਾਰੇ ਕੁਝ ਵੀ

ਨਹੀਂ ਸੀ ਉਸ ਵਿਚ। ਪਰ ਲੰਕਾ ਵਿਚ ਆਉਣ ਦੀ ਭਾਰਤ ਦੀ ਆਪਣੀ ਖਾਹਿਸ਼ ਸੀ। ਵੱਡੀ ਤਾਕਤ ਦੀ ਇਛਾ ਅੱਗੇ ਕਮਜ਼ੋਰ ਲੋਕ ਕੀ ਕਰਨ? ਇਸ ਸਮਝੌਤੇ ਨੇ ਸਾਡਾ ਹਥਿਆਰਬੰਦ ਸੰਘਰਸ਼ ਰੋਕ ਦਿੱਤਾ ਹੈ। ਮੈਂ ਆਪਣੇ ਕਮਾਂਡਰਾਂ ਨੂੰ ਮਿਲਿਆ ਤਕ ਨਹੀਂ ਅਜੇ, ਕੋਈ ਸਲਾਹ ਨਹੀਂ ਕਿਸੇ ਨਾਲ ਕਰ ਸਕਿਆ, ਮੈਨੂੰ ਹੁਕਮ ਹੋ ਗਿਐ ਹਥਿਆਰ ਰੱਖੋ। ਮੇਰੇ ਤਮਿਲ ਭਾਈਆਂ ਦੀ ਸੁਰੱਖਿਆ ਦੀ ਕੋਈ ਗਾਰੰਟੀ ਨਹੀਂ ਲਿਖੀ ਇਸ ਕਰਕੇ ਮੈਂ ਹਥਿਆਰ ਸੁੱਟਣੋ ਨਾਂਹ ਕਰ ਦਿੱਤੀ। ਰਾਜੀਵ ਗਾਂਧੀ ਸਾਡੀ ਸੁਰੱਖਿਆ ਦਾ ਜ਼ਬਾਨੀ ਭਰੋਸਾ ਦਿੰਦਾ ਹੈ। ਇਸ ਭਰੋਸੇ ਉਪਰ ਇਤਬਾਰ ਕਰਦਿਆਂ ਅਸੀਂ ਭਾਰਤੀ ਸ਼ਾਂਤੀ ਸੈਨਾ ਨੂੰ ਹਥਿਆਰ ਸੌਪਣ ਦਾ ਫੈਸਲਾ ਕੀਤਾ। ਜੇ ਅਸੀਂ ਹਥਿਆਰ ਨਹੀਂ ਸੁਟਦੇ ਤਾਂ ਭਾਰਤੀ ਫੌਜ ਵਿਰੁੱਧ ਸਾਡੀ ਲੜਾਈ ਸ਼ੁਰੂ ਹੋ ਜਾਏਗੀ, ਜੋ ਅਸੀਂ ਚਾਹੁੰਦੇ ਨਹੀਂ। ਭਾਰਤ ਸਾਡਾ ਮਿੱਤਰ ਦੇਸ ਹੈ ਆਖਰ, ਸਾਡਾ ਮਦਦਗਾਰ ਰਿਹਾ ਹੈ। ਮੈਂ ਆਪਣੇ ਆਜ਼ਾਦ ਤਮਿਲ ਦੇਸ ਦੀ ਮੰਗ ਛੱਡੀ ਨਹੀਂ। ਕਿਸੇ ਨੂੰ ਗਲਤ ਫਹਿਮੀ ਨਾ ਹੋ ਜਾਵੇ, ਮੈ ਇਥੇ ਸਾਫ ਗੱਲ ਕਰ ਦਿਆਂ ਕਿ ਮੈਂ ਚੋਣ ਨਹੀਂ ਲੜਾਂਗਾ, ਚੀਫ ਮਨਿਸਟਰੀ ਨਹੀਂ ਲਵਾਂਗਾ। ਯੁੱਧ ਬੰਦ ਕਰਨ ਦੀ ਮੇਰੀ ਇਛਾ ਨਹੀਂ, ਭਾਰਤ ਦੇ ਕਹਿਣ ਤੇ ਮੈਨੂੰ ਅੱਜ ਕੌੜਾ ਘੁੱਟ ਭਰਨਾ ਪਿਆ ਹੈ।

ਲੋਕਾਂ ਨੇ ਤਾੜੀਆਂ ਮਾਰੀਆਂ, ਚੰਗੈ ਖੂਨ ਖਰਾਬਾ ਬੰਦ ਹੋ ਜਾਵੇ। ਕੁਝ ਇਕ ਖਾੜਕੂ ਅਗੇ ਆਏ, ਬੇਕਾਰ ਪੁਰਾਣੀਆਂ ਰਫਲਾਂ ਭਾਰਤੀ ਫੌਜੀਆਂ ਸਾਹਮਣੇ ਰੱਖ ਦਿੱਤੀਆਂ। ਫੋਟੋਆਂ ਖਿਚੀਆਂ ਗਈਆਂ।

ਬਾਦ ਵਿਚ ਪੱਤਰਕਾਰਾਂ ਨਾਲ ਇਕੱਲਿਆਂ ਗੱਲ ਕਰਦਿਆਂ ਪ੍ਰਭਾਕਰਨ ਨੇ ਕਿਹਾ- ਹਾਂ ਸਹੀ ਹੈ, ਅਸੀਂ ਸਾਰੇ ਹਥਿਆਰ ਨਹੀਂ ਸੌਂਪੇ। ਕੁੱਤੇ ਦੀ ਮੌਤ ਮਰੀਏ ਥੋਕ ਵਿਚ? ਸਾਨੂੰ ਨੀ ਕਿਸੇ ਤੇ ਇਤਬਾਰ।

ਆਮ ਤਮਿਲ ਜਨਤਾ ਨੂੰ ਚੈਨ ਮਿਲਿਆ ਕਿ ਸਿੰਘਲੀ ਫੌਜ ਹਰਲ ਹਰਲ ਕਰਦੀ ਨਹੀਂ ਫਿਰਦੀ, ਭਾਰਤੀ ਫੌਜੀ ਮਿਤਰਾਂ ਵਾਂਗ ਵਿਹਾਰ ਕਰਦੇ ਹਨ। ਸਿੰਘਲੀ ਜਨਤਾ ਤੇ ਬੋਧ ਸਾਧੂ ਗੁੱਸੇ ਵਿਚ ਬੁੜ ਬੁੜ ਕਰ ਰਹੇ ਸਨ।

ਜਰਨੈਲ ਦੀਪਿੰਦਰ ਸਿੰਘ ਨੇ ਪ੍ਰਭਾਕਰਨ ਨੂੰ ਕਿਹਾ- ਹਥਿਆਰ ਜਮਾ ਕਰਵਾਉ। ਉਤਰ ਦਿੱਤਾ- ਇਕੱਠੇ ਕਰ ਰਿਹਾਂ, ਜਦੋਂ ਇਕੱਠੇ ਹੋ ਗਏ ਜਮਾ ਕਰਵਾ ਦਿਆਂਗਾ। ਕਦੀ ਇਕੱਠੇ ਨਹੀਂ ਹੋਏ। ਜਿਹੜੇ ਸ਼ਰੀਕ ਖਾੜਕੂ ਗਰੁੱਪ ਪ੍ਰਭਾਕਰਨ ਨੇ ਖਤਮ ਕਰ ਦਿੱਤੇ ਸਨ ਉਹ ਸਿਰ ਚੁੱਕਣ ਲੱਗੇ, ਲਿਟੇ ਸਿਪਾਹੀਆਂ ਉਪਰ ਫਾਇਰਿੰਗ ਹੋਈ। ਅਲੋਪ ਹੋਈਆਂ ਪੁਲਸ ਗੱਡੀਆਂ ਫਿਰ ਦਿਸਣ ਲੱਗੀਆਂ। ਕਦੀ ਕਦੀ ਗੁੱਸੇ ਵਿਚ ਸਾਥੀਆਂ ਨੂੰ ਆਖ ਦਿੰਦਾ- ਮੌਕਾ ਆਏਗਾ ਜਦੋਂ ਮੈਂ ਇਨ੍ਹਾਂ ਭਾਰਤੀ ਸੈਨਿਕਾਂ ਨੂੰ ਵਾਪਸ ਤੁੰਨ ਦਿਆਂਗਾ।

ਇਕ ਦਿਨ ਕੁਝ ਪੱਤਰਕਾਰਾਂ ਨੇ ਪ੍ਰਭਾਕਰਨ ਨੂੰ ਘੇਰ ਲਿਆ, ਸਵਾਲ ਪੁੱਛਣ ਲੱਗੇ। ਉਸਨੇ ਕਿਹਾ- ਭਾਰਤ ਨੇ ਕੋਈ ਵਾਅਦਾ ਪੂਰਾ ਨਹੀਂ ਕੀਤਾ। ਹੁਣ ਸਾਨੂੰ ਹੁਕਮ ਹੋਇਐ ਕਿ ਜੇ ਕਦੀ ਮੀਟਿੰਗ ਕਰਨੀ ਹੋਵੇ, ਭਾਰਤੀ ਫੌਜ ਦੀ ਆਗਿਆ ਲੈਣੀ ਪਏਗੀ। ਕਿਉਂ? ਲੰਕਾ ਭਾਰਤ ਦੀ ਕਾਲੋਨੀ ਹੈ? ਆਜ਼ਾਦੀ ਵਾਸਤੇ ਮੇਰੇ ਵੀਹ ਹਜ਼ਾਰ ਸੈਨਿਕ ਸ਼ਹੀਦ ਹੋ ਚੁਕੇ ਨੇ। ਜੇ ਸਾਡੇ ਕੋਲ ਹਥਿਆਰ ਨਹੀਂ ਦਿਸਦੇ ਇਹ ਮਤਲਬ ਨਹੀਂ ਕਿ ਅਸੀਂ ਗੁਲਾਮੀ ਮਨਜੂਰ ਕਰ ਲਈ ਹੈ। ਭਾਰਤੀ ਫੌਜ ਦਾ ਮੁਲੱਮਾ ਉਤਰਨ ਲੱਗਾ। ਤਮਿਲਾਂ ਨੂੰ ਲਗਦਾ ਸੀ ਇਹ ਮਾਮੇ ਪੱਕੇ ਪ੍ਰਾਹੁਣੇ ਬਣ ਗਏ ਹਨ। ਸਿੰਘਲੀਆਂ ਦਾ ਰੋਸ ਸੀ ਇਹ ਤਮਿਲਾਂ ਨੂੰ ਖਾਹ ਮਖਾਹ ਸਿਰ ਚੜ੍ਹਾ ਰਹੇ ਹਨ। ਤਮਿਲਾਂ ਨੇ ਕਈ ਥਾਵਾਂ ਤੇ ਫੌਜੀਆਂ ਦਾ ਰਸਤਾ ਰੋਕ ਕੇ ਪਥਰਾਉ ਕੀਤਾ, ਜਵਾਬੀ ਫਾਇਰਿੰਗ ਵਿਚ ਇਕ ਤਮਿਲ ਮਰਿਆ। ਰਾਜੀਵ ਗਾਂਧੀ ਨੂੰ ਲੰਕਾ ਅਕਾਰਡ ਵਿਚਲੀ ਥੋਥ ਮਹਿਸੂਸ ਹੋਈ।

ਪ੍ਰਭਾਕਰਨ ਪ੍ਰੈਸ ਨੂੰ ਕਹਿ ਰਿਹਾ ਸੀ- ਅਸੀਂ ਇਸ ਕਰਕੇ ਹਥਿਆਰ ਸੁਟ ਦਿੱਤੇ ਸਨ ਕਿ ਭਾਰਤੀ ਫੌਜ ਸਾਡੀ ਰਾਖੀ ਕਰੇਗੀ। ਅਸੀਂ ਨਿਹੱਥੇ ਹੋ ਗਏ, ਲੰਕਾ ਦੀ ਫੌਜ ਹਰਲ ਹਰਲ ਕਰਦੀ ਫਿਰ ਰਹੀ ਹੈ ਤੇ ਭਾਰਤੀ ਸੈਨਾ ਤਮਾਸ਼ਾ ਦੇਖ ਰਹੀ ਹੈ। ਉਸ ਨੂੰ ਇਹ ਸਵਾਲ ਕਿਸ ਨੇ ਕਰਨਾ ਸੀ ਕਿ ਹਥਿਆਰ ਤਾਂ ਤੁਸੀਂ ਸੁੱਟੇ ਹੀ ਨਹੀਂ !

3 ਅਕਤੂਬਰ 1987, ਲੰਕਾ ਦੀ ਨੇਵੀ ਨੇ ਜਾਫਨਾ ਬੰਦਰਗਾਹ ਤੇ ਇਕ ਬੇੜੀ ਫੜ ਲਈ ਤੇ ਇਸ ਵਿਚ ਸਵਾਰ, ਹਥਿਆਰਾਂ ਨਾਲ ਲੈਸ 17 ਲਿਟੇ ਖਾੜਕੂ ਗ੍ਰਿਫਤਾਰ ਕਰ ਲਏ। ਸਰਕਾਰ ਨੇ ਦੋਸ਼ ਲਾਇਆ ਕਿ ਇਹ ਉਹੀ ਖਾੜਕੂ ਹਨ ਜਿਨ੍ਹਾਂ ਨੇ ਸਾਲ ਪਹਿਲਾਂ 126 ਸਿੰਘਲੀ ਕਤਲ ਕੀਤੇ ਸਨ। ਰਾਸ਼ਟਰਪਤੀ ਜੈਵਰਧਨੇ ਉਪਰ ਦਬਾਅ ਪੈਣ ਲੱਗਾ ਕਿ ਇਨ੍ਹਾਂ ਕਾਤਲਾਂ ਨੂੰ ਕੋਲੰਬੋ ਲਿਆ ਕੇ ਤਫਤੀਸ਼ ਕਰੋ, ਮੁਕਦਮਾ ਚਲਾਉ। ਪ੍ਰਭਾਕਰਨ ਉਪਰ ਦਬਾਅ ਪੈ ਰਿਹਾ ਸੀ ਕਿ ਇਨ੍ਹਾਂ ਨੂੰ ਰਿਹਾਅ ਕਰਵਾ। ਭਾਰਤੀ ਰਾਜਦੂਤ ਦੀਕਸ਼ਿਤ ਨੂੰ ਕਿਹਾ ਕਿ ਇਨ੍ਹਾਂ ਬੰਦੀਆਂ ਨੂੰ ਰਿਹਾਅ ਕਰਵਾ। ਦੀਕਸ਼ਿਤ ਨੇ ਮੇਜਰ ਜਨਰਲ ਹਰਕੀਰਤ ਸਿੰਘ ਨੂੰ ਕਿਹਾ ਕਿ ਬੰਦੀਆਂ ਨੂੰ ਕੋਲੰਬੋ ਲਿਜਾਣ ਤੋਂ ਰੋਕ। ਜਰਨੈਲ ਨੇ ਕਿਹਾ- ਮੈ ਤੁਹਾਡੇ ਅਧੀਨ ਨਹੀਂ ਹਾਂ, ਮੈਂ ਇਹ ਕੰਮ ਨਹੀਂ ਕਰਨਾ।

ਪ੍ਰਭਾਕਰਨ ਨੇ ਦੇਖ ਲਿਆ ਕਿ ਭਾਰਤੀ ਫੌਜ ਮੇਰੇ ਬੰਦੀਆਂ ਨੂੰ ਨਹੀਂ ਛੁਡਾ ਸਕਦੀ। ਜੇ ਸਾਹਮਣੇ ਮੌਤ ਹੀ ਹੈ ਫਿਰ ਕੁਤਿਆਂ ਦੀ ਮੌਤ ਮਰਨ ਨਾਲੋਂ ਸ਼ਾਨਦਾਰ ਮੌਤ ਮਰਨ। ਸਾਇਨਾਈਡ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਬੰਦੀਆਂ ਵਲੋਂ ਪਹਿਲੋਂ ਹੀ ਸਾਇਨਾਈਡ ਦੀ ਮੰਗ ਆ ਚੁਕੀ ਸੀ। ਪ੍ਰਭਾਕਰਨ ਨੇ ਆਪਣੇ ਗਲ ਵਿਚ ਲਟਕਿਆ ਕੈਪਸੂਲ ਤੋੜ ਕੇ ਬਾਲਾਸਿੰਘਮ ਨੂੰ ਫੜਾ ਦਿੱਤਾ, 16 ਹੋਰ ਖਾੜਕੂਆਂ ਨੇ ਤੁਰੰਤ ਆਪਣੇ ਆਪਣੇ ਕੈਪਸੂਲ ਫੜਾ ਦਿੱਤੇ। ਖਾਣਾ ਖੁਆਣ ਦੇ ਬਹਾਨੇ ਬਾਲਾਸਿੰਘਮ ਬੰਦੀਆਂ ਨੂੰ ਕੈਪਸੂਲ ਫੜਾ ਆਇਆ। ਸਤਾਰਾਂ ਦੇ ਸਤਾਰਾਂ ਬੰਦੀਆ ਨੇ ਕੈਪਸੂਲ ਖਾ ਲਏ, 12 ਤੁਰੰਤ ਦਮ ਤੋੜ ਗਏ, ਪੰਜ ਤੜਪਣ ਲੱਗੇ। ਹੈਰਾਨੀ ਹੈ ਕਿ ਪੰਜ ਬਚ ਗਏ। ਇਨ੍ਹਾਂ ਨੂੰ ਸ਼ਾਮੀ ਕੋਲੰਬੋ ਲਿਜਾਣਾ ਸੀ। ਲੋਕਾਂ ਨੇ 12 ਲਾਸ਼ਾਂ ਦੇਖੀਆਂ, ਹਾਹਾਕਾਰ ਮਚ ਗਈ। ਲੰਕਾ ਅਤੇ ਭਾਰਤ ਸਰਕਾਰ ਦਾ ਪਿਟ ਸਿਆਪਾ ਸ਼ੁਰੂ। ਪ੍ਰਭਾਕਰਨ ਸਮੇਤ ਹਜ਼ਾਰਾਂ ਤਮਿਲ ਸ਼ਰਧਾਂਜਲੀ ਦੇਣ ਪੁੱਜੇ। ਪ੍ਰਭਾਕਰਨ ਨੇ ਆਪਣੇ ਸ਼ਹੀਦ ਸਾਥੀਆਂ ਦੇ ਚਰਨ ਛੁਹੇ।

ਖਾੜਕੂ, ਮੁੜ ਸਿੰਘਲੀਆਂ ਨੂੰ ਕਤਲ ਕਰਨ ਲੱਗੇ। ਲਿਟੇ ਨੇ ਅੱਠ ਫੌਜੀ ਗ੍ਰਿਫਤਾਰ ਕਰ ਲਏ, ਸਾਰੇ ਫੂੰਡ ਦਿੱਤੇ। ਫਿਰ ਸਿਵਲੀਅਨਾ ਦੀ ਵਾਰੀ ਆਈ। ਗੋਲੀਆਂ ਨਾਲ ਮਾਰੇ, ਤਲਵਾਰਾਂ ਨਾਲ ਵੱਢੇ। ਕੁਝ ਹੀ ਦਿਨਾ ਵਿਚ ਡੇਢ ਸੌ ਕਤਲ ਕੀਤੇ। ਜੈਵਰਧਨੇ ਦਹਾੜਿਆ- ਭਾਰਤੀਓ, ਜਾਂ ਲਿਟੇ ਨੂੰ ਕਾਬੂ ਕਰੋ ਨਹੀਂ ਭਾਰਤ ਵਾਪਸ ਦਫਾ ਹੋ ਜਾਓ। ਪ੍ਰਭਾਕਰਨ ਕਹਿ ਰਿਹਾ ਸੀ- ਮੈਂ ਕੀ ਕਰਾਂ? ਮੈਂ ਥੋੜਾ ਕਰਵਾ ਰਿਹਾਂ, ਲੋਕਾਂ ਦਾ ਗੁੱਸਾ ਹੈ। ਤਮਿਲਾਂ ਨੇ ਪ੍ਰਭਾਕਰਨ ਅਗੇ ਅਰਜ਼ ਕੀਤੀ- ਭਾਰਤੀ ਫੌਜ ਨਾਲ ਦੁਸ਼ਮਣੀ ਮੁਲ ਨਾ ਲਉ। ਪਰ, ਇਸ਼ਕ ਕੀ ਲਗੇ ਸਲਾਹ ਦੇ ਨਾਲ। ਮਨ ਅਟਕਿਆ ਬੇਪ੍ਰਵਾਹ ਦੇ ਨਾਲ।

ਦੀਪਿੰਦਰ ਸਿੰਘ ਤੇ ਹਰਕੀਰਤ ਸਿੰਘ ਜਰਨੈਲ ਪ੍ਰਭਾਕਰਨ ਨੂੰ ਮਿਲਣ ਗਏ ਤਾਂ ਕਿ ਅਮਨ ਸੰਧੀ ਦੇ ਟੁਕੜੇ ਹੋਣੋ ਬਚਾ ਸਕਣ। ਦੋਵਾਂ ਨੇ ਦੇਖਿਆ ਖਤਰਨਾਕ ਹਥਿਆਰਾਂ ਨਾਲ ਲੈਸ ਲਿਟੇ ਖਾੜਕੂ ਖੂੰਖਾਰ ਦਿਸ ਰਹੇ ਸਨ। ਪਤਾ ਲੱਗਾ ਪ੍ਰਭਾਕਰਨ ਰੂਪੋਸ਼ ਹੋ ਗਿਆ ਹੈ। ਮਹਾਤਿਆ ਜਰਨੈਲਾਂ ਨੂੰ ਮਿਲਿਆ। ਮਾਹੌਲ ਸੰਗੀਨ ਸੀ। ਮਹਾਤਿਆ ਨੇ ਕਿਹਾ- ਅਸੀਂ ਬੇਇਜ਼ਤ ਨਹੀਂ ਹੋਣਾ, ਮਰਨਾ ਬਿਹਤਰ। ਜਰਨੈਲਾਂ ਨੇ ਕਿਹਾ- ਤੁਹਾਨੂੰ ਯਾਦ ਕਰਾ ਦਈਏ ਲੰਕਾ ਦੇ ਫੌਜੀਆਂ ਦੀ ਰਾਖੀ ਕਰਨੀ ਸਾਡੀ ਡਿਊਟੀ ਹੈ। ਮਹਾਤਿਆ ਨੇ ਕਿਹਾ- ਕਰੋ ਡਿਊਟੀ। ਆਖਰੀ ਵਾਰ ਹੱਥ ਮਿਲਾਏ ਤੇ ਚਲੇ ਗਏ। ਮੁੜ ਕਦੀ ਨਾ ਮਿਲੇ।

ਅੱਠ ਅਕਤੂਬਰ ਨੂੰ ਲਿਟੇ ਨੇ ਭਾਰਤੀ ਸੈਨਿਕ ਟੁਕੜੀ ਤੇ ਫਾਇਰ ਦਾਗ ਦਿੱਤਾ। ਘਾਤ ਲਾ ਕੇ ਪੰਜ ਕਮਾਂਡੋ ਮਾਰੇ। ਟਾਇਰਾਂ ਉਪਰ ਲਿਟਾ ਕੇ ਸਾੜੇ। ਭਾਰਤੀ ਮੀਡੀਆ ਖੂਨ ਦਾ ਬਦਲਾ ਖੂਨ ਸ਼ਬਦਾਂ ਨਾਲ ਚਿੱਲਾਇਆ। ਲਿਟੇ ਨੂੰ ਖੂਨੀ ਦਰਿੰਦੇ ਕਿਹਾ। ਦੋ ਦਿਨ ਬਾਦ ਭਾਰਤੀ ਫੌਜ ਨੇ ਲਿਟੇ ਦਾ ਰੇਡੀਓ, ਟੀਵੀ ਸਟੇਸ਼ਨ ਅਤੇ ਛਾਪਾਖਾਨਾ ਬੰਬਾਂ ਨਾਲ ਉਡਾ ਦਿੱਤਾ। ਲਿਟੇ ਨੇ ਚਾਰ ਭਾਰਤੀ ਸਿਪਾਹੀ ਕਤਲ ਕੀਤੇ ਤੇ ਜਾਫਨਾ ਕਿਲੇ ਉਪਰ ਬੰਬਾਰੀ ਕਰਕੇ ਭਾਰਤੀ ਫੌਜ ਤੋਂ ਬਦਲਾ ਲਿਆ।ਸੰਸਾਰ ਦੀ ਚੌਥੀ ਸਭ ਤੋਂ ਤਾਕਤਵਰ ਸੈਨਾ ਵਿਰੁੱਧ ਲੜਨ ਲਈ ਪ੍ਰਭਾਕਰਨ ਸਾਹਮਣੇ ਤਣ ਖਲੋਤਾ। ਆਜ਼ਾਦ ਤਮਿਲ ਦੇਸ ਤੋਂ ਬਿਨਾ ਉਸ ਨੂੰ ਕੁਝ ਨਹੀਂ ਦਿਸਦਾ। ਕਿਵੇਂ ਹਾਸਲ ਹੋਏਗਾ, ਰੱਬ ਜਾਣੇ ਉਸਦਾ ਕੰਮ ਜਾਣੇ।

**ਭਾਰਤ ਵਿਰੁੱਧ ਯੁੱਧ**

ਪ੍ਰਭਾਕਰਨ ਦੀ ਹਿੰਮਤ ਦੇਖ ਕੇ  ਦੁਨੀਆਂ ਵਡੇ ਵਡੇ ਜੰਗਬਾਜ਼ਾਂ ਨੂੰ ਯਾਦ ਕਰਨ ਲਗੀ। ਜਿਵੇਂ ਵੀਤਨਾਮੀ ਅਮਰੀਕਾ ਵਿਰੁੱਧ ਤਣ ਗਏ, ਲਿਟੇ ਭਾਰਤ ਵਿਰੁੱਧ ਡਟ ਗਿਆ। ਹਾਲਾਤ ਦੇਖੋ, ਜਿਹੜੀ ਜੰਗ ਭਾਰਤ ਨੇ ਨਾ ਸ਼ੁਰੂ ਕੀਤੀ ਨਾ ਉਸਦੇ ਵਸ ਵਿਚ ਇਸ ਦਾ ਅੰਤ ਕਰਨਾ ਲਿਖਿਆ ਹੋਇਆ, ਆਪੇ ਸਹੇੜ ਲਈ। ਜੈਵਰਧਨੇ ਖੁਸ਼ ਸੀ, ਜਿਨ੍ਹਾਂ ਲੰਕਾ ਦੇ ਤਮਿਲਾਂ ਦੇ ਹੱਕ ਵਿਚ ਭਾਰਤ ਹਾਅ ਦਾ ਨਾਅਰਾ ਮਾਰਿਆ ਕਰਦਾ ਸੀ, ਉਨ੍ਹਾਂ ਤਮਿਲਾਂ ਨੇ ਭਾਰਤੀ ਫੌਜਾਂ ਨੂੰ ਵਾਹਣੀ ਪਾ ਲਿਆ। ਹੁਣ ਜੱਟ ਜਾਣੇ ਜਾਂ ਬਿਜੂ ਜਾਣੇ। ਲੰਕਾ ਦੀ ਫੌਜ ਬੈਰਕਾਂ ਵਿਚ ਸੌਂਦੀ ਤੇ ਭਾਰਤੀ ਫੌਜ ਭੱਜੀ ਫਿਰਦੀ। ਜਿਹੜੇ ਪੰਜ ਹਜ਼ਾਰ ਭਾਰਤੀ ਫੌਜੀ ਲੰਕਾ ਵਿਚ ਗਏ ਸਨ ਉਨ੍ਹਾਂ ਨੂੰ ਕੀ ਪਤਾ ਸੀ ਇਹ ਦਿਨ ਰਾਤ ਦੀ ਬਿਮਾਰੀ ਹੈ। ਭਾਰਤੀ ਜਰਨੈਲ ਸੋਚਦੇ ਰਹੇ ਲੁੰਗੀਆਂ ਪਹਿਨੀ ਫਿਰਦੇ ਗਿਠਮੁਠੀਏ ਸਾਡਾ ਕੀ ਮੁਕਾਬਲਾ ਕਰਨਗੇ? ਨਾ ਭਾਰਤੀਆਂ ਨੂੰ ਭੂਗੋਲਿਕ ਜਾਣਕਾਰੀ, ਨਾ ਲਿਟੇ ਦੀ ਯੁੱਧਨੀਤੀ ਦਾ ਪਤਾ, ਨਾ ਤਾਕਤ ਦੀ ਕੋਈ ਥਾਹ। ਪਤਾ ਲਗਾ ਸੀ ਤਿੰਨ ਕੁ ਹਜ਼ਾਰ ਮੁੰਡੇ ਕੁੜੀਆਂ ਹਨ, ਨਹੀਂ, ਗਿਣਤੀ ਕਿਤੇ ਵਧੀਕ ਨਿਕਲੀ। ਲਿਟੇ ਸਿਪਾਹੀਆਂ ਨੇ ਕਿਹੜਾ ਵਰਦੀਆਂ ਪਹਿਨੀਆਂ ਹੁੰਦੀਆਂ? ਭਾਰਤੀ, ਖਾੜਕੂ ਅਤੇ ਸਿਵਲੀਅਨ ਵਿਚ ਵਖਰੇਵਾਂ ਨਾ ਕਰ ਸਕਦੇ, ਸਿਵਲੀਅਨ ਮਾਰੇ ਜਾਂਦੇ, ਖਾੜਕੂ ਨੱਠ ਜਾਂਦੇ। ਲਗਦਾ ਜਿਵੇਂ ਸਾਰੀ ਆਬਾਦੀ ਖਾੜਕੂਆਂ ਦੀ ਹੈ। ਇਹ ਸਾਰੀ ਆਬਾਦੀ ਤੰਗ ਆਕੇ ਭਾਰਤੀ ਫੌਜ ਖਿਲਾਫ ਹੋ ਗਈ।

ਭਾਰਤੀ ਆਰਮੀ ਚੀਫ ਨੇ ਰਾਜੀਵ ਗਾਂਧੀ ਨੂੰ ਕਿਹਾ ਸੀ ਕਿ ਲਿਟੇ ਨੇ ਬਦਤਮੀਜ਼ੀ ਕੀਤੀ ਤਾਂ ਤਿੰਨ ਦਿਨਾ ਵਿਚ ਸਿਧੇ ਕਰ ਦਿਆਂਗੇ। ਰਾਅ ਦੀ ਵੀ ਰਿਪੋਰਟ ਇਸ ਨਾਲ ਮਿਲਦੀ ਜੁਲਦੀ ਸੀ। ਇਹ ਨਿਰੀ ਖੁਸ਼ਫਹਿਮੀ ਸਾਬਤ ਹੋਈ। ਜਰਨੈਲ ਸੋਚਣ ਲੱਗੇ ਪ੍ਰਭਾਕਰਨ ਨੂੰ ਕਿਵੇਂ ਫੜਿਆ ਜਾਵੇ। ਪਤਾ ਸੀ ਕਿ ਉਹ ਜਾਫਨਾ ਯੂਨੀਵਰਸਿਟੀ ਦੇ ਇਰਦ ਗਿਰਦ ਰਹਿੰਦੈ। ਹੈਲੀਕਾਪਟਰ ਰਾਹੀਂ ਭਾਰਤੀ ਕਮਾਂਡੋ ਹੇਠਾਂ ਉਤਾਰੇ ਤਾਂ ਉਤਰਦਿਆਂ ਨੂੰ ਲਿਟੇ ਖਾੜਕੂਆਂ ਨੇ ਭੁੰਨ ਦਿੱਤਾ। ਖਾੜਕੂਆਂ ਨੇ ਫੌਜ ਦਾ ਰੇਡੀਓ ਸਿਸਟਮ ਕੋਡ ਕਾਬੂ ਕਰ ਲਿਆ ਸੀ ਜਿਸ ਰਾਹੀਂ ਇਨ੍ਹਾਂ ਦੇ ਉਤਰਨ ਦਾ ਪਤਾ ਲੱਗਾ। ਫੌਜ ਵਿਚ ਸੋਗ ਫੈਲ ਗਿਆ। ਸਾਰੇ ਕਮਾਂਡੋ ਹੂੰਝ ਦਿੱਤੇ !

ਇਕ ਪੱਤਰ ਮੁਖ ਮੰਤਰੀ ਐਮ.ਜੀ.ਆਰ ਨੂੰ ਦੋ ਰਾਜੀਵ ਗਾਂਧੀ ਨੂੰ ਪ੍ਰਭਾਕਰਨ ਨੇ ਲਿਖੇ ਤੇ ਜੰਗਬੰਦੀ ਦੀ ਮੰਗ ਕੀਤੀ, ''ਅਸੀਂ ਤੁਹਾਨੂੰ ਅਮਨ ਕਾਇਮ ਕਰਨ ਲਈ ਸੱਦਿਆ ਸੀ, ਤੁਸੀਂ ਸਾਡੀ ਨਸਲਕੁਸ਼ੀ ਸ਼ੁਰੂ ਕਰ ਦਿੱਤੀ। ਇਨ੍ਹਾਂ ਪੱਤਰਾਂ ਨੂੰ ਰਹਿਮ ਦੀਆਂ ਅਪੀਲਾਂ ਨਾ ਸਮਝ ਜਾਣਾ। ਅਸੀਂ ਬੜੇ ਸਖਤ ਜਾਨ ਲੋਕ ਹਾਂ, ਲੰਮਾ ਸਮਾਂ ਲੜਾਂਗੇ, ਆਪਣੀ ਹੋਣੀ ਆਪ ਘੜਾਂਗੇ। ਭਾਰਤ ਵਰਗੇ ਵਡੇ ਲੋਕਤੰਤਰ ਨੂੰ ਸੋਭਾ ਨਹੀਂ ਦਿੰਦਾ ਕਿ ਨਿਕੀ ਜਿਹੀ ਨਸਲ ਨੂੰ ਕਤਲ ਕਰੇ।'' ਤਿੰਨਾ ਵਿਚੋਂ ਕਿਸੇ ਦਾ

ਜਵਾਬ ਨਹੀਂ ਆਇਆ, ਅਖਬਾਰਾਂ ਨੇ ਖਤ ਛਾਪੇ। ਪ੍ਰਭਾਕਰਨ ਵਾਸਤੇ ਦੋਵੇਂ ਪਾਸੇ ਠੀਕ, ਜੇ ਰਾਜੀਵ ਗਾਂਧੀ ਫੌਜ ਵਾਪਸ ਬੁਲਾ ਲਏ ਚੰਗਾ, ਜੇ ਜੰਗ ਜਾਰੀ ਰੱਖੀ ਦੁਨੀਆਂ ਵਿਚ ਬਦਨਾਮੀ ਹੋਵੇਗੀ ਕਿ ਗਵਾਂਢੀ ਦੇਸਾਂ ਵਿਚ ਹਮਲੇ ਕਰ ਰਿਹਾ ਹੈ।

ਬੜਾ ਖਤਰਨਾਕ ਗੁਰੀਲਾ ਯੁੱਧ ਚੱਲਿਆ, ਕਿਸ ਦਰਖਤ, ਕੰਧ, ਖੁੰਢ, ਖੰਭੇ, ਛੱਪਰ ਪਿਛੇ ਖਾੜਕੂ ਲੁਕਿਆ ਬੈਠਾ ਹੈ ਪਤਾ ਨਹੀਂ, ਦਰਖਤਾਂ ਉਪਰ ਚੜ੍ਹੇ ਹੁੰਦੇ। ਸਾਹਮਣਿਉਂ ਭਾਰਤੀ ਸੈਨਾ ਦੀ ਟੁਕੜੀ ਆਉਂਦੀ ਦੇਖਣੀ, ਅਫਸਰ ਨੂੰ ਫੁੰਡ ਦੇਣਾ, ਨਿਸ਼ਾਨਾ ਪੱਕਾ। ਅਫਸਰਾਂ ਨੇ ਬੈਜ ਪਹਿਨਣੇ ਛੱਡ ਦਿੱਤੇ। ਬਹੁਤੇ ਖਾੜਕੂ ਭਾਰਤ ਵਿਚ ਸਿਖਲਾਈ ਲੈ ਕੇ ਆਏ ਸਨ, ਹਥਿਆਰ ਲੈ ਕੇ ਆਏ ਸਨ ਪਰ ਮਜਾਲ ਹੈ ਇਸ ਗਲ ਦੇ ਅਹਿਸਾਨ ਸਦਕਾ ਤਰਸ ਖਾਣ।

ਰਾਜੀਵ ਗਾਂਧੀ ਦਾ ਸੂਰਜ ਢਲਣ ਲੱਗਾ। ਬੋਫੋਰਜ਼ ਤੋਪਾਂ ਦੀ ਖਰੀਦ ਦੇ ਘਪਲੇ ਦਾ ਰੌਲਾ ਪੈ ਗਿਆ। ਤਮਿਲਨਾਡੂ ਵਿਚ ਮੀਟਿੰਗਾਂ ਹੋਣ ਲਗੀਆਂ, ਲੰਕਾ ਦੇ ਤਮਿਲਾਂ ਦੇ ਹੱਕ ਵਿਚ ਇਕੱਠ ਹੋਣ ਲਗੇ। ਐਮ.ਜੀ.ਆਰ. ਕਾਫੀ ਕੁਝ ਕਰ ਸਕਦਾ ਸੀ ਜੇ ਬਿਮਾਰ ਨਾ ਹੁੰਦਾ। ਦਸੰਬਰ 1987 ਵਿਚ ਉਸਦੀ ਮੌਤ ਹੋ ਗਈ। ਪ੍ਰਭਾਕਰਨ ਨੇ ਇਕ ਹੋਰ ਸਿਆਸੀ ਚਾਲ ਚੱਲੀ। ਲਿਟੇ ਨੇ 18 ਭਾਰਤੀ ਫੌਜੀ ਬੰਦੀ ਬਣਾ ਲਏ ਸਨ। ਭਾਰਤ ਦੀ ਹਮਦਰਦੀ ਜਿੱਤਣ ਲਈ ਉਹ ਰਿਹਾ ਕਰ ਦਿੱਤੇ ਜਿਸ ਦੀ ਕਿਸੇ ਨੂੰ ਉਮੀਦ ਨਹੀਂ ਸੀ। ਮਹਾਤਿਆ ਨੇ ਪੱਤਰਕਾਰਾਂ ਦੇ ਵੱਡੇ ਇਕੱਠ ਵਿਚ ਬੰਦੀ ਭਾਰਤੀ ਫੌਜ ਦੇ ਹਵਾਲੇ ਕੀਤੇ। ਪ੍ਰਭਾਕਰਨ ਦੀ ਲੰਮੀ ਸਟੇਟਮੈਂਟ ਰਿਲੀਜ਼ ਕੀਤੀ- ਅਸੀਂ ਭਾਰਤ ਨੂੰ ਦਿਲੋਂ ਪਿਆਰ ਕਰਦੇ ਹਾਂ। ਧੱਕੇ ਨਾਲ ਮੇਰੇ ਸੰਘ ਹੇਠ ਰਾਜੀਵ ਗਾਂਧੀ ਨੇ ਲੰਕਾ ਐਕਾਰਡ ਤੁੰਨ ਦਿੱਤਾ। ਅਸੀਂ ਭਾਰਤ ਤੇ ਹਮਲਾ ਨਹੀਂ ਕੀਤਾ। ਭਾਰਤੀ ਫੌਜ ਮੇਰੇ ਲੋਕਾਂ ਤੇ ਹਮਲਾ ਕਰਨ ਲੰਕਾ ਵਿਚ ਕਿਉਂ ਆਈ? ਸਾਨੂੰ ਸ਼ਾਂਤੀਪਾਠ ਪੜ੍ਹਨ ਦਾ ਹੁਕਮ ਹੈ ਤੇ ਫੌਜ ਸਾਡੇ ਉਪਰ ਮੀਂਹ ਵਾਂਗ ਗੋਲੀਆਂ ਵਰ੍ਹਾ ਰਹੀ ਹੈ। ਅਠਾਰਾਂ ਭਾਰਤੀ ਬੰਦੀ ਰਿਹਾ ਕਰਕੇ ਅਸੀਂ ਦੋਸਤੀ ਸਦਭਾਵਨਾ ਦਾ ਸਬੂਤ ਦਿੱਤਾ। ਸਾਨੂੰ ਤੁਹਾਥੋਂ ਇਹੋ ਉਮੀਦ ਹੈ।

ਇਹੋ ਬੋਲੀ ਪਾਰਲੀਮੈਂਟ ਵਿਚ ਆਪੋਜੀਸ਼ਨ ਰਾਜੀਵ ਗਾਂਧੀ ਵਿਰੁੱਧ ਬੋਲ ਰਹੀ ਸੀ। ਹਰੇਕ ਪੁੱਛ ਰਿਹਾ ਸੀ, ਲੰਕਾ ਵਿਚ ਭਾਰਤੀ ਫੌਜ ਕਿਉਂ ਮਰਵਾਈ ਜਾ ਰਹੀ ਹੈ? ਪ੍ਰਭਾਕਰਨ ਜੋ ਚਾਹੁੰਦਾ ਸੀ, ਉਵੇਂ ਅਸਰ ਹੋਇਆ। ਭਾਰਤ ਨੇ 21 ਨਵੰਬਰ ਨੂੰ 48 ਘੰਟਿਆਂ ਦੀ ਗੋਲੀਬੰਦੀ ਦਾ ਹੁਕਮ ਦੇ ਦਿੱਤਾ। ਬਹਾਦਰੀ ਪੱਖੋਂ ਨਹੀਂ, ਗਿਣਤੀ ਪਖੋਂ ਲਿਟੇ ਮਾਰ ਖਾ ਰਿਹਾ ਸੀ। ਸ਼ੁਰੂ ਵਿਚ ਪੰਜ ਹਜ਼ਾਰ ਫੌਜੀ ਲੰਕਾ ਵਿਚ ਆਏ ਸਨ, ਮੁਕਾਬਲੇ ਵਧਦੇ ਗਏ, ਇਕ ਲਖ ਭਾਰਤੀ ਸੈਨਿਕ ਲੰਕਾ ਵਿਚ ਜਾ ਉਤਰੇ। ਐਮ.ਜੀ.ਆਰ. ਦੇ ਜਿਉਂਦਿਆਂ ਪਰਵਾਹ ਨਹੀਂ ਕੀਤੀ, ਪ੍ਰਭਾਕਰਨ ਨੇ ਹੁਣ ਤਮਿਲਨਾਡੂ ਨੇਤਾ ਕਰੁਨਾਨਿਧੀ ਕੋਲ ਮਿਤਰਤਾ ਦਾ ਸੁਨੇਹਾ ਭੇਜਿਆ। ਕਰੁਨਾਨਿਧੀ ਤਾਂ ਉਡੀਕ ਰਿਹਾ ਸੀ ਕਿ ਭਾਰਤੀ ਤਮਿਲਾਂ ਦੀ ਮਦਦ ਨਾਲ ਰਾਜੀਵ ਕਾਂਗਰਸ ਨੂੰ ਹਰਾਇਆ ਜਾਵੇ।

ਔਰਤਾਂ ਦੇ ਖਾੜਕੂ ਗਰੋਹ ਦਾ ਪਿਛਾ ਕਰਦੀ ਕਰਦੀ ਭਾਰਤੀ ਫੌਜ ਡੂੰਘੇ ਜੰਗਲ ਅੰਦਰ ਚਲੀ ਗਈ। ਪ੍ਰਭਾਕਰਨ ਦਾ ਘਰ ਲਭ ਗਿਆ। ਖਾਣਪੀਣ ਦਾ ਸਾਮਾਨ ਪਿਆ ਸੀ, ਮੇਜ਼ ਕੁਰਸੀਆਂ ਸਨ। ਇਕ ਮੀਲ ਲੰਮੀ ਸੁਰੰਗ ਵਿਚੋਂ ਦੀ ਲੰਘ ਕੇ ਪ੍ਰਭਾਕਰਨ ਜੰਗਲ ਵਿਚ ਏਨੀ ਦੂਰ ਨਿਕਲ ਗਿਆ ਜਿਥੇ ਬੰਦੇ ਨੇ ਕੀ ਪੁਜਣਾ ਸੂਰਜ ਦੀ ਕਿਰਨ ਨਹੀਂ ਪੁਜਦੀ ਸੀ। ਫੌਜ ਜੰਗਲ ਕਟ ਕਟ ਅਗੇ ਵਧਦੀ ਗਈ ਤਾਂ ਕਮਾਲ ਦੇਖਿਆ। ਜ਼ਮੀਨ ਦੇ ਹੇਠਾਂ ਪੂਰਾ ਹਸਪਤਾਲ ਲੱਭ ਗਿਆ, ਜ਼ਖਮੀ ਖਾੜਕੂਆਂ ਦੇ ਇਲਾਜ ਵਾਸਤੇ ਸੁਰੱਖਿਅਤ ਥਾਂ।

ਫਰਵਰੀ 1989 ਸਾਂਸਦ ਦੀ ਚੋਣ ਆ ਗਈ। ਜੈਵਰਧਨੇ ਨੇ ਚੋਣ ਲੜਨੋ ਇਨਕਾਰ ਕਰ ਦਿੱਤਾ। ਜਿਹੜੇ ਦੋ ਉਮੀਦਵਾਰ ਇਕ ਦੂਜੇ ਖਿਲਾਫ ਚੋਣ ਲੜਨ ਲਗੇ, ਦੋਵਾਂ ਨੇ ਐਲਾਨ ਕੀਤਾ ਕਿ ਜਿੱਤਣ ਦੀ ਸੂਰਤ ਵਿਚ ਉਹ ਭਾਰਤੀ ਫੌਜ ਨੂੰ ਲੰਕਾ ਤੋਂ ਬਾਹਰ ਕਰਨਗੇ। ਪ੍ਰਭਾਕਰਨ ਲਈ ਇਹ ਖੁਸ਼ਖਬਰੀ ਸੀ। ਰਣਸਿੰਘ ਪ੍ਰੇਮਦਾਸਾ ਚੋਣ ਜਿੱਤ ਗਿਆ। ਉਸ ਨੇ ਭਾਰਤ ਨੂੰ ਅਲਟੀਮੇਟ ਦੇ ਦਿੱਤਾ ਕਿ 31 ਜੁਲਾਈ ਤੱਕ ਆਪਣੀ ਫੌਜ ਵਾਪਸ ਬੁਲਾਉ। ਭਾਰਤ ਅੱਖਾਂ ਦਿਖਾਣ ਲੱਗਾ ਤਾਂ ਪ੍ਰੇਮਦਾਸਾ ਨੂੰ ਲਿਟੇ ਦੀ ਜਰੂਰਤ ਪੈ ਗਈ। ਲਿਟੇ ਨੂੰ ਹਥਿਆਰ ਦੇਣੇ ਪੈਣਗੇ, ਇਸ ਸੂਰਤ ਵਿਚ ਉਸ ਦੇ ਸਿੰਘਲੀ ਵੋਟਰ ਨਾਰਾਜ਼ ਹੋ ਸਕਦੇ ਨੇ। ਜਦੋਂ ਫੌਜ ਦਾ ਅਮਨੀਸ਼ਨ ਪ੍ਰਭਾਕਰਨ ਕੋਲ ਜਾਣ ਲੱਗਾ, ਲੰਕਾ ਦੇ ਜਰਨੈਲ ਰਾਸ਼ਟਰਪਤੀ ਨਾਲ ਸਖਤ ਨਾਰਾਜ਼ ਹੋ ਗਏ ਪਰ ਰਾਸ਼ਟਰਪਤੀ ਨੇ ਕਿਹਾ- ਭਾਰਤੀ ਫੌਜ ਨੂੰ ਕੱਢਣ ਦਾ ਹੋਰ ਰਸਤਾ ਦਸੋ ਕੀ ਹੈ? ਭਾਰਤੀ ਫੌਜੀ ਮਰਨਗੇ ਜਾਂ ਲਿਟੇ ਖਾੜਕੂ, ਆਪਣਾ ਕੀ ਜਾਂਦੈ?

ਤਮਿਲਾਂ ਦਾ ਸਿਆਸੀ ਨੇਤਾ ਅੰਮ੍ਰਿਤ ਲਿੰਗਮ ਬਿਆਨ ਤੇ ਬਿਆਨ ਦੇਣ ਲੱਗਾ ਕਿ ਜਦੋਂ ਤੱਕ ਤਮਿਲਾਂ ਦਾ ਭਵਿਖ ਸੁਰੱਖਿਅਤ ਨਹੀਂ ਭਾਰਤੀ ਫੌਜ ਲੰਕਾ ਵਿਚੋਂ ਨਹੀਂ ਜਾਣੀ ਚਾਹੀਦੀ। ਪ੍ਰਭਾਕਰਨ ਨੇ ਉਸਦੀ ਕੋਠੀ ਤਿੰਨ ਖਾੜਕੂ ਭੇਜ ਕੇ ਕਤਲ ਕਰਵਾ ਦਿੱਤਾ। ਪੁਲਸ ਨੇ ਤਿੰਨੇ ਖਾੜਕੂ ਮਾਰ ਦਿੱਤੇ। ਪ੍ਰਭਾਕਰਨ ਨੇ ਬਿਆਨ ਦਿੱਤਾ- ਇਹ ਤਿੰਨੇ ਲਿਟੇ ਵਿਚੋਂ ਕੱਢ ਦਿੱਤੇ ਗਏ ਸਨ ਕਿਉਂਕਿ ਭਾਰਤੀ ਫੌਜ ਨਾਲ ਰਲ ਗਏ ਸਨ। ਇਹ ਕਤਲ ਸਾਡਾ ਕੰਮ ਨਹੀਂ। ਗੱਲ ਖਤਮ।

ਨਵੰਬਰ 1989 ਦੀਆਂ ਚੋਣਾਂ ਵਿਚ ਰਾਜੀਵ ਗਾਂਧੀ ਅਤੇ ਉਸਦੀ ਪਾਰਟੀ ਹਾਰ ਗਏ। ਨਵੀਂ ਸਰਕਾਰ ਨੇ ਐਲਾਨ ਕਰ ਦਿੱਤਾ ਕਿ 31 ਦਸੰਬਰ ਤੱਕ ਭਾਰਤੀ ਫੌਜ ਲੰਕਾ ਵਿਚੋਂ ਨਿਕਲ ਜਾਏਗੀ। ਇਹ ਤਰੀਕ ਬਾਦ ਵਿਚ 31 ਮਾਰਚ 1990 ਤੱਕ ਵਧਾਈ ਗਈ ਤੇ 24 ਮਾਰਚ ਨੂੰ ਲੰਕਾ ਵਿਚੋਂ ਆਖਰੀ ਭਾਰਤੀ ਸਿਪਾਹੀ ਨਿਕਲ ਗਿਆ। ਭਾਰਤੀ ਫੌਜ ਵਲੋਂ ਖਾਲੀ ਕੀਤਾ ਇਕ ਇਕ ਇੰਚ ਲਿਟੇ ਦੇ ਕਬਜ਼ੇ ਹੇਠ ਆ ਗਿਆ। ਭਾਰਤੀ ਫੌਜ ਕੋਲ ਸ਼ੇਖੀ ਮਾਰਨ ਵਾਲੀ ਕੋਈ ਪ੍ਰਾਪਤੀ ਨਹੀਂ। ਲਿਟੇ ਦੇ ਜਰਨੈਲ ਸੋਚਦੇ ਸਨ ਏਡੀ ਵੱਡੀ ਫੌਜ ਨਾਲ ਟਾਕਰਾ ਨਹੀਂ ਹੋ ਸਕਦਾ, ਪ੍ਰਭਾਕਰਨ ਨੇ ਕਰਕੇ ਦਿਖਾਇਆ। ਉਸ ਨੇ ਐਲਾਨ ਕੀਤਾ ਸੀ- ਆਖਰੀ ਫੌਜੀ ਜਦੋਂ ਤੱਕ ਭਾਰਤ ਨਹੀਂ ਪੁੱਜਦਾ, ਮੂੰਹ ਨਹੀਂ ਦਿਖਾਵਾਂਗਾ। ਇਕ ਅਪ੍ਰੈਲ 1990 ਨੂੰ ਉਸ ਨੇ ਪ੍ਰੈੱਸ ਮਿਲਣੀ ਕੀਤੀ। ਚਿਹਰੇ ਉਪਰ ਮੁਸਕਾਨ। ਆਪਣੇ ਕਮਾਂਡਰ ਦੀ ਹਾਜ਼ਰੀ ਵਿਚ ਲਿਖਿਆ ਬਿਆਨ ਪੜ੍ਹਿਆ- ਤਮਿਲਾਂ ਦੀ ਜੜ ਉਖਾੜਨ ਆਈ ਭਾਰਤੀ ਫੌਜ ਨੂੰ ਉਖਾੜ ਦਿੱਤਾ। ਅਸੀਂ ਇਤਿਹਾਸਕ ਯੁੱਧ ਲੜਿਆ। ਲੋਕਾਂ ਦੇ ਦਿਲ ਅੰਦਰ ਮਘਦੀ ਆਜ਼ਾਦੀ ਦੀ ਕਿਰਨ ਫੌਜਾਂ ਨਹੀਂ ਦਬਾ ਸਕਦੀਆਂ, ਸਾਡੇ ਸਿਪਾਹੀਆਂ ਅਤੇ ਲੋਕਾਂ ਨੇ ਸਾਬਤ ਕਰ ਦਿੱਤਾ। ਸਾਡੀ ਲੜਾਈ ਬਾਕੀ ਕੌਮਾਂ ਵਾਸਤੇ ਮਿਸਾਲ ਬਣੇਗੀ। ਸਾਡੇ ਅਨਜਾਣ ਲੋਕਾਂ ਨੇ ਇਕ ਸਬਕ ਵੀ ਸਿਖਿਆ, ਬਿਗਾਨਾ ਮੁਲਕ ਤੁਹਾਨੂੰ ਆਜ਼ਾਦੀ ਦਾ ਤੁਹਫਾ ਦੇ ਕੇ ਨਹੀਂ ਜਾਏਗਾ। ਭਾਰਤ ਸਾਡਾ ਦੁਸ਼ਮਣ ਨਹੀਂ, ਬਸ ਸਾਡੇ ਕੰਮਾਂ ਵਿਚ ਵਿਘਨ ਨਾ ਪਾਏ। ਭਾਰਤੀਆਂ ਨੇ ਹਜ਼ਾਰਾਂ ਤਮਿਲ ਮਾਰੇ, ਸਾਨੂੰ ਦੁਖ ਹੈ। ਮੇਰੇ ਉਪਰ 250 ਕਿਲੋ ਦੇ ਬੰਬ ਸੁਟੇ, ਮੇਰੇ ਐਨ ਨਜ਼ਦੀਕ ਆ ਆ ਫਟੇ। ਜਦੋਂ ਸਾਨੂੰ ਵਧੀਕ ਮਾਰ ਪੈਂਦੀ ਅਸੀਂ ਵੀਤਨਾਮੀਆਂ ਨੂੰ ਯਾਦ ਕਰ ਲੈਂਦੇ। ਭਾਰਤੀ ਫੌਜ ਇਥੋਂ ਕੱਢਣ ਵਾਸਤੇ ਸਾਨੂੰ ਪ੍ਰੇਮਦਾਸਾ ਸਰਕਾਰ ਦੀ ਲੋੜ ਪਈ, ਅਸੀਂ ਸਰਕਾਰ ਦੀ ਵਰਤੋਂ ਕੀਤੀ। ਸਰਕਾਰ ਸਾਨੂੰ ਨਹੀਂ ਵਰਤ ਸਕਦੀ।

ਪ੍ਰਭਾਕਰਨ ਦੀ ਹਮਾਇਤ ਨਾਲ 12 ਸਾਂਸਦ ਜਿਤੇ ਸਨ। ਉਨ੍ਹਾਂ ਨਾਲ ਕੋਲੰਬੋ ਮੀਟਿੰਗ ਵਿਚ ਕਿਹਾ- ਤੁਸੀਂ ਪ੍ਰੇਮਦਾਸਾ ਦੇ ਚੇਲੇ ਹੋ ਗਏ, ਤੁਹਾਨੂੰ ਭਾਰਤੀ ਫੌਜ ਚੰਗੀ ਲਗਣ ਲਗੀ। ਇਹ ਬਾਡੀਗਾਰਡ ਤੁਸੀਂ ਮੈਥੋਂ ਬਚਾਅ ਕਰਨ ਵਾਸਤੇ ਰੱਖੇ ਨੇ?

ਤਮਿਲਾਂ ਦੇ ਹਿਤ ਭੁਲ ਜਾਉਗੇ ਤਾਂ ਬਚ ਜਾਉਗੇ? ਮੈਂ ਤੁਹਾਨੂੰ ਦੱਸਿਆ ਸੀ ਇਕ ਸਾਂਸਦ ਰਾਅ ਦਾ ਏਜੰਟ ਹੋ ਗਿਐ, ਉਸ ਦਾ ਕੀ ਕੀਤਾ ਤੁਸੀਂ? ਸਾਂਸਦ ਨੇਤਾ ਬਾਲਾਕੁਮਾਰ ਕੁਝ ਕਹਿਣ ਲਈ ਉਠਿਆ, ਪ੍ਰਭਾਕਰਨ ਨੇ ਬਿਠਾ ਦਿੱਤਾ ਤੇ ਕਿਹਾ- ਅੰਮ੍ਰਿਤ ਲਿੰਗਮ ਨੂੰ ਕਤਲ ਕਰਨ ਦਾ ਹੁਕਮ ਮੈਂ ਦਿੱਤਾ ਸੀ।

ਇਸ ਪਿਛੋਂ ਉਸ ਨੇ ਪੌਣਾ ਘੰਟਾ ਰਾਸ਼ਟਰਪਤੀ ਪ੍ਰੇਮਦਾਸਾ ਨਾਲ ਮੀਟਿੰਗ ਕੀਤੀ ਤੇ ਵਾਪਸ ਜਾਫਨਾ ਆ ਗਿਆ। ਉਸ ਦਾ ਨਾ ਕੋਈ ਵਿਰੋਧੀ ਬੰਦਾ ਰਿਹਾ ਨਾ ਵਿਰੋਧੀ ਗੁੱਟ, ਜਾਂ ਉਸਦੀ ਹਮਾਇਤ ਵਿਚ ਆ ਗਏ ਜਾਂ ਭਾਰਤ ਵਿਚ ਚਲੇ ਗਏ। ਜਿਸ ਗਰੁੱਪ ਨੇ ਭਾਰਤੀ ਫੌਜ ਵਾਹਣੀ ਪਾਈ ਰੱਖੀ ਉਸ ਅਗੇ ਲੰਕਾ ਦੀ ਫੌਜ ਦੀ ਕੀ ਔਕਾਤ ? ਪ੍ਰੇਮਦਾਸਾ ਸਿੰਘਲੀਆਂ ਅਤੇ ਫੌਜੀ ਕਮਾਂਡਰਾਂ ਵਿਚ ਹੱਤਾਸ਼ ਘਿਰਿਆ ਬੈਠਾ ਸੀ ਜੋ ਚੀਤੇ ਦੀ ਸਵਾਰੀ ਕਰ ਬੈਠਾ ਪਰ ਚੀਤਾ ਉਸਦੇ ਕਾਬੂ ਵਿਚ ਨਹੀਂ। ਲੰਕਾ ਦੀ ਫੌਜ ਹੌਲੀ ਹੌਲੀ ਜਾਫਨਾ ਵਲ ਪਰਤਣ ਲੱਗੀ ਨਾਲ ਹੀ ਪ੍ਰਭਾਕਰਨ ਅਤੇ ਸਰਕਾਰ ਵਿਚ ਕੁੜਿਤਣ ਵਧਣ ਲੱਗੀ।

ਜੂਨ 1990 ਵਿਚ ਕੋਈ ਮਾਮੂਲੀ ਅਫਵਾਹ ਫੈਲੀ, ਦਰਜੀ ਅਤੇ ਤਮਿਲ ਔਰਤ ਦਾ ਝਗੜਾ ਪੁਲਸ ਤੱਕ ਅਪੜ ਗਿਆ। ਪ੍ਰਭਾਕਰਨ ਨੇ ਪੁਲਸ ਨੂੰ ਹੁਕਮ ਦਿੱਤਾ- ਆਤਮ ਸਮਰਪਣ ਕਰੋ। ਛੇ ਸੌ ਸਿਪਾਹੀਆਂ ਨੇ ਇਸ ਆਸ ਨਾਲ ਸਮਰਪਣ ਕਰ ਦਿੱਤਾ ਕਿ ਕੀ ਕਹਿਣਾ ਹੈ। ਪ੍ਰੇਮਦਾਸਾ ਛੁਡਾ ਲਏਗਾ। ਬਹੁਤੇ ਸਿੰਘਲੀ ਸਨ। ਸਾਰੇ ਗੋਲੀਆਂ ਨਾਲ ਉਡਾ ਦਿੱਤੇ। ਦਸ ਜੂਨ ਦੀ ਇਸ ਘਟਨਾ ਨਾਲ ਹਾਹਾਕਾਰ ਮੱਚ ਗਈ। ਪ੍ਰੇਮਦਾਸਾ ਵਾਸਤੇ ਫੌਜ ਨੂੰ ਹਰੀ ਝੰਡੀ ਦੇਣ ਤੋਂ ਇਲਾਵਾ ਕੀ ਚਾਰਾ ਸੀ ? ਫੌਜੀ ਆਮ ਤਮਿਲਾਂ ਨੂੰ ਕਤਲ ਕਰਦੇ, ਬਦਲੇ ਵਿਚ ਲਿਟੇ ਆਮ ਸਿੰਘਲੀਆਂ ਨੂੰ ਕਤਲ ਕਰਦੇ। ਆਦਮਖੋਰ ਹਵਾ ਫਿਰ ਵਗ ਪਈ। ਰੱਖਿਆ ਮੰਤਰੀ ਵਿਜੇਰਤਨ ਦਾ ਬਿਆਨ ਆਇਆ- ਮੈਂ ਕਾਤਲਾਂ ਨੂੰ ਸਬਕ ਸਿਖਾਵਾਂਗਾ। ਮਾਰਚ 1991 ਵਿਚ ਇਹ ਮੰਤਰੀ ਕਾਰ ਵਿਚ ਜਾ ਰਿਹਾ ਸੀ, ਬੰਬ ਨਾਲ ਗਾਰਦ ਸਣੇ ਉਡਾ ਦਿੱਤਾ।

16 ਵੀਂ ਸਦੀ ਦੇ ਡੱਚ ਕਿਲੇ ਵਿਚ ਫੌਜੀ ਹੈਡਕੁਆਟਰ ਸੀ। ਲਿਟੇ ਨੇ ਘੇਰ ਲਿਆ, 107 ਦਿਨ ਤੱਕ ਘੇਰਾ ਪਿਆ ਰਿਹਾ। ਆਖਰ ਸਮਝੌਤਾ ਹੋਇਆ ਕਿ ਹੈਲੀਕਾਪਟਰ ਘਿਰੇ ਹੋਏ ਫੌਜੀਆਂ ਨੂੰ ਲਿਜਾਣਗੇ। ਸਾਰੇ ਫੌਜੀ ਕੱਢ ਲਏ। ਖਾਲੀ ਕਿਲੇ ਤੇ ਲਿਟੇ ਦਾ ਕਬਜ਼ਾ ਹੋ ਗਿਆ। ਪੁਰਾਣਾ ਇਤਿਹਾਸਕ ਕਿਲਾ ਇਟ ਇਟ ਕਰਕੇ ਖਲਾਰ ਦਿੱਤਾ, ਨਾਮੋ ਨਿਸ਼ਾਨ ਮਿਟਾ ਦਿੱਤਾ।

ਬਿਜਲੀ ਅਤੇ ਟੈਲੀਫੋਨ ਬੰਦ, ਪੈਟਰੋਲ ਪੰਪ ਬੰਦ, ਮਛੇਰਿਆਂ ਦੀ ਹਿਲਜੁਲ ਬੰਦ। ਪੂਰਾ ਦੇਸ ਖਲੋ ਗਿਆ। ਹਰੇਕ ਚੀਜ਼ ਦੀ ਥੋੜ ਹੋ ਗਈ। ਸਰਕਾਰ ਨੇ ਸਿਵਲ ਸਿੰਘਲੀਆਂ ਅਤੇ ਮੁਸਲਮਾਨਾ ਵਿਚ ਹਥਿਆਰ ਵੰਡ ਦਿੱਤੇ। ਤਮਿਲਾਂ ਕੋਲ ਆਪਣੇ ਹਥਿਆਰ ਬਥੇਰੇ ਸਨ। ਲਿਟੇ ਨੇ ਮੁਸਲਮਾਨਾ ਨੂੰ ਹੁਕਮ ਦੇ ਦਿੱਤਾ ਕਿ ਦੋ ਘੰਟਿਆਂ ਅੰਦਰ ਜਾਫਨਾ ਵਿਚੋਂ ਚਲੇ ਜਾਓ। ਤਨ ਦੇ ਕੱਪੜਿਆਂ ਤੋਂ ਬਿਨਾ ਕੁਝ ਨਾ ਲਿਜਾ ਸਕੇ। ਬਚਿਆ ਮਾਲ ਲਿਟੇ ਦੀ ਪ੍ਰਾਪਰਟੀ ਹੋ ਗਿਆ।

ਭਾਰਤ ਵਿਚ ਮਿਲੀਜੁਲੀ ਕੰਮ ਚਲਾਊ ਸਰਕਾਰ ਡੰਗ ਟਪਾ ਰਹੀ ਸੀ। ਰਾਜੀਵ ਗਾਂਧੀ ਦਾ ਸਿਤਾਰਾ ਮੁੜ ਚਮਕਣ ਲੱਗਾ। ਉਹ ਰੈਲੀ ਬਾਦ ਰੈਲੀ ਕਰ ਰਿਹਾ ਸੀ, ਭਵਿਖ ਦੇ ਪ੍ਰਧਾਨ ਮੰਤਰੀ ਵਾਂਗ ਵਿਚਰ ਰਿਹਾ ਸੀ। ਇਕ ਭਾਸ਼ਣ ਵਿਚ ਉਸ ਨੇ ਕਿਹਾ- ਭਾਰਤ-ਲੰਕਾ ਸਮਝੌਤੇ ਤਹਿਤ ਲੰਕਾ ਵਿਚ ਫੌਜ ਭੇਜਣੀ ਸਹੀ ਫੈਸਲਾ ਸੀ। ਲੋੜ ਪੈਣ ਤੇ ਭਵਿਖ ਵਿਚ ਵੀ ਅਸੀਂ ਲੰਕਾ ਦੀ ਮਦਦ ਕਰਾਂਗੇ। ਪ੍ਰਭਾਕਰਨ ਨੂੰ ਖਤਰੇ ਦੀ ਦੁਰਗੰਧ ਮਹਿਸੂਸ ਹੋਈ। ਉਸ ਨੇ ਆਪਣਾ ਖੁਫੀਆ ਵਿੰਗ ਦਾ ਮੁਖੀ ਪੋਟੂ ਅੱਮਾਨ ਸੱਦ ਲਿਆ। ਸਲਾਹ ਮਸ਼ਵਰੇ ਹੋਏ।

ਸਤੰਬਰ 1990, ਭਾਰਤੀ ਧਰਤੀ ਕਿਨਾਰੇ ਲੱਗੀ ਕਿਸ਼ਤੀ ਵਿਚੋਂ ਛੇ ਲੰਕਾ ਵਾਸੀ ਉਤਰੇ। ਕਿਸੇ ਨੇ ਧਿਆਨ ਨਹੀਂ ਦਿੱਤਾ। ਲੰਕਾ ਸ਼ਰਨਾਰਥੀ ਹਜ਼ਾਰਾਂ ਦੀ ਗਿਣਤੀ ਵਿਚ ਆ ਚੁਕੇ ਸਨ। ਦਸੰਬਰ 1990 ਵਿਚ ਭਾਰਤੀ ਖੁਫੀਆ ਵਿੰਗ ਨੇ ਇਕ ਫੋਨ ਰਿਕਾਰਡ ਕੀਤਾ ਜਿਸ ਤੋਂ ਪਤਾ ਲੱਗਾ ਕਿ ਲਿਟੇ ਆਪਣਾ ਖੁਫੀਆ ਵਿੰਗ ਮਦਰਾਸ ਖੋਲ ਰਿਹਾ ਹੈ। ਰਿਪੋਰਟ ਦਿੱਲੀ ਚਲੀ ਗਈ। ਕੇਂਦਰ ਨੇ ਤਮਿਲਨਾਡੂ ਦੀ ਡੀ.ਐਮ.ਕੇ. ਸਰਕਾਰ ਭੰਗ ਕਰ ਦਿੱਤੀ ਕਿ ਕਾਨੂੰਨ ਵਿਵਸਥਾ ਠੀਕ ਨਹੀਂ।

ਰਫੂਜੀਆਂ ਵਿਚ ਇਕ 25 ਸਾਲ ਦੀ ਕੁੜੀ ਧਾਨੂ ਵੀ ਆਈ ਸੀ ਜਿਸਨੇ ਆਤਮਘਾਤੀ ਬੰਬ ਵਜੋਂ ਸਿਖਲਾਈ ਲਈ ਹੋਈ ਸੀ। ਭਾਰਤੀ ਖੁਫੀਆ ਵਿੰਗ ਨੇ ਦਿੱਲੀ ਦਫਤਰ ਦੂਜਾ ਸੰਦੇਸ਼ ਭੇਜਿਆ- ਖਤਰਨਾਕ ਲਿਟੇ ਦਸਤਾ ਮਦਰਾਸ ਪੁਜ ਚੁਕਾ ਹੈ। ਸੁਨੇਹਾ ਫਾਈਲ ਵਿਚ ਲੱਗ ਗਿਆ, ਕਿਸੇ ਨੇ ਧਿਆਨ ਨਾ ਦਿੱਤਾ। ਭਾਰਤੀ ਸੰਸਦ ਦੀਆਂ ਚੋਣਾ ਦਾ ਐਲਾਨ ਹੋ ਗਿਆ। ਰਾਜੀਵ ਗਾਂਧੀ ਤੋਂ ਪਹਿਲਾਂ ਤਤਕਾਲੀ ਪ੍ਰਧਾਨ ਮੰਤਰੀ ਵੀ.ਪੀ. ਸਿੰਘ ਨੇ ਮਦਰਾਸ ਦਾ ਦੌਰਾ ਰੱਖ ਲਿਆ। ਲਿਟੇ ਨੇ ਸੋਚਿਆ- ਆਤਮਘਾਤੀ ਬੰਬ ਦੀ ਕਾਰਜਸ਼ੈਲੀ ਵਿਚ ਕੋਈ ਨੁਕਸ ਨਾ ਰਹੇ, ਪਹਿਲੋਂ ਵੀ.ਪੀ. ਸਿੰਘ ਨਾਲ ਰਿਹਰਸਲ ਕੀਤੀ ਜਾਵੇ। ਧਾਨੂ ਦੇ ਲੱਕ ਦੁਆਲੇ ਬੰਬ ਪੇਟੀ ਬੰਨ੍ਹ ਕੇ ਵੀ.ਪੀ. ਸਿੰਘ ਦੇ ਚਰਨੀ ਹੱਥ ਲਾਉਣ ਵਾਸਤੇ ਭੇਜੀ ਗਈ। ਵੀਡੀਓ ਰਿਕਾਰਡਿੰਗ ਦਾ ਪ੍ਰਬੰਧ ਸੀ। ਵੀ.ਪੀ. ਸਿੰਘ ਚੋਣ ਰੈਲੀ ਵਿਚ ਭਾਸ਼ਣ ਕਰਨ ਮਗਰੋਂ ਵਾਪਸੀ ਲਈ ਤੁਰਿਆ ਤਾਂ ਧਾਨੂ ਨੇ ਤੇਜ਼ੀ ਨਾਲ ਅਗੇ ਵੱਧ ਕੇ ਉਸ ਦੇ ਚਰਨ ਛੁਹ ਲਏ। ਸਕੀਮ ਮੁਤਾਬਕ ਸਭ ਠੀਕ ਹੋਇਆ।

ਖਬਰ ਛਪੀ ਕਿ 21 ਮਈ 1991 ਨੂੰ ਰਾਜੀਵ ਗਾਂਧੀ ਮਦਰਾਸ ਦੇ ਨਜ਼ਦੀਕ ਚੋਣ ਰੈਲੀ ਵਿਚ ਭਾਸ਼ਣ ਦੇਣਗੇ। ਵੀਹ ਮਈ ਨੂੰ ਕਾਤਲ ਦਸਤੇ ਨੇ ਮਦਰਾਸ ਦੇ ਥਿਏਟਰ ਵਿਚ ਤਮਿਲ ਫਿਲਮ ਦੇਖੀ। ਅਗਲੀ ਸ਼ਾਮ ਰਾਜੀਵ ਗਾਂਧੀ ਨੂੰ ਮਿਲਣ ਲਈ ਬਸ ਵਿਚ ਜਾ ਬੈਠੇ। ਹਰੀ ਬਾਬੂ ਨਾਮ ਦਾ ਵੀਡੀਓ ਕੈਮਰਾਮੈਨ ਨਾਲ ਲੈ ਲਿਆ ਜਿਸ ਨੂੰ ਵਾਰਦਾਤ ਦਾ ਕੋਈ ਪਤਾ ਨਹੀਂ ਸੀ, ਕਿਰਾਏ ਤੇ ਕੀਤਾ ਸੀ। ਸੰਦਲ ਦਾ ਇਕ ਹਾਰ ਖਰੀਦਿਆ ਜੋ ਧਾਨੂ ਰਾਜੀਵ ਦੇ ਗਲ ਪਹਿਨਾਏਗੀ। ਧਾਨੂ ਨੇ ਸਲਵਾਰ ਕਮੀਜ ਪਹਿਨੀ ਕਿਉਂਕਿ ਇਸ ਨਾਲ ਲੱਕ ਦੀ ਪੇਟੀ ਦਿਸਦੀ ਨਹੀਂ। ਸਿਰ ਤੇ ਦੁਪੱਟਾ।

ਇਕ ਪੁਲਸ ਮੁਲਾਜ਼ਮ ਔਰਤ ਨੇ ਧਾਨੂ ਨੂੰ ਪੁੱਛਿਆ- ਤੁਸੀਂ ਕੌਣ ਹੋ? ਕੈਮਰਾਮੈਨ ਨੇੜੇ ਖਲੋਤਾ ਬੋਲਿਆ- ਜਦੋਂ ਹਾਰ ਪਹਿਨਾਏਗੀ, ਮੈਂ ਫੋਟੋ ਖਿਚਾਂਗਾ। ਪੁਲਸ ਮੁਲਾਜ਼ਮ ਨੇ ਕਿਹਾ- ਗਾਂਧੀ ਜੀ ਲੇਟ ਆਉਣਗੇ, ਹਾਲੇ ਸਰੋਤਿਆਂ ਵਿਚ ਬੈਠੋ। ਬੈਠ ਗਏ। ਰਾਤੀਂ ਦਸ ਵਜੇ ਰਾਜੀਵ ਗਾਂਧੀ ਪੁੱਜਾ, ਜੈਆਂ ਸ਼ੁਰੂ ਹੋ ਗਈਆਂ। ਧਾਨੂ ਹਾਰ ਲੈਕੇ ਅਗੇ ਵਧੀ, ਪੁਲਸੀਆ ਔਰਤ ਨੇ ਫਿਰ ਰੋਕੀ ਪਰ ਰਾਜੀਵ ਨੇ ਕਿਹਾ- ਆਉਣ ਦਿਉ। ਇਸੇ ਪਲ ਦਾ ਇੰਤਜ਼ਾਰ ਸੀ। ਰਾਜੀਵ ਦੇ ਗਲ ਵਿਚ ਹਾਰ ਪਾ ਕੇ ਚਰਨ ਛੂਹਣ ਲਈ ਝੁਕੀ, ਝੁਕਣ ਸਾਰ ਸਵਿਚ ਦੱਬ ਦਿੱਤਾ। ਲਾਲ, ਸੁਨਹਿਰੀ ਅੱਗ ਦਾ ਗੋਲਾ ਉਠਿਆ ਤੇ ਕਾਂਬਾ ਛੇੜਦਾ ਧਮਾਕਾ। ਰਾਜੀਵ, ਧਾਨੂ, ਕੈਮਰਾਮੈਨ ਸਮੇਤ 16 ਬੰਦੇ ਉਡ ਗਏ। ਸਾਲ 1984 ਤੋਂ 1989 ਤੱਕ ਪ੍ਰਧਾਨ ਮੰਤਰੀ, ਆਪਣੇ ਨਾਨਾ ਜਵਾਹਰ ਲਾਲ, ਮਾਂ ਇੰਦਰਾ ਗਾਂਧੀ ਤੋਂ ਬਾਦ ਭਾਰਤ ਦਾ ਇਸ ਖਾਨਦਾਨ ਦਾ ਤੀਜਾ ਪ੍ਰਧਾਨ ਮੰਤਰੀ ਬੋਟੀ ਬੋਟੀ ਖਿਲਰ ਗਿਆ। ਸਫੈਦ ਪੀਟੀ ਬੂਟਾਂ ਤੋਂ ਉਸਦੀ ਸ਼ਨਾਖਤ ਹੋ ਸਕੀ। ਭਾਰਤ ਨਹੀਂ, ਦੁਨੀਆਂ ਸੁੰਨ ਹੋ ਗਈ। ਕੈਮਰਾਮੈਨ ਉਡ ਗਿਆ, ਉਸਦਾ ਕੈਮਰਾ, ਕੈਮਰੇ ਅੰਦਰਲੀਆਂ ਤਸਵੀਰਾਂ ਦਾ ਕੁਝ ਨਹੀਂ ਵਿਗੜਿਆ। ਲਿਟੇ ਦੀ ਕਾਤਲ ਟੀਮ ਸਾਫ ਦਿਸ ਰਹੀ ਸੀ। ਹੁਣ ਭਾਰਤੀ ਖੁਫੀਆ ਵਿੰਗ ਨੇ ਫਾਈਲਾਂ ਪੜ੍ਹੀਆਂ। ਇਨ੍ਹਾਂ ਵਲ ਪਹਿਲਾਂ ਧਿਆਨ ਦੇਣਾ ਚਾਹੀਦਾ ਸੀ। ਸ਼ਿਵਰਾਮ ਅਤੇ ਕੁੜੀ

ਸੁਭਾ, ਕਾਤਲ ਨਾਲ ਫਿਰਦੇ ਕੈਮਰੇ ਵਿਚ ਦਿਸ ਰਹੇ ਸਨ, ਵਾਪਸ ਲੰਕਾ ਪਰਤਣ ਵਿਚ ਨਾਕਾਮਯਾਬ ਰਹੇ, ਛੁਪਣਗਾਹ ਉਪਰ ਪੁਲਸ ਨੇ ਛਾਪਾ ਮਾਰਿਆ, ਸਾਇਨਾਈਡ ਨਿਗਲ ਦੋਵੇਂ ਮਰ ਗਏ। ਭਾਰਤੀਆਂ ਨੂੰ ਲੰਕਾ ਦੇ ਤਮਿਲ ਬੁਰੇ ਲੱਗਣ ਲਗੇ।

ਪੜਤਾਲੀਆ ਕਮਿਸ਼ਨ ਨੇ ਕੁਲ 41 ਬੰਦਿਆ ਦੀ ਸ਼ਨਾਖਤ ਕੀਤੀ ਜਿਹੜੇ ਇਸ ਘਟਨਾ ਵਿਚ ਕਿਸੇ ਨਾ ਕਿਸੇ ਰੂਪ ਵਿਚ ਸ਼ਾਮਲ ਰਹੇ। ਇਨ੍ਹਾਂ ਵਿਚੋਂ 12 ਨੇ ਖੁਦਕਸ਼ੀਆਂ ਕੀਤੀਆਂ। ਤਿੰਨ ਨੂੰ ਛੱਡ ਕੇ ਬਾਕੀ ਫੜੇ ਗਏ। ਤਿੰਨ ਵਿਚ ਪ੍ਰਭਾਕਰਨ, ਪੋਟੂ ਅੱਮਾਨ ਤੇ ਕੁੜੀ ਅਕੀਲਾ ਸਨ। ਮਈ 1992 ਵਿਚ ਭਾਰਤ ਨੇ ਲਿਟੇ ਉਪਰ ਪਾਬੰਦੀ ਆਇਦ ਕਰ ਦਿੱਤੀ। ਰਾਜੀਵ ਗਾਂਧੀ ਦੇ ਕਤਲ ਬਾਰੇ ਪ੍ਰਭਾਕਰਨ ਨੇ ਇਕ ਸ਼ਬਦ ਜ਼ਬਾਨੋ ਨਹੀਂ ਕੱਢਿਆ।

ਪ੍ਰਭਾਕਰਨ ਨੇ ਆਤਮਘਾਤੀ ਦਸਤੇ ਦਾ ਨਾਮ ਬਲੈਕ ਟਾਈਗਰਜ਼ ਰੱਖਿਆ। ਬੀ.ਬੀ.ਸੀ ਦੇ ਪੱਤਰਕਾਰ ਨੂੰ ਇਸ ਦਸਤੇ ਬਾਰੇ ਦਸਦਿਆਂ ਪ੍ਰਭਾਕਰਨ ਨੇ ਕਿਹਾ- ਮੌਤ ਆਸਾਨ ਚੀਜ਼ ਨਹੀਂ। ਪਹਿਲੋਂ ਆਪਣੀਆਂ ਵਾਸਨਾਵਾਂ ਉਪਰ ਕਾਬੂ ਪਾਉਣਾ ਪੈਂਦੇ। ਆਪਣਾ ਮਨ ਜਿਤਿਆ ਗਿਆ ਤਾਂ ਜੀਵਨ ਅਤੇ ਮੌਤ ਜਿੱਤੇ ਗਏ। ਜੇ ਵਰਕਰ ਨੂੰ ਯਕੀਨ ਹੈ ਕਿ ਸਾਡਾ ਨੇਤਾ ਖੁਦਕਸ਼ੀ ਕਰਨੋ ਨਹੀਂ ਝਿਜਕਦਾ ਤਾਂ ਉਸ ਅੰਦਰ ਆਤਮ ਵਿਸ਼ਵਾਸ ਜਾਗਦਾ ਹੈ। ਉਹ ਮੌਤ ਦਾ ਛਿਣ ਉਡੀਕਦਾ ਹੈ।

ਭਾਰਤ ਦੀ ਹਮਦਰਦੀ ਜਾਂਦੀ ਰਹੀ ਤਾਂ ਕੀ, ਅਮਰੀਕਾ, ਇੰਗਲੈਂਡ, ਫਰਾਂਸ, ਨਾਰਵੇ, ਜਰਮਨੀ, ਸਵੀਡਨ ਤੇ ਕੈਨੇਡਾ ਵਿਚ ਤਮਿਲ ਹਮਦਰਦ ਬੈਠੇ ਸਨ। ਟੋਰਾਂਟੋ ਦਾ ਤਾਂ ਨਾਮ ਹੀ ਮਿਨੀ ਜਾਫਨਾ ਪੈ ਗਿਆ ਸੀ। ਅੰਤਰਰਾਸ਼ਟਰੀ ਤਬਕੇ ਨੇ ਜਦੋਂ ਦੇਖਿਆ ਖੂਨ ਖਰਾਬਾ ਹੱਦੋਂ ਵੱਧ ਗਿਆ ਹੈ, ਸਵੀਡਨ ਅਤੇ ਨਾਰਵੇ ਨੇ ਵਿਚੋਲਗੀ ਦੀ ਪੇਸ਼ਕਸ਼ ਕੀਤੀ।

ਪ੍ਰਭਾਕਰਨ ਦਾ ਬਿਆਨ ਆਇਆ- ਸਿੰਘਲੀ ਸਾਡੇ ਭਰਾ ਨੇ, ਸੁਤੰਤਰ ਕੌਮ ਨੇ, ਅਸੀਂ ਉਨ੍ਹਾਂ ਦਾ ਆਦਰ ਕਰਦੇ ਹਾਂ ਤੇ ਬਦਲੇ ਵਿਚ ਚਾਹੁੰਦੇ ਹਾਂ ਕਿ ਉਹ ਸਾਨੂੰ ਸੁਤੰਤਰ ਕੌਮ ਮੰਨ ਕੇ ਸਾਡਾ ਆਦਰ ਕਰਨ। ਅਸੀਂ ਗਲਬਾਤ ਵਾਸਤੇ ਹਮੇਸ਼ਾ ਤਿਆਰ ਹਾਂ। ਸਿੰਘਲੀ ਸਾਡੇ ਦੁਸ਼ਮਣ ਨਹੀਂ ਹਨ।

ਨਵੰਬਰ ਵਿਚ ਲਿਟੇ ਦਾ ਸਮੁੰਦਰੀ ਜਹਾਜ਼ ਲੰਕਾ ਦੀ ਫੌਜ ਨੇ ਫੜ ਗਿਆ ਜਿਸ ਵਿਚ 20 ਹਜ਼ਾਰ ਲਿਟਰ ਡੀਜ਼ਲ, 13 ਹਜ਼ਾਰ ਲਿਟਰ ਪੈਟਰੋਲ, 5 ਹਜ਼ਾਰ ਆਡੀਓ ਕੈਸਟਾਂ, ਵੀਡੀਓ ਰਿਕਾਰਡਰ, ਟੀਵੀ ਸੈਟ ਸਨ। ਟਰਾਂਸਮਿਟਰ, ਵਰਦੀਆਂ, ਬੰਦੂਕਾਂ ਗਰਨੇਡ, ਗੋਲੀ ਬਾਰੂਦ, ਬਹੁਤ ਕੁਝ। ਬਦਲੇ ਵਿਚ ਲਿਟੇ ਨੇ ਪਹਿਲਾਂ ਲੈਫਟੀਨੈਂਟ ਜਨਰਲ ਉਤਰੀ ਕਮਾਂਡ ਡੈਨਜ਼ਿਲ ਮਾਰਿਆ ਫਿਰ ਆਤਮਘਾਤੀ ਬੰਬਰ ਨੇ ਨੇਵੀ ਚੀਫ ਵਾਈਸ ਐਡਮਿਰਲ ਫਰਨਾਂਡੋ ਉਡਾ ਦਿੱਤਾ। ਫੌਜੀ ਭਰਤੀ ਘਟਦੀ ਗਈ, ਫੌਜੀ ਹਥਿਆਰਾਂ ਸਣੇ ਭਗੌੜੇ ਹੋਣ ਲਗੇ, ਪੂਰੀ ਫੌਜ ਸਤਿਆ ਹੀਣ ਹੋ ਗਈ। ਨਾ ਲਿਟੇ ਹਾਰੇ ਨਾ ਲੜਾਈ ਮੁੱਕੇ। ਪ੍ਰਭਾਕਰਨ ਦਾ ਬਿਆਨ ਛਪਿਆ- ਦੁਨੀਆਂ ਵਿਚ ਅੱਜ ਇਤਿਹਾਸ ਸਾਨੂੰ ਰਸਤਾ ਦਿਖਾਏਗਾ, ਸੱਚ ਸਾਡੀ ਗਵਾਹੀ ਦਏਗਾ। ਸਾਲ 1993 ਦੇ ਅਖੀਰ ਤਕ ਲਿਟੇ ਦੀ ਫੌਜ ਦਸ ਹਜ਼ਾਰ ਹੋ ਗਈ ਜਿਸ ਵਿਚ ਤੀਜਾ ਹਿਸਾ ਕੁੜੀਆਂ ਸਨ। ਸੋਲਾਂ ਸਾਲ ਤੋਂ ਘੱਟ ਉਮਰ ਦੇ ਸਿਪਾਹੀਆਂ ਦਾ ਬੱਚਾ ਬ੍ਰਿਗੇਡ ਵੱਖਰਾ ਸੀ। ਦੁਨੀਆਂ ਵਿਚ ਫੈਲੇ ਤਮਿਲ ਪੈਸੇ ਭੇਜ ਰਹੇ ਸਨ, ਹਰੇਕ ਨੂੰ ਵਿਸ਼ਵਾਸ ਸੀ ਕਿ ਧਨ ਦੀ ਦੁਰਵਰਤੋਂ ਨਹੀਂ ਹੋ ਰਹੀ।

ਲਿਟੇ ਕੋਲ ਹੋਰ ਸਭ ਕੁਝ ਸੀ ਲੰਕਾ ਏਅਰਫੋਰਸ ਦੇ ਬਰਾਬਰ ਜਹਾਜ਼ ਨਹੀਂ ਸਨ। ਜਹਾਜ਼ ਨਹੀਂ, ਨਾ ਸਹੀ, ਜਹਾਜ਼ ਡੇਗਣ ਵਾਲਾ ਸਾਮਾਨ ਬਥੇਰਾ। ਸੀ-ਟਾਈਗਰਜ਼ ਨੇਵੀ ਮਜ਼ਬੂਤ ਸੀ। ਜਾਫਨਾ ਵਿਚ ਲਿਟੇ ਦੀ ਸਰਕਾਰ ਚਲ ਰਹੀ ਸੀ ਜਿਸ

ਨੂੰ ਦੁਨੀਆਂ ਨੇ ਅਜੇ ਮਾਨਤਾ ਨਹੀਂ ਦਿੱਤੀ। 24 ਅਪ੍ਰੈਲ 1993 ਨੂੰ ਆਕਸਫੋਰਡ ਵਿਚ ਪੜ੍ਹੇ ਵਜ਼ੀਰ ਲਲਿਤ ਦਾ ਕੋਲੰਬੋ ਵਿਚ ਕਤਲ ਹੋ ਗਿਆ। ਲਲਿਤ ਦੇ ਸਾਥੀਆਂ ਨੇ ਕਿਹਾ- ਲਿਟੇ ਦੀ ਨਹੀਂ, ਰਾਸ਼ਟਰਪਤੀ ਪ੍ਰੇਮਦਾਸਾ ਦੀ ਕਰਤੂਤ ਹੈ।

21 ਸਾਲ ਦੇ ਬਾਬੂ ਨਾਮ ਦੇ ਤਮਿਲ ਨੇ ਵਡਾ ਕਾਰਾ ਕਰ ਦਿੱਤਾ, ਸਾਲ 1991 ਵਿਚ ਉਸ ਨੇ ਰਾਸ਼ਟਰਪਤੀ ਭਵਨ ਨਜ਼ਦੀਕ ਗਰੋਸਰੀ ਦੀ ਦੁਕਾਨ ਖੋਲ੍ਹੀ। ਤਮਿਲ ਅਤੇ ਸਿੰਘਲੀ ਦੋਵੇਂ ਭਾਸ਼ਾਵਾਂ ਬੋਲਦਾ ਸਿਧਾ ਸਾਦਾ ਬੰਦਾ ਲਗਦਾ। ਪ੍ਰੇਮਦਾਸਾ ਦੇ ਭਵਨ ਦਾ ਸਟਾਫ ਲੋੜੀਂਦੀਆਂ ਵਸਤਾਂ ਬਾਬੂ ਦੀ ਦੁਕਾਨ ਤੋਂ ਖਰੀਦਦਾ। ਬਾਬੂ ਜਾਣ ਗਿਆ ਇਥੇ ਸ਼ਰਾਬ ਅਤੇ ਕੁੜੀਆਂ ਦਾ ਕਾਰੋਬਾਰ ਵੀ ਚਲਦੈ, ਬਾਬੂ ਉਹ ਵੀ ਕਰਨ ਲੱਗਾ। ਭਵਨ ਦੇ ਅੰਦਰ ਬਾਹਰ ਆਉਣ ਜਾਣ ਆਮ ਹੋ ਗਿਆ। ਰਾਸ਼ਟਰਪਤੀ ਦੀ ਕਾਨਵਾਈ ਨਾਲ ਪੰਜ ਵਾਰੀ ਇਧਰ ਉਧਰ ਘੁੰਮਿਆ, ਉਸ ਦੇ ਪਿੰਡ ਵਿਚਲੇ ਘਰ ਵੀ ਹੋ ਆਇਆ। ਖੁਦ ਨਾ ਸ਼ਰਾਬ ਪੀਂਦਾ ਸੀ ਨਾ ਬੀੜੀ। ਕੌਣ ਜਾਣੇ ਉਹ ਲਿਟੇ ਦੇ ਖੁਫੀਆ ਵਿੰਗ ਦਾ ਖਾਸ ਮੈਂਬਰ ਸੀ। ਉਸ ਦੇ ਤਿੰਨ ਟਰੱਕ ਕੋਲੰਬੋ ਤੋਂ ਜਾਫਨਾ ਚਲਦੇ ਸਨ।

1 ਮਈ 1993 ਨੂੰ ਸਰਕਾਰ ਵਲੋਂ ਮਜ਼ਦੂਰ ਦਿਵਸ ਮਨਾਇਆ ਜਾ ਰਿਹਾ ਸੀ। ਰਾਸ਼ਟਰਪਤੀ ਭਵਨ ਅਗੋਂ ਮਜ਼ਦੂਰਾਂ ਦਾ ਕਾਰਵਾਂ ਲੰਘ ਰਿਹਾ ਸੀ, ਰਾਸ਼ਟਰਪਤੀ ਰਣਸਿੰਘ ਪ੍ਰੇਮਦਾਸਾ ਇਸ ਕਾਰਵਾਂ ਤੋਂ ਸ਼ੁਭ ਇੱਛਾਵਾਂ ਲੈ ਰਿਹਾ ਸੀ। ਬਾਬੂ ਪ੍ਰੇਮਦਾਸਾ ਵੱਲ ਚੱਲ ਪਿਆ, ਸਭ ਜਾਣਦੇ ਸਨ, ਕਿਸੇ ਨਾ ਰੋਕਿਆ। ਐਨ ਨਜ਼ਦੀਕ ਜਾ ਕੇ ਬਟਣ ਨੱਪ ਦਿੱਤਾ। ਰਾਸ਼ਟਰਪਤੀ, ਬਾਬੂ ਅਤੇ ਦਰਜਣ ਹੋਰ ਉਵੇਂ ਉਡ ਗਏ ਜਿਵੇਂ ਰਾਜੀਵ ਗਾਂਧੀ ਉਡਿਆ ਸੀ। ਪ੍ਰੇਮਦਾਸਾ ਰਾਜੀਵ ਨੂੰ ਪ੍ਰੇਮ ਕਰਦਾ ਸੀ।

ਪ੍ਰੇਮਦਾਸਾ ਤੋਂ ਬਾਦ ਚੰਦ੍ਰਿਕਾ ਰਾਸ਼ਟਰਪਤੀ ਚੁਣੀ ਗਈ ਜਿਸ ਨੇ ਲਿਟੇ ਨਾਲ ਸੰਵਾਦ ਰਚਾਇਆ ਪਰ ਸਫਲ ਨਾ ਹੋਈ। ਜਨਵਰੀ 31, 1996, ਕੋਲੰਬੋ ਦੇ ਬਜ਼ਾਰਾਂ ਵਿਚੋਂ ਦੀ ਹੁੰਦਾ ਹੋਇਆ ਇਕ ਭਾਰਾ ਟਰੱਕ ਸ਼ਹਿਰ ਦੇ ਐਨ ਵਿਚਕਾਰ ਰਾਸ਼ਟਰਪਤੀ ਭਵਨ ਦੇ ਨੇੜੇ ਵਰਲਡ ਟਰੇਡ ਸੈਂਟਰ ਸਾਹਮਣੇ ਜਾ ਖਲੋਤਾ। ਰਸਤੇ ਵਿਚ ਬਥੇਰੇ ਚੈੱਕ ਪੋਆਂਇਟ ਆਏ, ਕਿਸੇ ਨੇ ਤਲਾਸ਼ੀ ਲਈ ਨਾ ਰੋਕਿਆ। ਇਸ ਟਰੱਕ ਨੇ ਇਮਾਰਤ ਵਿਚ ਜੋਰ ਦੀ ਟੱਕਰ ਮਾਰੀ। ਡ੍ਰਾਈਵਰ, ਟਰੱਕ ਅਤੇ ਬਿਲਡਿੰਗ ਸਭ ਉਡ ਗਏ। ਨਾਲ ਦੀਆਂ ਇਮਾਰਤਾਂ ਨੂੰ ਅੱਗ ਲਗ ਲਈ। ਲਿਫਟਾਂ ਰੁਕ ਗਈਆਂ। ਸਰਕਾਰੀ ਖਬਰ ਅਨੁਸਾਰ 60 ਮੌਤਾਂ ਹੋਈਆਂ 1500 ਜ਼ਖਮੀ ਪਰ ਲੋਕ ਦਸਦੇ ਹਨ ਮੌਤਾਂ ਦੀ ਗਿਣਤੀ ਬਹੁਤ ਵਧੀਕ ਸੀ।

ਦੂਜਾ ਹਮਲਾ ਲਿਟੇ ਖਾੜਕੂਆਂ ਨੇ ਮੁਲੇਵੂ ਕਸਬੇ ਵਿਚ ਸਥਿਤ ਫੌਜੀ ਅੱਡੇ ਉਪਰ ਕੀਤਾ ਜਿਥੇ 1200 ਸਿਪਾਹੀ ਤੇ ਅਫਸਰ ਸਨ। ਇਕ ਸਿਪਾਹੀ ਜਿਸ ਨੇ ਨਾਰੀਅਲ ਦੇ ਦਰਖਤ ਤੇ ਚੜ੍ਹ ਕੇ ਜਾਨ ਬਚਾਈ ਨੇ ਦੱਸਿਆ- ਇਕ ਵੀ ਫੌਜੀ ਨਹੀਂ ਛੱਡਿਆ। ਪੂਰੀ ਸੈਨਾ ਖਤਮ। ਢਾਈ ਸਾਲਾਂ ਵਿਚ ਇਨੇ ਫੌਜੀ ਤਾਂ ਭਾਰਤੀ ਸੈਨਾ ਦੇ ਨਹੀਂ ਮਰੇ ਸਨ। ਦੁਨੀਆਂ ਸੁੰਨ ਹੋ ਗਈ।

ਉਹ ਕੇਵਲ ਲੜਾਕਾ ਨਹੀਂ, ਕੂਟਨੀਤਕ ਵੀ ਸੀ। ਲੰਕਾ ਵਿਰੁੱਧ ਜੰਗ ਲੜਨ ਲਈ ਭਾਰਤੀ ਫੌਜ ਦਾ ਸੁਆਗਤ ਕੀਤਾ, ਭਾਰਤੀ ਫੌਜ ਇਰਾਦਿਆਂ ਤੇ ਖਰੀ ਨਾ ਉਤਰੀ ਲੰਕਾ ਸਰਕਾਰ ਨਾਲ ਮਿਲਕੇ ਭਾਰਤੀਆਂ ਨੂੰ ਕੱਢ ਦਿੱਤਾ। ਉਸ ਉਪਰ ਸਵਾਲ ਕੀਤਾ ਗਿਆ- ਲੰਕਾ ਸਰਕਾਰ ਨੂੰ ਦੁਸ਼ਮਣ ਕਿਹਾ ਕਰਦਾ ਸੀ, ਹੁਣ ਉਸ ਨਾਲ ਕਿਉਂ ਮਿਲ ਗਿਆ? ਉਸ ਨੇ ਕਿਹਾ- ਮਾਓਜ਼ੇ ਤੁੰਗ ਜਾਪਾਨੀਆਂ ਨੂੰ ਚੀਨ ਵਿਚੋਂ ਕੱਢਣ ਵਾਸਤੇ ਆਪਣੇ ਦੁਸ਼ਮਣ ਚੰਕਾਈ ਸ਼ੇੱਕ ਨਾਲ ਰਲ ਗਿਆ ਸੀ। ਜਦੋਂ ਭਾਰਤੀ ਫੌਜ ਨਿਕਲ ਗਈ, ਫਿਰ ਲੰਕਾ ਸਰਕਾਰ ਵਿਰੁੱਧ ਲੜਨ ਲੱਗਾ।

ਭਾਰਤੀ ਸਰਕਾਰਾਂ ਰਾਜੀਵ ਗਾਂਧੀ ਦੇ ਕਤਲ ਨੂੰ ਭੁਲਾ ਨਾ ਸਕੀਆਂ। ਲੰਕਾ ਸਰਕਾਰ ਤੋਂ ਨਿਰੰਤਰ ਮੰਗ ਹੁੰਦੀ ਰਹੀ ਕਿ ਪ੍ਰਭਾਕਰਨ ਨੂੰ ਭਾਰਤ ਹਵਾਲੇ ਕਰੋ, ਜਿਵੇਂ ਪ੍ਰਭਾਕਰਨ ਲੰਕਾ ਸਰਕਾਰ ਨੇ ਫੜ ਰਖਿਆ ਹੋਵੇ। ਸਾਲ 2002 ਤੱਕ ਪ੍ਰਭਾਕਰਨ ਦੀ ਮੁਹਿਮ ਕਾਰਨ 60 ਹਜ਼ਾਰ ਕਤਲ ਹੋ ਚੁਕੇ ਸਨ ਜਿਨ੍ਹਾਂ ਵਿਚ 17 ਹਜ਼ਾਰ ਲਿਟੇ ਦੇ ਸਿਪਾਹੀ ਹਨ।

ਇਕ ਵਾਰ ਰੱਖਿਆ ਮੰਤਰਾਲੇ ਨੇ ਐਲਾਨ ਕਰ ਦਿੱਤਾ ਸੀ ਕਿ ਤਿੰਨ ਮਹੀਨਿਆਂ ਅੰਦਰ ਉਸ ਨੂੰ ਜ਼ਿੰਦਾ ਜਾਂ ਮੁਰਦਾ ਫੜ ਲਿਆ ਜਾਵੇਗਾ। ਨੇਵੀ, ਏਅਰਫੋਰਸ ਅਤੇ ਆਰਮੀ ਦੇ 30 ਹਜ਼ਾਰ ਸੈਨਿਕ ਉਸ ਨੂੰ ਫੜਨ ਲਈ ਜੰਗਲ ਛਾਣਨ ਵਾਸਤੇ ਨਿਕਲ ਤੁਰੇ। ਲਿਟੇ ਖਾੜਕੂਆਂ ਨੇ ਉਨ੍ਹਾਂ ਦਾ ਉਹ ਧੂਆਂ ਕੱਢਿਆ ਕਿ ਇਕ ਸਾਲ ਬਾਦ ਭੁੱਲ ਗਏ ਕਿਸੇ ਨੂੰ ਫੜਨਾ ਸੀ। ਕਦੀ ਕਦਾਈਂ ਉਸ ਦਾ ਟਿਕਾਣਾ ਫੌਜੀ ਟੁਕੜੀ ਤੋਂ ਕੇਵਲ 50 ਗਜ਼ ਦੂਰ ਰਹਿ ਜਾਂਦਾ। ਗੋਲੇ ਉਸ ਦੇ ਏਨੇ ਨੇੜਿਓਂ ਲੰਘਦੇ ਕਿ ਕੱਪੜੇ ਤੇ ਸਰੀਰ ਵਿਚ ਤਰੰਗਾਂ ਛੇੜ ਜਾਂਦੇ।

ਅਠਾਰਾਂ ਯੋਧਿਆਂ ਸਣੇ ਉਹ ਬਚ ਕੇ ਨਿਕਲ ਰਿਹਾ ਸੀ ਕਿ 19 ਮਈ 2001 ਨੂੰ ਸਵੇਰ ਸਾਰ ਘਿਰ ਗਿਆ। ਗੋਲੀ ਮਥੇ ਵਿਚ ਲਗ ਕੇ ਪਾਰ ਹੋ ਗਈ। ਗਲ ਵਿਚ ਸਾਈਨਾਈਡ ਕੈਪਸੂਲ ਹੋਣ ਦੇ ਬਾਵਜੂਦ ਆਪਣੇ ਸਾਥੀਆਂ ਨੂੰ ਕਹਿ ਰਖਿਆ ਸੀ ਕਿ ਘੇਰਾ ਪੈਣ ਤੇ ਜੇ ਮੈਂ ਕਿਸੇ ਕਾਰਨ ਖੁਦਕਸ਼ੀ ਨਾ ਕਰ ਸਕਾਂ ਤਾਂ ਸਿਰ ਵਿਚ ਗੋਲੀ ਦਾਗਣੀ, ਜਿਉਂਦਿਆਂ ਸਰਕਾਰ ਦੇ ਕਾਬੂ ਨਹੀਂ ਆਉਣਾ।

ਇਹੋ ਜਿਹੇ ਨਾਇਕਾਂ ਨਾਲ ਜਿਵੇਂ ਹੋਇਆ ਕਰਦਾ ਹੈ, ਬਹੁਤ ਸਾਰੇ ਤਮਿਲ ਅਜੇ ਵੀ ਉਸ ਨੂੰ ਮਰ ਗਿਆ ਮੰਨਣ ਤੋਂ ਇਨਕਾਰੀ ਹਨ।

ਸੱਠਵਿਆਂ ਵਿਚ ਨਕਸਲਬਾੜੀ ਅਤੇ ਨੱਬੇਵਿਆਂ ਵਿਚ ਖਾਲਿਸਤਾਨੀ ਖਾੜਕੂਆਂ ਦਾ ਪੰਜਾਬ ਵਿਚ ਸਰਕਾਰ ਵਿਰੁੱਧ ਯੁੱਧ ਅਸੀਂ ਅੱਖੀਂ ਦੇਖਿਆ। ਇਨ੍ਹਾਂ ਦੋਹਾਂ ਲਹਿਰਾਂ ਦੇ ਯੋਧਿਆਂ ਦੀ ਸੂਰਮਗਤੀ ਉਪਰ ਕਿਸੇ ਨੂੰ ਸ਼ਕ ਨਹੀਂ। ਦੂਜੇ ਪਾਸੇ ਯਹੂਦੀਆਂ ਨੇ ਇਜ਼ਰਾਈਲ ਦੀ ਪ੍ਰਾਪਤੀ ਲਈ ਅਤੇ ਤਮਿਲਾਂ ਨੇ ਤਮਿਲ ਦੇਸ ਵਾਸਤੇ ਲੰਕਾ ਵਿਚ ਯੁੱਧ ਲੜੇ। ਮੈਂ ਯਹੂਦੀ ਅਤੇ ਤਮਿਲ ਸੰਘਰਸ਼ ਪੜ੍ਹ ਕੇ ਇਸ ਲਈ ਪਾਠਕਾਂ ਅਗੇ ਪੰਜਾਬੀ ਵਿਚ ਰੱਖਣ ਦਾ ਫੈਸਲਾ ਕੀਤਾ ਕਿ ਪਤਾ ਲੱਗ ਸਕੇ ਹੋਰ ਕੌਮਾਂ ਦੇ ਮੁਕਾਬਲੇ ਪੰਜਾਬੀਆਂ ਦੀ ਰਣਨੀਤੀ ਕਿਹੋ ਜਿਹੀ ਸੀ। ਬਹੁਤ ਸਾਰੀਆਂ ਤੰਦਾਂ ਸਾਂਝੀਆਂ ਹਨ ਜਿਵੇਂ ਘੱਟ ਗਿਣਤੀ ਕੌਮ ਵਿਚ ਅਸੁਰੱਖਿਆ ਦੀ ਭਾਵਨਾ, ਪੱਖਪਾਤ, ਅਨਿਆਂ ਦਾ ਅਹਿਸਾਸ, ਲੋਕਤੰਤਰੀ ਵਿਧੀਆਂ ਮੰਨਣ ਤੋਂ ਬਹੁਗਿਣਤੀ ਵਲੋਂ ਨਜ਼ਰੰਦਾਜ਼ੀ। ਘੱਟ ਗਿਣਤੀ ਕੌਮਾਂ ਵਿਚ ਮੌਜੂਦ ਗਰਮ ਖਿਆਲ ਅਨਸਰਾਂ ਦਾ ਸਰਗਰਮ ਹੋਣਾ, ਗਵਾਂਢੀ ਦੇਸਾਂ ਦੀ ਮਦਦ ਅਤੇ ਬਹੁਗਿਣਤੀ ਵਲੋਂ ਅਣਐਲਾਨਿਆ ਸਰਕਾਰੀ ਆਤੰਕ। ਅੰਗਰੇਜ਼ਾਂ ਵਿਰੁੱਧ ਲੜਾਈ ਵਿਚ ਸਿਖਾਂ ਵਲੋਂ ਵਧੀਕ ਕੁਰਬਾਨੀਆਂ ਦੇ ਬਾਵਜੂਦ 1947 ਪਿਛੋਂ ਉਨ੍ਹਾਂ ਨੂੰ ਨਜ਼ਰੰਦਾਜ ਕਰਨਾ ਸਹੀ ਪਾਲਿਸੀ ਨਹੀਂ ਸੀ। ਭਾਸ਼ਾਵਾਂ ਦੇ ਆਧਾਰ ਤੇ ਸਾਰੇ ਦੇਸ ਦੇ ਸੂਬਿਆਂ ਦੀ ਹੱਦਬੰਦੀ ਪਰ ਪੰਜਾਬ ਦੀ ਨਹੀਂ। ਹਿੰਦੂ ਮੈਰਿਜ ਐਕਟ ਦੀ ਵਜ਼ਾਹਤ ਕਰਦਿਆਂ ਸੰਵਿਧਾਨ ਵਿਚ ਲਿਖਣਾ ਕਿ ਹਿੰਦੂ ਤੋਂ ਭਾਵ ਜੈਨੀ, ਬੋਧੀ ਅਤੇ ਸਿਖ ਹਨ। ਇਹ ਉਸੇ ਤਰ੍ਹਾਂ ਦੀ ਦਲੀਲ ਹੈ ਜਿਵੇਂ ਸੰਵਿਧਾਨ ਵਿਚ ਲਿਖ ਦਿੱਤਾ ਜਾਵੇ ਕਿ ਹਿੰਦੀ ਭਾਰਤ ਦੀ ਰਾਸ਼ਟਰੀ ਭਾਸ਼ਾ ਹੋਵੇਗੀ ਤੇ ਹਿੰਦੀ ਦਾ ਭਾਵ ਹੈ ਤਮਿਲ, ਤੇਲਗੂ, ਮਲਿਆਲਮ, ਪੰਜਾਬੀ ਤੇ ਭੋਜਪੁਰੀ ਆਦਿਕ। ਸਟੇਟ ਵਿਰੁੱਧ ਲਹੂ ਵੀਹਵੀਂ ਜੰਗ ਦੀ ਸ਼ੁਰੂਆਤ ਜਜ਼ਬਾਤ ਕਾਰਨ ਹੁੰਦੀ ਹੈ, ਮੱਧ ਅਤੇ ਅੰਤ ਦਿਮਾਗ ਉਪਰ ਨਿਰਭਰ ਹੋ ਕੇ ਸਫਲ ਹੁੰਦੇ ਹਨ। ਪੰਜਾਬੀਆਂ ਨੇ ਜ਼ਜ਼ਬਾਤ ਨੂੰ ਆਦਿ ਮੱਧ ਅਤੇ ਅੰਤ ਮੰਨਿਆਂ ਜਿਸ ਕਰਕੇ ਖੁਆਰ ਹੋਏ। ਭਵਿਖ ਵਿਚ ਖੁਆਰੀ ਨਾ ਹੋਵੇ, ਗਵਾਂਢੀ ਕੌਮਾਂ ਤੋਂ ਸਬਕ ਸਿਖਣਾ ਮਾੜਾ ਕੰਮ ਨਹੀਂ। ਗਲੋਬ ਨਿਕਾ ਜਿਹਾ ਪਿੰਡ ਤਾਂ ਹੈ।

ਰਾਜੀਵ ਗਾਂਧੀ ਨੇ ਹਰਚੰਦ ਸਿੰਘ ਲੌਂਗੋਵਾਲ ਤੋਂ ਪੰਜਾਬ ਅਕਾਰਡ ਉਤੇ ਦਸਖਤ ਕਰਵਾ ਲਏ। ਲੌਂਗੋਵਾਲ ਅਤੇ ਅਕਾਲੀਦਲ ਦੀ ਤਾਂ ਭਾਰਤ ਸਰਕਾਰ ਵਿਰੁੱਧ ਜੰਗ ਸੀ ਹੀ ਨਹੀਂ, ਫਿਰ ਰਾਜ਼ੀਨਾਵਾਂ ਕਿਉਂ ਕਰ ਲਿਆ? ਲੌਂਗੋਵਾਲ ਨੂੰ ਨਾ ਇਸ ਲਿਖਤ ਦੀ ਅਹਿਮੀਅਤ ਦਾ ਪਤਾ, ਨਾ ਦਿਲਚਸਪੀ, ਨਾ ਪੰਜਾਬ ਨਾਲ ਪਿਆਰ। ਯਹੂਦੀ ਨੇਤਾ ਹਰਜ਼ਲ ਵਾਂਗ ਪ੍ਰਭਾਕਰਨ ਨੂੰ ਆਪਣੀ ਤਮਿਲ ਕੌਮ ਕੀ ਦੁਸ਼ਵਾਰੀ ਦਾ ਪਤਾ ਸੀ। ਭਾਰਤੀ ਸਟੇਟ ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਨੂੰ ਸ਼ਹੀਦ ਕਹੇ,

ਸ਼ਹਾਦਤ ਦੇ ਦਿਨ ਮਨਾਏ, ਪੰਜਾਬੀ/ਸਿਖ ਹਰਚੰਦ ਸਿੰਘ ਲੌਂਗੋਵਾਲ ਨੂੰ ਕਿਸ ਆਧਾਰ ਤੇ ਸ਼ਹੀਦ ਦਾ ਰੁਤਬਾ ਦੇ ਕੇ ਯਾਦਗਾਰ ਮਨਾਉਣ ? ਇਸ ਨਾਲੋਂ ਤਾਂ ਖਵਾਜਾ ਪੀਰ ਦੀ ਦਰਗਾਹ ਤੇ ਮੰਨੀ ਚੜਾਉਣੀ ਚੰਗੀ।

## ਸੁਖ ਆਰਟ ਦਾ ਆਰਟਿਸਟ ਸੁਖਪ੍ਰੀਤ ਸਿੰਘ

ਹਰਪਾਲ ਸਿੰਘ ਪੰਨੂ

ਸਾਲ 2000 ਵਿਚ ਮੇਰਾ ਇਕ ਲੇਖ ਛਪਿਆ- *ਦੋ ਸਦੀਆਂ ਪਹਿਲਾਂ ਦੇ ਪੰਜਾਬ ਦੀ ਇਕ ਝਲਕ* । ਬੰਗਾਲ ਆਰਮੀ ਦਾ ਅੰਗਰੇਜ਼ ਅਫ਼ਸਰ 1808 ਈਸਵੀ ਵਿਚ ਕਲਕੱਤਿਓਂ ਚੱਲ ਕੇ ਲਾਹੌਰ ਆਇਆ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਿਆ, ਉਸਦਾ ਸਫ਼ਰਨਾਮਾ ਬੰਗਾਲ ਆਰਕਾਈਵਜ਼[1] ਵਿਚ ਸੁਰੱਖਿਅਤ ਪਿਆ ਡਾ. ਗੰਡਾ ਸਿੰਘ ਨੇ ਲੱਭ ਕੇ ਪੰਜਾਬ ਪਾਸਟ ਐਂਡ ਪ੍ਰੈਜੈਂਟ, ਪੰਜਾਬੀ ਯੂਨੀਵਰਸਿਟੀ ਦੇ ਮੈਗਜ਼ੀਨ ਵਿਚ ਛਾਪ ਦਿੱਤਾ। ਕੋਈ ਅਜਨਬੀ ਪਹਿਲੀ ਵਾਰ ਪੰਜਾਬ ਵਿਚ ਆਇਆ, ਉਸਨੂੰ ਪੰਜਾਬ ਅਤੇ ਪੰਜਾਬੀ ਕਿਹੋ ਜਿਹੇ ਲੱਗੇ, ਇਸ ਲੇਖ ਵਿਚ ਅਦਭੁਤ ਅਨੁਭਵ ਅਤੇ ਬਿਰਤਾਂਤ ਹਨ। ਸਾਰਾ ਤਾਂ ਨਹੀਂ, ਇਸਦਾ ਤੀਜਾ ਕੁ ਹਿੱਸਾ ਪੰਜਾਬੀ ਵਿਚ ਕਰਕੇ ਮੈਂ ਛਪਵਾ ਦਿੱਤਾ, ਜਿਸ ਜਿਸ ਨੇ ਪੜ੍ਹਿਆ, ਦਾਦ ਦਿੱਤੀ। ਇਕ ਖਤ ਆਇਆ- ਜੀ ਮੈਂ ਲੁਧਿਆਣੇ ਤੋਂ ਸੁਖਪ੍ਰੀਤ ਸਿੰਘ ਹਾਂ। ਆਪਾਂ ਇਕ ਦੂਜੇ ਨੂੰ ਕਦੇ ਮਿਲੇ ਨਹੀਂ, ਮੈਂ ਤੁਹਾਡਾ ਪਾਠਕ ਹਾਂ। ਹੁਣੇ ਛਪਿਆ ਲੇਖ- ਪੰਜਾਬ ਦੀ ਇਕ ਝਲਕ, ਪੜ੍ਹਿਆ ਹੈ। ਆਨੰਦ ਆ ਗਿਆ। ਬੜੀ ਕਿਰਪਾ ਹੋਵੇਗੀ ਜੇ ਸਾਰਾ ਮੂਲ ਪਾਠ ਡਾਕ ਵਿਚ ਦੀ ਭੇਜ ਦਿਉ। ਭੇਜ ਦਿੱਤਾ। ਸ਼ੁਕਰਾਨੇ ਦਾ ਖਤ ਆ ਗਿਆ, ਗੱਲ ਖਤਮ।

ਛੇ ਮਹੀਨੇ ਪਹਿਲਾਂ ਫਿਰ ਫੋਨ ਆਇਆ- ਪੰਨੂੰ ਸਾਹਿਬ, ਤੁਸੀਂ ਤਾਂ ਕਦੀ ਲੁਧਿਆਣੇ ਆਉਣ ਤੇ ਮਿਲਣ ਬਾਰੇ ਸੋਚਿਆ ਨਹੀਂ, ਮੈਂ ਪਟਿਆਲੇ ਤੁਹਾਨੂੰ ਆਪਣੀਆਂ ਕੁਝ ਕਲਾਕ੍ਰਿਤਾਂ ਦਿਖਾਉਣ ਵਾਸਤੇ ਆਉਣਾ ਹੈ। ਕਿਸੇ ਛੁੱਟੀ ਵਾਲੇ ਦਿਨ ਆ ਜਾਵਾਂ? ਮੈਂ ਕਿਹਾ ਛੁੱਟੀ ਵਾਲੇ ਦਿਨ ਤਾਂ ਮੈਂ ਇਕੱਲਾ ਦੇਖ ਸਕਾਂਗਾ, ਜੇ ਵਰਕਿੰਗ ਦਿਨ ਆਉ, ਆਪਾਂ ਪੰਜਾਬੀ ਯੂਨੀਵਰਸਿਟੀ ਦੇ ਗੁਰੂ ਗੋਬਿੰਦ ਸਿੰਘ ਭਵਨ ਵਿਚ ਨੁਮਾਇਸ਼ ਲਾ ਦਿਆਂਗੇ। ਵਡੀ ਗਿਣਤੀ ਵਿਚ ਅਧਿਆਪਕ, ਖੋਜਾਰਥੀ, ਵਿਦਿਆਰਥੀ ਦੇਖ ਲੈਣਗੇ। ਤੁਸੀਂ ਆਪਣੇ ਕਲਾ ਸਫਰ ਨਾਲ ਜਾਣ ਪਛਾਣ ਵੀ ਕਰਵਾ ਦੇਣੀ। ਇਸ ਨੂੰ ਦਰਸ਼ਕਾਂ ਦੀ ਕਲਾਕਾਰ ਨਾਲ ਰੂਬਰੂ ਜਾਣੋ। ਦਿਨ ਤਰੀਕ ਮਿਥੀ ਗਈ। ਮੈਂ ਵਿਭਾਗ ਵਿਚ ਸਰਕੂਲਰ ਕਢਵਾ ਦਿੱਤਾ, ਕੁਝ ਥਾਵਾਂ ਤੇ ਨੁਮਾਇਸ਼ ਦੀ ਸੂਚਨਾ ਨੋਟਿਸ ਬੋਰਡਾਂ ਉੱਪਰ ਚਿਪਕਾ ਦਿੱਤੀ। ਜਿਸ ਦਿਨ ਭਵਨ ਵਿਚ ਮਨਜੀਤ ਸਿੰਘ ਰਾਜਪੁਰਾ ਨਾਲ ਆਕੇ ਉਸ ਨੇ ਆਪਣੀਆਂ ਕ੍ਰਿਤਾਂ ਵੱਖ-ਵੱਖ ਥਾਵਾਂ ਤੇ ਫਿਕਸ ਕੀਤੀਆਂ, ਉਨ੍ਹਾਂ ਨੂੰ ਦੇਖਣ ਮਾਣਨ ਵਾਲੇ ਦਰਸ਼ਕ ਆਸ ਨਾਲੋਂ ਵਡੀ ਗਿਣਤੀ ਵਿਚ ਆਏ। ਸਾਰਾ ਦਿਨ ਭਵਨ ਵਿਚ ਖੇੜਾ ਰਿਹਾ। ਉਸ ਨੇ ਆਪਣੇ ਕਲਾ-

ਸਫਰ ਦੇ ਵੇਰਵੇ ਦਰਸ਼ਕਾਂ ਸਰੋਤਿਆਂ ਸਾਹਮਣੇ ਰੱਖੇ। ਦਿਲਚਸਪ ਸਵਾਲ ਜਵਾਬ ਹੋਏ। ਕਲਾਕਾਰ ਅਤੇ ਕਲਾਪ੍ਰੇਮੀ ਦੋਵੇਂ ਧਿਰਾਂ ਖੁਸ਼, ਆਨੰਦਿਤ, ਸੰਤੁਸ਼ਟ।

ਮੇਰਾ ਦਿਲ ਕੀਤਾ ਉਸ ਦੀ ਚਿਤਰਕਲਾ ਦਾ ਸਰਵੇਖਣ ਕਰਾਂ, ਕੁਝ ਲਿਖਾਂ। ਇਸ ਵਾਸਤੇ ਇੰਟਰਵਿਊ ਲੈਣੀ ਜ਼ਰੂਰੀ ਸੀ, ਅਗਲੀਆਂ ਪਿਛਲੀਆਂ ਯਾਦਾਂ ਦੀਆਂ ਪਰਤਾਂ ਖੋਹਲਣੀਆਂ ਪੈਣੀਆਂ ਸਨ। ਉਸ ਮਨੋਰਥ ਸਿਧੀ ਲਈ ਮੈਂ 7 ਜੁਲਾਈ 2018 ਨੂੰ ਲੁਧਿਆਣੇ ਪੁੱਜਾ। ਕੁਝ ਆਤਮ ਵਿਸ਼ਵਾਸ ਇਸ ਕਰਕੇ ਬਣ ਗਿਆ ਕਿਉਂਕਿ ਪਹਿਲਾਂ ਮੈਂ ਹਰਦੇਵ ਸਿੰਘ ਆਰਟਿਸਟ ਉਪਰ ਲੰਮਾ ਲੇਖ ਲਿਖ ਚੁਕਾ ਸਾਂ ਤੇ ਪਾਠਕਾਂ ਨੂੰ ਪਸੰਦ ਆਇਆ ਸੀ ਪਰ ਉਸ ਵਿਚ ਮੇਰੀ ਸਫਲਤਾ ਸੀ ਕਿ ਹਰਦੇਵ ਸਿੰਘ ਦੀ, ਕੌਣ ਨਿਰਣਾ ਕਰੇ? ਹੀਰੇ ਨੂੰ ਪੱਥਰ ਤੇ ਪੱਥਰ ਨੂੰ ਹੀਰਾ ਬਣਾਉਣਾ ਆਪਣੇ ਵਸ ਵਿਚ ਤਾਂ ਹੈ ਨਹੀਂ।

ਸੁਖਪ੍ਰੀਤ ਦੀ ਜ਼ਿੰਦਗੀ ਦੋ ਹਿੱਸਿਆਂ ਵਿਚ ਵੰਡੀ ਹੋਈ ਹੈ, ਪਹਿਲਾ ਹੈ ਚਿਤਰਕਾਰੀ ਕਰਨ ਦਾ ਹੁਨਰ, ਦੂਜਾ ਦੁਨੀਆਂ ਦੇਖਣ ਦਾ ਸ਼ੁਦਾਅ। ਚਿਤਰਕਲਾ ਵੀ ਸ਼ੁਦਾਅ ਹੈ। ਸੋ ਦੋ ਸ਼ੁਦਾਅ ਆਪਸ ਵਿਚ ਮਿਲ ਗਏ ਤਾਂ ਜੋ ਗੁਣਨਫ਼ਲ ਬਣਿਆਂ ਉਸਦਾ ਨਾਮ ਸੁਖਪ੍ਰੀਤ ਹੋ ਗਿਆ। ਜਿੰਨਾ ਕੁ ਇਸ ਆਰਟਿਸਟ ਨੂੰ ਮੈਂ ਜਾਣ ਸਕਿਆ, ਇਸ ਨਤੀਜੇ ਤੇ ਪੁੱਜਾ ਕਿ ਉਸਦੇ ਇਹ ਦੋਵੇਂ ਹਿੱਸੇ ਸੁਣੱਖੇ ਅਤੇ ਸਿਹਤਮੰਦ ਹਨ। ਸਆਦਤ ਹਸਨ ਮੰਟੋ ਨੇ ਲਿਖਿਆ ਸੀ- ਪਾਗਲ ਅਕਸਰ ਖਾਲੀ ਬੋਤਲਾਂ ਤੇ ਖਾਲੀ ਡੱਬੇ ਇਕੱਠੇ ਕਰਦੇ ਰਹਿੰਦੇ ਹਨ। ਉਹਨਾਂ ਨੂੰ ਲਗਦਾ ਹੁੰਦਾ ਹੈ, ਇਕ ਡੱਬੇ ਦਾ ਖਾਲੀਪਣ ਜੇ ਦੂਜੇ ਡੱਬੇ ਦੇ ਖਾਲੀਪਣ ਵਿਚ ਮਿਲਾ ਦੇਈਏ ਤਾਂ ਡੱਬਾ ਭਰ ਜਾਵੇਗਾ। ਉਨ੍ਹਾਂ ਨੂੰ ਪਤਾ ਨਹੀਂ ਕਿ ਦੋ ਪਾਗਲਾਂ ਦਾ ਜੋੜ ਇਕ ਸਿਆਣਾ ਬੰਦਾ ਨਹੀਂ ਹੁੰਦਾ। ਸੁਖਪ੍ਰੀਤ ਦੇ ਦੋਵੇਂ ਪੱਖ ਵਜ਼ਨਦਾਰ ਹੋਣ ਕਰਕੇ ਇਕ ਦੂਜੇ ਵਿਚ ਜੁੜਨ ਦੀ ਥਾਂ ਗੁਣਾ ਕਰਦੇ ਹਨ।

ਸੁਖਪ੍ਰੀਤ ਦਾ ਜਨਮ 9 ਮਾਰਚ 1969 ਈਸਵੀ ਲੁਧਿਆਣੇ ਹੋਇਆ। ਇਕਲੌਤਾ ਬੇਟਾ ਹੋਣ ਕਰਕੇ ਮਾਪਿਆਂ ਦੀ ਇੱਛਾ ਸੀ ਜਿੰਨਾ ਪੜ੍ਹ ਸਕਦਾ ਹੈ ਪੜ੍ਹੇ ਤੇ ਅਫਸਰ ਲੱਗੇ। ਦਸਵੀਂ ਤੋਂ ਬਾਦ ਸਾਇੰਸ ਦੇ ਵਿਸ਼ੇ ਉਸਨੂੰ ਚੰਗੇ ਨਾ ਲੱਗੇ। ਉਸਦਾ ਮਨ ਡ੍ਰਾਇੰਗ ਅਤੇ ਪੇਂਟਿੰਗ ਵਿਚ ਲਗਦਾ। ਮਾਪਿਆਂ ਦੀ ਇੱਛਾ ਇਸ ਦੇ ਉਲਟ ਹੋਣ ਕਰਕੇ ਝਾੜ ਝੰਬ, ਕਾਟੋ-ਕਲੇਸ਼ ਸੁਭਾਵਕ ਸੀ। ਸਕੂਲ ਦੇ ਕਿਸੇ ਜਮਾਤੀ ਤੋਂ ਉਸਨੇ ਪਹਾੜੀਆਂ ਦੀ ਸੁੰਦਰਤਾ ਦਾ ਬਿਰਤਾਂਤ ਸੁਣਿਆ। ਜੇਬ ਵਿਚ ਜਮ੍ਹਾ ਪੂੰਜੀ ਕੇਵਲ 225 ਰੁਪਏ ਸੀ ਜਦੋਂ ਘਰਦਿਆਂ ਨੂੰ ਦੱਸੇ ਬਗੈਰ 21 ਸਾਲ ਦੀ ਉਮਰ ਵਿਚ ਉਹ ਕੁੱਲੂ ਮਨਾਲੀ ਵਲ ਨਿਕਲ ਗਿਆ।

ਪਰਿਵਾਰ ਲਈ ਇਹ ਬਹੁਤ ਵੱਡਾ ਸਦਮਾ ਸੀ। ਸੋਚਣ ਲੱਗੇ ਕਿਤੇ ਬਾਰਡਰ ਪਾਰ ਨਾ ਕਰ ਗਿਆ ਹੋਵੇ। ਕੀ ਸਦਾ ਲਈ ਘਰ ਦਾ ਤਿਆਗ ਕਰ ਦਿੱਤਾ? ਪਤਾ ਨਾ ਲੱਗੇ। ਥਾਂ ਥਾਂ ਮਾਰੇ ਮਾਰੇ ਫਿਰਦੇ ਰਹੇ। ਤਿੰਨ ਹਫਤਿਆਂ ਬਾਦ ਪਰਤਿਆ। ਘਰ ਪੁੱਜਾ, ਮਾਪਿਆਂ ਨੇ ਰੱਬ ਦਾ ਸ਼ੁਕਰ ਮਨਾਇਆ। ਉਸ ਪਿੱਛੋਂ ਸਦਾ ਲਈ ਨੋਕ ਝੋਕ ਟੋਕਾ ਟਾਕੀ ਬੰਦ ਹੋ ਗਈ। ਜੋ ਕਰਦਾ ਹੈ ਕਰੇ, ਕਹਿੰਦਾ ਹੈ ਕਹੇ, ਇਸ ਨੂੰ ਝਿੜਕਣਾ ਨਹੀਂ। ਸਫਰ ਦੀ ਲਗਾਮ ਉਸ ਦੇ ਆਪਣੇ ਹੱਥ ਵਿਚ ਆ ਗਈ।

24, 25 ਸਾਲ ਦੀ ਉਮਰ ਤੱਕ ਉਸਨੇ ਲਕੀਰਾਂ ਅਤੇ ਰੰਗਾਂ ਉਪਰ ਕਾਬੂ ਪਾ ਲਿਆ। ਚਿੱਤਰਾਂ ਦੇ ਪੈਸੇ ਮਿਲਣ ਲੱਗੇ, ਲੋਕ ਆਪਣੇ ਪੋਰਟ੍ਰੇਟ ਬਣਵਾਉਣ ਲੱਗੇ। ਦਿੱਤੇ ਗਏ ਆਰਡਰ ਪੂਰੇ ਕਰਨ ਪਿੱਛੋਂ ਉਹ ਆਪਣੀ ਮਰਜ਼ੀ ਦੀ ਚਿੱਤਰਕਾਰੀ ਕਰਦਾ, ਤ੍ਰਿੰਜਣ, ਗਿੱਧਾ, ਭੰਗੜਾ, ਕਬੱਡੀ, ਗੀਟੇ ਖੇਡਦੀਆਂ ਕੁੜੀਆਂ, ਪਤੰਗ ਉਡਾਉਂਦੇ ਜੁਆਨ, ਲਹਿਰਾਉਂਦੇ ਹੋਏ ਖੇਤ, ਝੂਮਦੇ ਬਾਗ, ਉੱਡਦੇ ਪੰਛੀ, ਹਨੇਰੀਆਂ, ਬਦਲਵਾਈਆਂ, ਵਗਦੇ ਖੂਹ, ਚਲਦੇ ਹਲ, ਨਿੱਸਰੀਆਂ ਫਸਲਾਂ, ਕਾਗਜ਼ ਉਪਰ ਉਤਰਨ ਲੱਗੇ। ਹੋਰ ਪੰਜਾਬੀਆਂ ਵਾਂਗ ਉਸਦੇ ਦਿਲ ਵਿਚ ਵੀ ਵਿਦੇਸ਼ ਜਾਣ ਦੇ ਖ਼ਿਆਲ ਆਉਣ ਲੱਗੇ, ਪੈਸੇ ਕਮਾਉਣ ਵਾਸਤੇ ਨਹੀਂ, ਉਜਾੜਨ ਵਾਸਤੇ ਵਿਦੇਸ਼ ਜਾਣਾ ਹੈ। ਖਾਹਿਸ਼, ਮਿਹਨਤ ਸਦਕਾ ਪੂਰੀ ਹੋਈ। ਸਾਲ 2004 ਤੱਕ ਉਸਨੇ 16 ਦੇਸ਼ਾਂ ਦਾ ਦੌਰਾ ਕਰ ਲਿਆ ਸੀ। ਕੋਈ ਦਰਖਤ ਬਹੁਤ ਲੰਮਾ ਹੋ ਸਕਦਾ ਹੈ, ਕੋਈ ਬਹੁਤ ਵਧੀਕ ਚੌੜਾ, ਪਰ ਦਰਖਤ ਦਰਖਤ ਹੈ, ਗਮਲੇ ਦਾ ਬੂਟਾ, ਗਮਲੇ ਦਾ ਬੂਟਾ ਹੈ। ਸਵਾਲ ਇਹ ਨਹੀਂ ਕਿ ਕਿਹੜਾ ਕਿੰਨੀ ਵਾਟ ਦੂਰ ਗਿਆ, ਗਲ ਇਹ ਹੈ ਕਿ ਜੋ ਸੁਭਾਅ ਰਾਹੁਲ ਸੰਕ੍ਰਾਤਾਇਨ ਦਾ, ਮਨਮੋਹਨ ਬਾਵਾ ਦਾ, ਉਹੀ ਸੁਭਾਅ ਸੁਖਪ੍ਰੀਤ ਦਾ। ਇਸੇ ਰੁਝਾਨ ਸਦਕਾ ਉਹ ਯਾਤਰਾਵਾਂ ਦੌਰਾਨ ਗੁਰੂ ਨਾਨਕ ਦੇਵ ਜੀ ਨੂੰ ਯਾਦ ਕਰਦਾ ਹੈ ਜਿਸਨੇ ਜੇਬ ਵਿਚ ਇਕ ਪੈਸਾ ਨਾ ਹੁੰਦਿਆਂ ਏਸ਼ੀਆ ਦਾ ਦੌਰਾ ਕੀਤਾ। ਲੋਕ ਖਾਲੀ ਜੇਬ ਤੋਂ ਡਰਦੇ ਹਨ, ਸੁਖਪ੍ਰੀਤ ਦਾ ਆਖਣਾ ਹੈ- ਜੇਬ ਵਿਚ ਹੈ ਈ ਕੱਖ ਨਹੀਂ, ਡਰ ਕਿਸ ਗੱਲ ਦਾ ਫਿਰ? 2018 ਤੱਕ ਉਸਨੇ 27 ਦੇਸ਼ਾਂ ਦਾ ਦੌਰਾ ਕਰ ਲਿਆ।

1996 ਵਿਚ ਪਹਿਲੀ ਵਾਰ ਵੀਜ਼ਾ ਲੁਆਉਣ ਵਾਸਤੇ ਅਮਰੀਕਾ ਦੇ ਦੂਤਘਰ ਲਾਈਨ ਵਿਚ ਜਾ ਲੱਗਾ। ਬੈਂਕ ਬੈਲੈਂਸ ਘੱਟ ਸੀ। ਲੋਕ ਝੂਠਾ ਸੱਚਾ ਬਥੇਰਾ ਬੈਲੈਂਸ ਦਿਖਾ ਦਿੰਦੇ ਹਨ, ਸੁਖਪ੍ਰੀਤ ਨੇ ਕਿਹੜਾ ਡਾਲਰਾਂ ਦੀ ਕਮਾਈ ਕਰਨ ਜਾਣਾ ਸੀ? ਸੋਚ ਕੇ, ਲੱਗ ਗਿਆ ਠੀਕ, ਨਾਂ ਵੀਜ਼ਾ ਲੱਗਾ ਨਾ ਸਹੀ, ਪੁੱਠਾ ਲਟਕਣ ਦੀ ਕੀ ਲੋੜ, ਚਲਾ ਗਿਆ। ਵਿੰਡੋ ਤੇ ਬੈਠੀ ਕੁੜੀ ਨੇ ਪੁੱਛਿਆ- ਪੈਸੇ ਘੱਟ ਜਮ੍ਹਾਂ ਹਨ, ਫਿਰ ਹੋਰ

ਤੁਹਾਡੇ ਕੋਲ ਕੀ ਹੈ? ਸੁਖ ਨੇ ਕਿਹਾ- ਪੇਂਟਿੰਗਜ਼। ਮੈਂ ਆਰਟਿਸਟ ਹਾਂ, ਮੇਰਾ ਆਰਟ ਬਹੁਤ ਕੀਮਤੀ ਹੈ। ਉਸਨੇ ਦੂਸਰੇ ਪਾਸਿਉਂ ਦੀ ਪੇਂਟਿੰਗਜ਼ ਦਿਖਾਉਣ ਵਾਸਤੇ ਕਿਹਾ। ਕੁਝ ਹੋਰ ਅਫ਼ਸਰ ਆ ਗਏ। ਮੋਨਾਲਿਜ਼ਾ, ਮਦਰ ਟੈਰੇਸਾ ਦਿਖਾਈਆਂ। ਪੁਛਿਆ- ਅਸਲ ਮੋਨਾਲਿਜ਼ਾ ਕਿਥੇ ਪਈ ਹੈ? ਕਿਸਨੇ, ਕਦੋਂ, ਕਿਥੇ ਬਣਾਈ? ਦਸਿਆ- ਲਿਓਨਾਰਦੋ ਦ ਵਿੰਸੀ ਦੀ ਅਮਰ ਰਚਨਾ ਪੈਰਿਸ ਦੇ ਲੂਵਰ ਮਿਊਜਿਅਮ ਵਿਚ ਪਈ ਹੈ। ਮਦਰ ਟੈਰੇਸਾ ਕਿਥੇ ਦੇਖੀ, ਕਦੋਂ ਦੇਖੀ? ਮਦਰ ਟੈਰੇਸਾ ਦੀ ਪੇਂਟਿੰਗ ਉਤੇ ਸਾਰੇ ਫਿਦਾ ਹੋ ਗਏ। ਤਾਕੀ ਵਿਚੋਂ ਦੀ ਅੰਦਰ ਫੜ ਕੇ ਨੇੜਿਓਂ ਦੇਖੀ। ਪੁੱਛਿਆ- ਕਿਹੜੇ ਰੰਗ ਇਸਤੇਮਾਲ ਕਰਦਾ ਹੈਂ? ਪਾਸਪੋਰਟ ਦੇ ਦਸਖਤਾਂ ਨਾਲ ਪੇਂਟਿੰਗਜ਼ ਉਪਰ ਕੀਤੇ ਦਸਖਤ ਮਿਲਾਏ।

ਨਾ ਪ੍ਰਾਪਰਟੀ, ਨਾ ਬੈਂਕ ਬੈਲੈਂਸ, ਵੀਜ਼ੇ ਦੀ ਮੁਹਰ ਲਾਕੇ ਕਿਹਾ- ਕਾਊਂਟਰ ਤੇ ਤਿੰਨ ਹਜ਼ਾਰ ਰੁਪਿਆ ਜਮ੍ਹਾਂ ਕਰਵਾ ਦਿਉ। ਉਸਨੂੰ ਪਤਾ ਨਾ ਲੱਗੇ ਕੀ ਹੋ ਗਿਆ ਹੈ, ਕੀ ਕਰਨਾ ਹੈ, ਯਕੀਨ ਨਾ ਆਇਆ, ਉਥੀ ਖਲੋਤਾ ਰਿਹਾ। ਕਤਾਰ ਵਿਚ ਲੱਗੇ ਬੰਦਿਆਂ ਨੇ ਕਿਹਾ- ਜਾਹ ਵੀ ਹੁਣ, ਵੀਜਾ ਲੱਗ ਗਿਆ, ਫੀਸ ਭਰ। ਜੇਬ ਵਿਚਲੇ ਪੈਸੇ ਗਿਣੇ ਤਾਂ 2800 ਨਿਕਲੇ। ਦੋ ਸੌ ਘੱਟ। ਵਾਪਸ ਕਰਨ ਦਾ ਵਾਅਦਾ ਕਰਕੇ ਕਤਾਰ ਵਿਚ ਖਲੋਤੇ ਕਿਸੇ ਅਜਨਬੀ ਤੋਂ ਫੜੇ। ਮਲੰਗਾਂ ਨੂੰ ਵੀਜ਼ਾ ਮਿਲ ਸਕਦਾ ਹੈ, ਕਿਸੇ ਚਮਤਕਾਰ ਤੋਂ ਘੱਟ ਨਹੀਂ।

ਯੂਬਾ ਸਿਟੀ ਜਿਸ ਰੂਟ ਤੋਂ ਨਗਰ ਕੀਰਤਨ ਲੰਘਣਾ ਸੀ, ਉਸ ਰਸਤੇ ਸਟੈਂਡ ਤੇ ਪੇਂਟਿੰਗਜ ਲਾ ਕੇ ਖਲੋ ਗਿਆ। ਜੇਬ ਵਿਚ ਕੇਵਲ 35 ਡਾਲਰ। ਪੰਜਾਬੀ ਸੋਸਾਇਟੀ ਦੇ ਰੂਹੇ-ਰਵਾਂ ਡਾ. ਜਸਬੀਰ ਸਿੰਘ ਕੰਗ ਉਧਰ ਦੀ ਲੰਘੇ, ਚਿੱਤਰ ਦੇਖੇ, ਸਾਢੇ ਤਿੰਨ ਸੌ ਡਾਲਰ ਦੇ ਤਿੰਨ ਚਿੱਤਰ ਖਰੀਦ ਲਏ, ਸਮਝੋ ਕਿ ਮਾਲਾ ਮਾਲ ਹੋ ਗਿਆ। ਇਕ ਰਿਸ਼ਤੇਦਾਰ ਲੱਭ ਲਿਆ ਤਾਂ ਕਿ ਸੌਣ ਲਈ ਛੱਤ ਮਿਲ ਸਕੇ ਪਰ ਜਲਦੀ ਹੀ ਕਦਰਦਾਨ ਆਪਣੇ ਘਰ ਲਿਜਾਣ ਲੱਗ ਗਏ। ਸੋਚਦਾ ਰਿਹਾ, ਜੇ ਹੁਨਰ ਹੋਇਆ ਤਾਂ ਕਦਰ ਪੈਣੀ ਹੀ ਪੈਣੀ ਹੈ, ਜੇ ਨਾ ਹੋਇਆ, ਫਿਰ ਕਦਰ ਦਾ ਹੱਕਦਾਰ ਹਾਂ ਈ ਨਹੀਂ।

ਸਾਂਫ੍ਰਾਂਸਿਸਕੋ ਟੈਕਸੀ ਡ੍ਰਾਈਵਰ ਕੁਲਵੰਤ ਮਿਲ ਗਿਆ। ਉਹ ਆਪਣੇ ਘਰ ਲੈ ਗਿਆ। ਕੁਲਵੰਤ ਸਕੂਲ ਵੇਲੇ ਦਾ ਪੁਰਾਣਾ ਦੋਸਤ ਹੈ। ਉਸਨੂੰ ਕਿਹਾ- ਪੇਂਟਿੰਗ ਔਖਾ ਕੰਮ ਹੈ ਤੂੰ ਟੈਕਸੀ ਚਲਾਉਣ ਦਾ ਸੌਖਾ ਕੰਮ ਕਰਦੈਂ । ਉਹ ਹੱਸ ਪਿਆ- ਓ ਤੈਨੂੰ ਪਤਾ ਨੀ ਸੁਖ, ਬੜਾ ਔਖਾ ਕੰਮ ਐ ਇਹ। ਝਗੜਾਲੂ ਗਾਹਕ ਮਿਲ ਜਾਂਦੇ ਨੇ, ਪੈਸੇ ਮਾਰ ਲੈਂਦੇ ਨੇ, ਸ਼ਰਾਬ ਵਿਚ ਟੁੰਨ ਗਾਲਾਂ ਦਿੰਦੇ ਰਹਿੰਦੇ ਨੇ, ਕਾਰ ਵਿਚ ਉਲਟੀ ਕਰ

ਦਿੰਦੇ ਨੇ, ਕਈ ਤਾਂ ਦੇਣ ਦੀ ਬਜਾਏ ਟੈਕਸੀ ਡਰਾਇਵਰ ਦੇ ਪੈਸੇ ਖੋਹ ਕੇ ਨੱਠ ਜਾਂਦੇ ਨੇ। ਉਸਨੇ ਰਹਿਣ ਸਹਿਣ ਖਾਣ ਪਾਣ, ਸਭ ਇੰਤਜ਼ਾਮ ਕੀਤਾ, ਇੱਥੋਂ ਤੱਕ ਕਿ ਰੰਗ ਅਤੇ ਕੈਨਵਸ ਉਸੇ ਨੇ ਖਰੀਦ ਕੇ ਦਿੱਤੇ। ਕਹਿੰਦਾ- ਤੈਥੋਂ ਕੁਦਰਤ ਕੁਝ ਹੋਰ ਵਡਾ, ਕੁਝ ਹੋਰ ਮਹਾਨ ਕਰਵਾਏਗੀ। ਉਸਨੇ ਰੇਡੀਉ ਇੰਟਰਵਿਊਜ਼ ਦਾ ਇੰਤਜ਼ਾਮ ਕੀਤਾ, ਇੱਥੋਂ ਤੱਕ ਕਿ ਉਸ ਦੇ ਖਰਚੇ ਨਾਲ ਜਿਹੜੀ ਉਸਦੇ ਘਰ ਪਹਿਲੀ ਪੇਂਟਿੰਗ ਬਣਾਈ, ਉਸੇ ਨੇ ਖਰੀਦੀ। ਘਰ ਘਰ, ਥਾਂ ਥਾਂ ਮੇਰੀਆਂ ਬਣਾਈਆਂ ਤਸਵੀਰਾਂ ਲਟਕਾਈਆਂ ਤੇ ਉਗਰਾਹੀ ਕਰ ਕਰ ਮੈਨੂੰ ਦਿੱਤੀ, ਮੈਂ ਉਸਦਾ ਕਰਜ਼ਾ ਨਹੀਂ ਉਤਾਰ ਸਕਦਾ। ਜਦੋਂ ਇੰਡੀਆ ਆਉਦੈ, ਦਿੱਲੀ ਏਅਰਪੋਰਟੋਂ ਲੈਣ ਵਾਸਤੇ ਮੈਂ ਈ ਜਾਇਆ ਕਰਦਾਂ। ਮੈਂ ਅਮਰੀਕਾ ਜਾਵਾਂ, ਉਹ ਲੈਣ ਆਇਆ ਕਰਦੈ।

ਮੈਂ ਪੁੱਛਿਆ- ਵਾਟਰ ਕਲਰ ਅਤੇ ਆਇਲ ਪੇਂਟਿੰਗ ਵਿਚ ਕੀ ਫਰਕ ਹੈ, ਦੋਹਾਂ ਦੇ ਗੁਣ ਔਗੁਣ ਕੀ ਨੇ? ਬੋਲੇ- ਵਾਟਰ ਕਲਰ ਬਹੁਤ ਤੇਜ਼ ਕਲਾ ਹੈ, ਸਿੰਗਲ ਟੱਚ ਆਰਟ। ਬਹੁਤ ਸੋਚਕੇ ਕੈਨਵਸ ਨੂੰ ਬਰਸ਼ ਛੁਹਾਈਦਾ ਹੈ। ਕੈਨਵਸ ਸਫੈਦ ਹੁੰਦੀ ਹੈ, ਸੋ ਧੁੱਪ ਦਿਖਾਉਣੀ ਹੋਵੇ ਜਾਂ ਸਫੈਦ ਰੰਗ ਦਿਖਾਉਣਾ ਹੋਵੇ ਤਾਂ ਓਨਾ ਥਾਂ ਖਾਲੀ ਛੱਡੀਦਾ। ਤੇਲ ਚਿੱਤਰਾਂ ਦੀਆਂ ਤਹਿਆਂ ਹੁੰਦੀਆਂ ਹਨ, ਲੇਅਰਜ਼। ਤੇਲ ਚਿੱਤਰਾਂ ਵਾਸਤੇ ਅਲਸੀ ਦਾ ਤੇਲ ਵਰਤੋਂ ਵਿਚ ਆਉਂਦਾ ਹੈ ਕਿਉਂਕਿ ਇਸ ਦੀ ਇਕ ਤਾਂ ਆਪਣੀ ਕੋਈ ਸ਼ੇਡ ਨਹੀਂ ਹੁੰਦੀ, ਪੂਰਾ ਪਾਰਦਰਸ਼ੀ ਹੈ, ਦੂਜਾ ਇਹ ਖ਼ੁਸਕ ਜਲਦੀ ਹੋ ਜਾਂਦਾ ਹੈ। ਵਾਟਰ ਕਲਰ ਦੇ ਚਿਤਰ ਉਪਰ ਪਾਣੀ ਦਾ ਛੱਟਾ ਪੈ ਗਿਆ, ਕੰਮ ਖਤਮ। ਆਇਲ ਨੂੰ ਸਦੀਆਂ ਤੱਕ ਕੁਝ ਨਹੀਂ ਹੁੰਦਾ। ਇਸ ਪੱਖੋਂ ਦੇਖੀਏ ਤਾਂ ਵਾਟਰ ਕਲਰ ਬਹੁਤ ਔਖਾ ਕੰਮ ਹੈ, ਤਲਵਾਰਬਾਜ਼ੀ ਵਾਂਗ ਤੇਜ਼ ਅਤੇ ਖਤਰਨਾਕ।

ਪੁੱਛਿਆ- ਤੁਹਾਨੂੰ ਕਿਹੜਾ ਚਿਤਰਕਾਰ ਸਭ ਤੋਂ ਵਧੀਆ ਲੱਗਾ? ਕਿਹਾ- ਜੀ.ਐਸ. ਸੋਹਣ ਸਿੰਘ। ਉਸ ਦਾ ਪਿਤਾ ਗਿਆਨ ਸਿੰਘ ਨੱਕਾਸ਼ ਸੀ। ਉਸਨੇ ਉਹਨਾਂ ਮੁਸਲਮਾਨ ਉਸਤਾਦਾਂ ਪਾਸੋਂ ਪੱਥਰ ਵਿਚ ਨੱਕਾਸ਼ੀ ਕਰਨੀ ਸਿੱਖੀ ਜਿਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਵੇਲੇ ਦਰਬਾਰ ਸਾਹਿਬ ਸੰਗਮਰਮਰ ਦੀ ਸੇਵਾ ਕੀਤੀ ਸੀ। ਉਹ ਸੀ ਖਾਨਦਾਨੀ ਕਲਾਕਾਰ। ਉਸਦਾ ਹੁਨਰ ਸੋਹਣ ਸਿੰਘ ਵਿਚ ਉਤਰ ਆਇਆ। ਸੋਹਣ ਸਿੰਘ ਦੀਆਂ ਪੇਂਟਿੰਗਜ਼ ਵਿਚੋਂ ਨੱਕਾਸ਼ੀ ਝਲਕਦੀ ਹੈ। ਅਸਮਾਨ ਵਿਚ ਡਲ੍ਹਕਦੇ ਤਾਰੇ ਦੇਖੋ, ਉਸਦੇ ਰੁੱਖਾਂ ਦੇ ਪੱਤੇ ਦੇਖੋ, ਨੱਕਾਸ਼ੀ ਦਿਸੇਗੀ। ਲੰਮਾ ਸਮਾ ਉਸਨੇ ਦਰਬਾਰ ਸਾਹਿਬ ਦੀ ਸੇਵਾ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੈਸੇ ਨਹੀ ਦਿੱਤੇ ਬੇਸ਼ੱਕ ਗਰੀਬੀ ਇੰਨੀ ਕਿ ਸਸਕਾਰ ਵਾਸਤੇ ਪੈਸੇ ਨਹੀ ਸਨ। ਕਿਰਪਾਲ ਸਿੰਘ ਆਰਟਿਸਟ ਤੋਂ ਵੀ ਸ਼੍ਰੋਮਣੀ ਕਮੇਟੀ ਨੇ ਕੰਮ ਕਰਵਾਇਆ ਸੀ ਪਰ ਵਾਅਦੇ ਮੁਤਾਬਕ

ਪੈਸੇ ਦੇਣ ਤੋਂ ਮੁਕਰ ਗਏ। ਜਥੇਦਾਰਾਂ ਨੂੰ ਕੀ ਪਤਾ ਹੁਨਰ ਕਿਸ ਬਲਾ ਦਾ ਨਾਮ। ਕਈ ਮਸਲਿਆਂ ਤੇ ਮਤਭੇਦ ਹੋ ਗਏ। ਸ਼੍ਰੋਮਣੀ ਕਮੇਟੀ ਨੂੰ ਕਾਰਨ ਦੱਸ ਕੇ ਰੋਸ ਵਜੋਂ ਉਸਨੇ ਹਮੇਸ਼ ਲਈ ਕਾਲਾ ਗਾਉਨ ਪਹਿਨ ਲਿਆ। ਬਹੁਤਿਆਂ ਨੂੰ ਕਾਲਾ ਗਾਉਨ ਪਹਿਨਣ ਦੇ ਪਿਛੋਕੜ ਦਾ ਪਤਾ ਨਹੀ।

-ਸੋਹਣ ਸਿੰਘ ਤਾਂ ਸੁਫਨੇ ਪੇਂਟ ਕਰ ਦਿੰਦਾ ਸੀ। ਉਸਨੂੰ ਦੂਹਰਾ ਸਲਾਮ। ਕੋਈ ਹੰਢਿਆ ਕਲਾਕਾਰ ਵੀ ਸੋਹਣ ਸਿੰਘ ਦੀ ਕਾਪੀ ਨਹੀਂ ਕਰ ਸਕਦਾ।

-ਕਿਰਪਾਲ ਸਿੰਘ ਆਰਟਿਸਟ ਦੀ ਕਦਰ ਮੈਂ ਇਸ ਕਰਕੇ ਕਰਦਾ ਹਾਂ ਕਿ ਉਸਨੇ ਸਿੱਖ ਅਰਦਾਸ ਪੇਂਟ ਕਰ ਦਿਤੀ। ਸਿੱਖਾਂ ਨੂੰ ਤਾਂ ਕੀ ਪਤਾ ਹੋਣਾ ਸੀ ਮੁਸਲਮਾਨਾਂ ਨੂੰ ਨਹੀਂ ਪਤਾ ਚਰਖੜੀ ਕਿਹੋ ਜਿਹੀ ਹੁੰਦੀ ਹੈ ਤੇ ਬੰਦਾ ਚਰਖੜੀ ਉਪਰ ਚੜ੍ਹਾ ਕੇ ਕਿਵੇਂ ਮਾਰਿਆ ਜਾਂਦਾ ਹੈ। ਬੰਦੇ ਨੂੰ ਪਹਿਲਾਂ ਲੱਕੜ ਵਿਚਕਾਰ ਫਿੱਟ ਕਰਨਾ ਹੈ ਫਿਰ ਆਰੇ ਨਾਲ ਚੀਰੀਦਾ ਹੈ, ਕਿਰਪਾਲ ਸਿੰਘ ਨੇ ਦੱਸਿਆ। ਬੱਚਾ ਹਵਾ ਵਿਚ ਉਛਾਲ ਕੇ ਨੇਜ਼ੇ ਤੇ ਕਿਵੇਂ ਟੰਗਿਆ ਜਾਂਦਾ ਹੈ ਤੇ ਫਿਰ ਹਾਰ ਬਣਾ ਕੇ ਮਾਂ ਦੇ ਗਲ ਵਿਚ ਕਿਵੇਂ ਪਾਇਆ ਜਾਂਦਾ ਹੈ ਚਿਤਰਿਆ। ਕਤਲੋਗਾਰਤ ਵਿਚ ਕੁੱਤੇ ਜੀਭਾਂ ਲਮਕਾਈ ਫਿਰਦੇ ਹਨ, ਗਿਰਝਾਂ ਅਸਮਾਨ ਵਿਚ ਚੱਕਰ ਕੱਟ ਰਹੀਆਂ ਹਨ। ਇਸ ਖ਼ੂਨੀ ਚਿੱਤਰ ਵਿਚ ਦਿਖਾਇਆ ਹੈ, ਦੂਰ ਹੋਰਾਈਜਨ ਉਤੇ, ਕਿਤੇ ਖਾਲਸਾ ਸੈਨਾ ਪਰੋਖ ਵਿਚ ਇਹ ਵਰਤਾਰਾ ਦੇਖ ਕੇ ਹਮਲਾ ਕਰਨ ਆ ਰਹੀ ਹੈ। ਖਾਲਸਾ ਪੰਥ ਦੀ ਹਾਜ਼ਰੀ, ਦ੍ਰਿਸ਼ਟੀ, ਉਮੀਦ ਦੀ ਨਿਸ਼ਾਨੀ ਹੈ। ਕਾਤਲ ਦਿਸ ਰਹੇ ਹਨ ਤਾਂ ਰਾਖੇ ਕਿਹੜਾ ਦੂਰ ਹਨ? ਉਮੀਦ ਦਾ ਨਾਮ ਹੀ ਅਰਦਾਸ ਹੈ ਨਾ? ਗਲੋਬ ਉੱਪਰ ਖੰਡੇ ਨਾਲ ਫੈਸਲਾਕੁਨ ਲਕੀਰ ਬਾਬਾ ਦੀਪ ਸਿੰਘ ਨੇ ਕਿਵੇਂ ਖਿੱਚਣੀ ਹੈ, ਕਿਰਪਾਲ ਸਿੰਘ ਤੋਂ ਵਧ ਕੋਈ ਨਹੀਂ ਜਾਣ ਸਕਦਾ।

-ਪੁਰਾਣੇ ਆਰਟਿਸਟਾਂ ਬਾਰੇ ਕੋਈ ਟਿੱਪਣੀ? ਮੇਰਾ ਮਤਲਬ ਜਿਨ੍ਹਾਂ ਯੂਰਪੀਅਨਾਂ ਨੇ ਸਰਕਾਰ ਖਾਲਸਾ ਦੇ ਚਿੱਤਰ ਬਣਾਏ?

-ਜੀ ਇਕ ਤੋਂ ਇਕ ਚੜ੍ਹਦੇ ਹਨ ਸਾਰੇ। ਜਿਸ ਬਲਾ ਦਾ ਨਾਮ ਪਰਫ਼ੈਕਸ਼ਨ ਹੈ ਨਾ, ਉਹ ਉਹਨਾਂ ਪਾਸ ਆ ਗਈ ਹੋਈ ਸੀ। ਸਾਰੇ ਸ਼ਾਹਜਾਦਿਆਂ ਨਾਲੋਂ ਮਲਕਾ ਵਿਕਟੋਰੀਆ ਨੂੰ ਦਲੀਪ ਸਿੰਘ ਵਧ ਸੁਹਣਾ ਲਗਦਾ ਸੀ। ਉਸਦਾ ਧਿਆਨ ਵਧੀਕ ਰਖਦੀ ਹੁੰਦੀ। ਉਸੇ ਨੇ ਵਿੰਟਰਹਾਲਟਰ(Francis Xavier Winterhalter) ਨੂੰ ਸੱਦ ਕੇ ਦਲੀਪ ਸਿੰਘ ਦਾ ਚਿਤਰ ਬਣਵਾਇਆ ਸੀ ਜਿਸਦੀ ਅਸੀਂ ਸਾਰੇ ਕਾਪੀ ਕਰਦੇ ਹਾਂ।

ਸਵਾਲ- ਮਹਾਰਾਣੀ ਵਲੋਂ ਬਣਵਾਈ ਪੇਂਟਿੰਗ ਦੀ ਨਕਲ ਮੇਰੇ ਡ੍ਰਾਇੰਗਰੂਮ ਵਿਚ ਹੈ, ਕਈਆਂ ਹੋਰਾਂ ਦੇ ਘਰਾਂ ਵਿਚ ਵੀ ਦੇਖੀ ਹੈ। ਉਥੇ ਮਹਾਰਾਜਾ ਦਲੀਪ ਸਿੰਘ ਲੰਮੇ ਕੱਦ ਦਾ ਹੈ। ਤੁਸੀਂ ਆਹ ਜਿਹੜੀ ਪੇਂਟਿੰਗ ਕੀਤੀ ਹੈ ਇਸਦਾ ਕੱਦ ਛੋਟਾ ਲਗਦਾ ਹੈ, ਤੁਸੀਂ ਛੋਟਾ ਕੱਦ ਕਿਉਂ ਬਣਾਇਆ?

ਉਤਰ- ਮਲਕਾ ਨੇ ਜਦੋਂ ਪ੍ਰਿੰਸ ਦਾ ਚਿਤਰ ਬਣਵਾਇਆ, ਉਦੋਂ ਦਲੀਪ ਸਿੰਘ ਦੀ ਉਮਰ 17 ਸਾਲ ਸੀ। ਤਿੱਖੇ ਨੈਣ ਨਕਸ਼, ਪਤਲਾ ਜਿਸਮ, ਹੱਥ ਤਲਵਾਰ ਦੇ ਮੁੱਠੇ ਉਪਰ, ਖੁਦ ਵੀ ਤਲਵਾਰ ਜਿਹਾ। ਮਲਕਾ ਨੂੰ ਲਗਦਾ ਸੀ ਇਸਦਾ ਕੱਦ ਛੇ ਫੁੱਟ ਤੋਂ ਲੰਮਾ ਹੋ ਜਾਵੇਗਾ ਇਸ ਕਰਕੇ ਚਿਤਰਕਾਰ ਨੂੰ ਹਦਾਇਤ ਦਿੱਤੀ ਕਿ ਕੱਦ ਛੋਟਾ ਨਹੀਂ ਦਿੱਸਣਾ ਚਾਹੀਦਾ। ਪਰ ਜਿੰਨੀ ਉਮੀਦ ਸੀ, ਦਲੀਪ ਸਿੰਘ ਦੀ ਹਾਈਟ ਉਨੀ ਹੋਈ ਨਹੀਂ। ਤੁਹਾਨੂੰ ਹੀ ਨਹੀਂ, ਕਈਆਂ ਨੂੰ ਮੇਰਾ ਦਲੀਪ ਸਿੰਘ ਓਪਰਾ ਲਗਦਾ ਹੈ। ਪਰ ਮੈਨੂੰ ਜਦੋਂ ਪੱਕਾ ਪਤਾ ਹੈ ਉਸਦਾ ਕੱਦ ਦਰਮਿਆਨਾ ਸੀ, ਫਿਰ ਮੈਂ ਕਲਪਿਤ ਲੰਮਾ ਦਲੀਪ ਸਿੰਘ ਕਿਉਂ ਬਣਾਵਾਂ?

ਪੰਜਾਬੀਆਂ ਨੂੰ ਅਸਲੀ ਨਾਲੋਂ ਕਲਪਿਤ ਚਿੱਤਰ ਸੁਹਣੇ ਲਗਦੇ ਹਨ ਜਿਸ ਕਰਕੇ ਮੈਨੂੰ ਸੁਖਪ੍ਰੀਤ ਦੀ ਦਲੀਲ ਨਾ ਜਚਣੀ ਸੀ ਨਾ ਜਚੀ। ਮੈਂ ਅਸਲੀਅਤ ਦਾ ਸਾਹਮਣਾ ਕਰਨ ਦੇ ਸਮਰੱਥ ਨਹੀਂ ਹੋਇਆ।

ਪੁੱਛਿਆ- ਤੁਸੀਂ ਮੂਲ ਪੇਂਟਿੰਗ ਦੇਖੀ ਦਲੀਪ ਸਿੰਘ ਦੀ? ਬਕਿੰਘਮ ਪੈਲੇਸ ਵਿਚ ਹੈ?

- ਹਾਂ ਜੀ ਦੇਖੀ। ਬਕਿੰਘਮ ਪੈਲੇਸ ਵਿਚ ਨਹੀਂ। ਸਾਊਥ ਇੰਗਲੈਂਡ ਦੇ ਸਮੁੰਦਰੀ ਟਾਪੂ ਪੋਰਟਸ ਮਾਊਥ ਵਿਚਲੇ ਅਜਾਇਬ ਘਰ ਅੰਦਰ ਹੈ। ਮਲਕਾ ਵਿਕਟੋਰੀਆ ਨੂੰ ਜਿਹੜਾ ਸ਼ਖਸ ਚੰਗਾ ਲਗਦਾ, ਉਸਦੀ ਪੇਂਟਿੰਗ ਬਣਵਾਉਂਦੀ, ਉਸਨੇ ਭਾਈ ਰਾਮ ਸਿੰਘ ਦੀ ਪੇਂਟਿੰਗ ਵੀ ਬਣਵਾਈ। ਭਾਈ ਰਾਮ ਸਿੰਘ ਨੇ ਬਾਅਦ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਡਿਜ਼ਾਇਨ ਕੀਤਾ। ਪੋਰਟਸ ਮਾਊਥ ਦਾ ਦਰਬਾਰ ਹਾਲ ਭਾਈ ਰਾਮ ਸਿੰਘ ਨੇ ਡਿਜ਼ਾਈਨ ਕੀਤਾ ਸੀ। ਖਲੀਲ ਜਿਬਰਾਨ ਨੇ ਅਲ ਮੁਸਤਫਾ ਬਾਰੇ ਲਿਖਿਆ- ਅਪਣੇ ਦਿਨ ਦਾ ਸਵੇਰਾ ਆਪ ਸੀ ਉਹ। ਰਾਮ ਸਿੰਘ ਦਾ ਹੁਨਰ ਦੇਖ ਕੇ ਕਹੋਗੇ- ਸਵੇਰਾ ਨਹੀਂ, ਆਪਣੇ ਦਿਨ ਦਾ ਦੁਪਹਿਰਾ ਸੀ ਭਾਈ ਰਾਮ ਸਿੰਘ। ਗਰੀਬ ਤਰਖਾਣ ਦੇ ਘਰ ਵਿਚ ਜੰਮਿਆਂ ਇਹ ਉਸਤਾਦ ਮਹਾਰਾਣੀ ਦਾ ਸ਼ਾਹੀ ਮਹਿਮਾਨ ਬਣਿਆ, ਬਰਤਾਨੀਆਂ ਦੀ ਆਨਰੇਰੀ ਸਿਟੀਜ਼ਨਸ਼ਿਪ ਮਿਲੀ। ਲੱਕੜੀ ਉਸਦੀ ਛੁਹ ਨਾਲ ਮੋਮ ਹੋ ਜਾਇਆ ਕਰਦੀ। ਮੇਓ ਸਕੂਲ ਆਫ ਆਰਟ ਉਸ ਉਤੇ ਫਖਰ ਕਰਦਾ ਹੈ।

ਸੁਖਪ੍ਰੀਤ ਨੇ ਦੱਸਿਆ ਅਬਦੁੱਲਾ, ਮਲਿਕਾ ਵਿਕਟੋਰੀਆ ਦਾ ਖਾਨਸਾਮਾ ਤਾਂ ਸੀ ਹੀ, ਉਸਦਾ ਉਰਦੂ ਅਧਿਆਪਕ ਵੀ ਸੀ। ਬਿਮਾਰ ਹੋ ਗਿਆ, ਇੰਨਾ ਸਤਿਕਾਰ ਕਰਦੀ, ਦਿਨ ਵਿਚ ਦੋ ਦੋ ਵਾਰ ਖਬਰ ਲੈਣ ਜਾਂਦੀ, ਉਸਦਾ ਸਿਰਾਹਣਾ ਆਪ ਠੀਕ ਕਰਦੀ। ਉਸਨੂੰ ਲੱਗਾ ਕਿ ਡਾਕਟਰ ਧਿਆਨ ਨਹੀ ਦੇ ਰਹੇ, ਮੈਡੀਕਲ ਸਟਾਫ ਬਦਲ ਦਿੱਤਾ। ਆਪਣੇ ਸਕਾਟਲੈਂਡ ਵਾਲੇ ਮਹਿਲ ਵਿਚ ਲੈ ਜਾਂਦੀ। ਜੋਸ਼ਿਮ ਵਾਨ ਏਂਜਲੀ ਤੋਂ ਉਸਦੀ ਤਸਵੀਰ ਬਣਵਾਈ। ਜਦੋਂ ਆਖਰੀ ਸਾਹ ਲੈ ਰਹੀ ਸੀ, ਹੁਕਮ ਦਿੱਤਾ, ਮੇਰੀ ਲਾਸ਼ ਕੋਲ ਅਬਦੁਲ ਹਾਜਰੀ ਭਰੇਗਾ। ਲਾਸ਼ ਕੋਲ ਕੌਣ ਕਿੰਨਾ ਚਿਰ ਹਾਜਰੀ ਭਰੇ, ਇਸ ਦੇ ਨਿਯਮ ਸਨ। ਜਰਮਨੀ ਦਾ ਬਾਦਸ਼ਾਹ ਵਿਲੀਅਮ ਕੈਸਰ ਮਲਕਾ ਦਾ ਦੋਹਤਾ ਸੀ। ਸ਼ਾਹੀ ਰਸਮਾ ਵਿਚ ਨੌਕਰਾਂ ਚਾਕਰਾਂ ਦਾ ਕੀ ਕੰਮ। ਲਾਸ਼ ਦਾ ਚਿਹਰਾ ਦੇਖਣ  ਵਾਲਾ ਆਖਰੀ ਬੰਦਾ ਅਬਦੁਲ ਸੀ। ਮਲਕਾ ਦੀਆਂ ਇਨ੍ਹਾਂ ਮਿਹਰਬਾਨੀਆਂ ਕਾਰਨ ਅੰਗਰੇਜ਼, ਉਸਨੂੰ ਨਫਰਤ ਕਰਦੇ ਸਨ। ਕੋਈ ਚੀਜ਼ ਗੁੰਮ ਜਾਂਦੀ, ਝੱਟ ਆਖ ਦਿੰਦੇ ਅਬਦੁਲ ਨੇ ਚੁਰਾਈ ਹੈ। ਬਾਅਦ ਵਿਚ ਕਿਤੋਂ ਹੋਰ ਲੱਭ ਜਾਂਦੀ। ਮਲਿਕਾ ਦੀ ਮੌਤ ਪਿੱਛੋਂ ਬੇਇੱਜਤ ਕਰਕੇ ਅਬਦੁਲ ਨੂੰ ਮਹਿਲ ਦੀ ਨੌਕਰੀ ਤੋਂ ਹਟਾ ਦਿੱਤਾ ਗਿਆ।

ਮਲਿਕਾ ਨੇ ਹਾਫ਼ਿਜ ਦਾ ਦੀਵਾਨ ਪੜ੍ਹਿਆ ਸੀ। ਦੀਵਾਨ ਸਰ੍ਹਾਣੇ ਰਖਦੀ। ਸੰਕਟ ਵਿਚ ਹੁਕਮਨਾਮਾ ਲੈਂਦੀ। ਹਾਫ਼ਿਜ਼ ਦਾ ਨਾਮ ਕੋਈ ਲਏ ਸਹੀ ਮੈਨੂੰ ਉਸਦਾ ਸਾਰਾ ਦੀਵਾਨ ਘੁੰਮਦਾ ਦਿਸਣ ਲਗਦਾ ਹੈ। ਮੈਂ ਸੁਖਪ੍ਰੀਤ ਨੂੰ ਹਾਫ਼ਿਜ਼ ਦਾ ਸ਼ਿਅਰ ਸੁਣਾਇਆ-

ਮੇਰੀਆਂ ਅੱਖਾਂ ਵਿਚ ਅਪਣੀ ਤਸਵੀਰ ਦੇਖ ਕੇ ਇਕ ਦਿਨ ਹੱਸੀ ਨਹੀਂ ਸੀ ਤੂੰ ਹਿਰਨੀਏ?  
ਹੁਣ ਤੂੰ ਮੁੱਕਰਦੀ ਹੈਂ। ਤੇਰੇ ਮੁੱਕਰਨ ਦਾ ਮੈਂ ਕਿਹੜਾ ਬੁਰਾ ਮਨਾਉਨਾਂ।  
ਪਾਗਲਾਂ ਦੇ ਜਹਾਨ ਵਿਚ ਸਿਆਣੇ ਇਹੋ ਜਿਹੀਆਂ ਗੱਲਾਂ ਤੋਂ ਮੁਕਰਿਆ ਈ ਕਰਦੇ ਨੇ।

ਸੁਖਪ੍ਰੀਤ ਨੂੰ ਮੈ ਦੱਸਿਆ ਬਿਹਤਰੀਨ ਸ਼ਾਇਰ ਹੋਣ ਦੇ ਨਾਲ ਨਾਲ ਹਾਫਿਜ਼ ਚਿਤਰਕਾਰ ਵੀ ਸੀ।

ਅਗਸਤਿਨ ਥਿਓਡੋਰ ਸ਼ੋਫਤ(1809-88) ਵਿਸ਼ਵ ਪ੍ਰਸਿਧ ਚਿਤਰਕਾਰ ਨੇ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ, ਮਹਾਰਾਜਾ ਰਣਜੀਤ ਸਿੰਘ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਵਿਚ ਕੀਰਤਨ ਸੁਣਦੇ ਹੋਏ, ਸ਼ੇਰ ਸਿੰਘ, ਸਰਕਾਰ ਖਾਲਸਾ ਦੇ ਯੋਰਪੀਅਨ ਜਰਨੈਲ ਚਿਤਰੇ। ਹਰਿਮੰਦਿਰ ਸਾਹਿਬ ਦੀ ਪੇਂਟਿੰਗ ਬਣਾਉਣ ਗਿਆ। ਨਿਹੰਗਾਂ ਨੇ ਦੱਸ ਦਿੱਤਾ ਕਿ ਤਮਾਕੂ ਦੀ ਮਨਾਹੀ ਹੈ। ਦਰਬਾਰ ਸਾਹਿਬ ਦਾ ਸਕੈੱਚ ਪੈਨਸਿਲਾਂ ਨਾਲ ਬਣਾ ਰਿਹਾ ਸੀ, ਪੇਂਟਿੰਗ ਉਸਨੇ ਆਪਣੀ ਰਿਹਾਇਸ਼ ਉਪਰ ਤਿਆਰ ਕਰਨੀ ਸੀ।

ਦੋ ਪੈਨਸਿਲਾਂ ਦੋਹਾਂ ਹੱਥਾਂ ਵਿਚ ਫੜ ਕੇ ਸਕੈੱਚ ਤਿਆਰ ਕਰੀ ਜਾਂਦਾ, ਕਦੀ ਕਦਾਈਂ ਇਕ ਪੈਨਸਿਲ ਬੁੱਲ੍ਹਾਂ ਵਿਚ ਫੜ ਲੈਂਦਾ। ਪੈਨਸਿਲ ਬੁੱਲ੍ਹਾਂ ਵਿਚ ਫੜੀ ਹੋਈ ਸੀ, ਨਿਹੰਗਾਂ ਨੇ ਸਮਝਿਆ ਸਿਗਰਟ ਪੀ ਰਿਹੈ। ਉਸ ਉਪਰ ਕਾਤਲਾਨਾ ਹਮਲਾ ਹੋਇਆ। ਜੁੱਸੇ ਦਾ ਬੜਾ ਤਕੜਾ ਸੀ, ਛੁਡਾ ਕੇ ਨਿਕਲ ਤਾਂ ਗਿਆ ਪਰ ਨਿਹੰਗਾਂ ਦੇ ਇੰਨਾ ਖਿਲਾਫ਼ ਹੋ ਗਿਆ ਕਿ ਉਸਨੇ ਪੇਂਟਿੰਗ ਬਣਾਈ ਜਿਸ ਵਿਚ ਨਿਹੰਗ, ਠੱਗ ਟੋਲੇ ਤੋਂ ਮਰਦਾ ਦਿਖਾਇਆ। ਸ਼ੋਫਤ ਦੇ ਢਾਲਾਂ ਵੱਜੀਆਂ, ਰਾਮ ਸਿੰਘ ਨਾਮ ਦੇ ਇਕ ਸਿੱਖ ਨੇ ਬਚਾਇਆ। ਤੰਗ ਪੌੜੀਆਂ ਵਿਚੋਂ ਹੇਠਾਂ ਦੌੜਿਆ ਤਾਂ ਬਚਿਆ। ਤੰਗ ਪੌੜੀਆਂ ਵਿਚ ਨਿਹੰਗ ਪਿਛਾ ਨਾ ਕਰ ਸਕੇ। ਉਸਨੂੰ ਗੁੱਸਾ ਸੀ। ਇਹ ਗੁੱਸਾ ਨਿਹੰਗ ਦੀ ਪੇਂਟਿੰਗ ਵਿਚ ਕੱਢਿਆ।

ਉਸ ਨੇ ਗਣੇਸ਼ ਦੀ ਪੇਂਟਿੰਗ ਬਣਾਈ, ਸੁੰਡ ਸੱਜੇ ਪਾਸੇ ਵਲ ਮੁੜੀ ਹੋਈ। ਮਾਹਿਰ ਨੇ ਦਸਿਆ, ਖੱਬੇ ਪਾਸੇ ਚਾਹੀਦੀ ਹੈ, ਸੱਜੇ ਪਾਸੇ ਵਲ ਮੁੜੀ ਹੋਈ ਸੁੰਡ ਬਦਸ਼ਗਨੀ ਵਾਪਰਨ ਦੀ ਨਿਸ਼ਾਨੀ ਹੁੰਦੀ ਹੈ। ਨਿਹੰਗ ਪੇਂਟਿੰਗ ਵਿਚਲੇ ਦਰਖਤ ਉਪਰ ਉਸਨੇ ਗਣੇਸ਼ ਦੀ ਸੁੰਡ ਸੱਜੇ ਪਾਸੇ ਵਲ ਮੁੜੀ ਹੋਈ ਹੀ ਚਿਤਰੀ।

ਨਿਹੰਗ ਦੇ ਨੇੜੇ ਹਥਿਆਰ ਪਏ ਹਨ, ਆਪ ਚਾਦਰ ਉਪਰ ਬੈਠਾ ਨੱਚਦੀ ਕੁੜੀ ਨੂੰ ਦੇਖ ਰਿਹਾ ਹੈ। ਸਾਰੇ ਠੱਗਾਂ ਦੀਆਂ ਅੱਖਾਂ ਵਿਚ ਅਪਰਾਧ ਦਿਖਾਈ ਦੇ ਰਿਹਾ ਹੈ ਪਰ ਨਿਹੰਗ ਨੂੰ ਕੋਈ ਪਤਾ ਨਹੀ ਕੀ ਹੋਣ ਵਾਲਾ ਹੈ। ਗਾਉਂਦੀ ਨੱਚਦੀ ਕੁੜੀ ਹੱਥ ਉਚਾ ਕਰਕੇ ਚੁਟਕੀ ਵਜਾਏਗੀ, ਨਿਹੰਗ ਦੇ ਪਿੱਛੇ ਖਲੋਤੇ ਠੱਗ ਨੂੰ ਐਕਸ਼ਨ ਕਰਨ ਦਾ ਇਹ ਇਸ਼ਾਰਾ ਹੋਏਗਾ। ਉਹ ਰੁਮਾਲ ਵਿਚ ਇਕ ਸਿਕਾ ਲਪੇਟ ਕੇ ਨਿਹੰਗ ਦੀ ਗਰਦਨ ਦੁਆਲੇ ਘੁਮਾਕੇ ਕਸੇਗਾ, ਤੜੱਕ ਦੀ ਆਵਾਜ਼ ਨਾਲ ਮਣਕਾ ਟੁੱਟ ਜਾਏਗਾ। ਹੱਥ ਵਿਚ ਰੁਮਾਲ ਲਈ ਜਿਹੜਾ ਠੱਗ ਇਸ ਪੇਂਟਿੰਗ ਵਿਚ ਦਿਖਾਇਆ ਹੈ ਉਹ ਸ਼ੋਫਤ ਆਪ ਹੈ, ਨਿਹੰਗ ਕੋਲ ਢਾਲ, ਤਲਵਾਰ ਤੇ ਬੰਦੂਕ ਪਈ ਹੈ, ਸਭ ਵਿਅਰਥ।

ਬਹਿਰਾਮ ਨਾਮ ਦੇ ਇਕ ਠੱਗ ਨੇ 832 ਬੰਦੇ ਕਤਲ ਕੀਤੇ ਸਨ। ਉਹ ਹਮੇਸ਼ ਪੀਲੇ ਰੰਗ ਦਾ ਰੁਮਾਲ ਵਰਤਦਾ ਹੁੰਦਾ ਸੀ। ਸ਼ੋਫਤ ਨੇ ਜੇਲਾਂ ਵਿਚ ਜਾ ਜਾ ਕੇ ਠੱਗਾਂ ਦੀਆਂ ਇੰਟਰਵਿਊਜ ਲਈਆਂ ਸਨ। ਠੱਗੀ ਦਾ ਅੰਤ ਅੰਗਰੇਜ਼ਾਂ ਨੇ ਕੀਤਾ ਸੀ। ਸੱਜਣ, ਇਸੇ ਗ੍ਰੋਹ ਦਾ ਵਡੇਰਾ ਸੀ ਜੋ ਗੁਰੂ ਨਾਨਕ ਦੇਵ ਨੂੰ ਕਤਲ ਕਰਨ ਦੇ ਇੰਤਜਾਰ ਵਿਚ ਸੀ।

ਜਿਸਨੂੰ ਅੰਮ੍ਰਿਤਸਰ ਦਰਬਾਰ ਸਾਹਿਬ ਦੀਆਂ ਪੌੜੀਆਂ ਨੇ ਬਚਾਇਆ ਸੀ, ਇਸ ਕਲਾਕਾਰ ਸ਼ੋਫਤ ਦੀ ਮੌਤ ਲੰਡਨ ਵਿਚ ਪੌੜੀਆਂ ਤੋਂ ਡਿਗ ਕੇ ਹੋਈ। ਦਵਿੰਦਰ ਸਿੰਘ ਤੂਰ ਨਾਮ ਦੇ ਜੁਆਨ ਨੇ ਸ਼ੋਫਤ ਵਾਲੀ ਨਿਹੰਗ ਦੀ ਪੇਂਟਿੰਗ  ਖਰੀਦੀ।  ਮਹਾਰਾਣੀ ਜਿੰਦਾਂ ਦੀਆਂ ਵਾਲੀਆਂ ਨੀਲਾਮੀ ਵਿਚ ਪੌਣੇ ਦੋ ਕਰੋੜ ਰੁਪਏ ਦੀਆਂ ਖਰੀਦੀਆਂ। ਸੈਂਤੀ ਸਾਲਾ ਦਵਿੰਦਰ ਸਿੰਘ ਤੂਰ, ਅੱਖਾਂ ਦਾ ਸਰਜਨ, ਲੰਡਨ ਵਿਚ ਵੱਸਦਾ ਹੈ। ਲੁਧਿਆਣਾ ਜ਼ਿਲੇ ਵਿਚ ਜਗਰਾਉਂ ਦੇ ਨੇੜਲੇ ਪਿੰਡ ਮਾਪਿਆਂ ਦਾ ਪਿਛੋਕੜ ਹੈ। ਮਹਾਰਾਜਾ ਰਣਜੀਤ ਸਿੰਘ ਦੀ ਇਕ ਤੋਪ ਆਇਰਲੈਂਡ ਪਈ ਸੀ, ਉਹ ਵੀ ਤੂਰ ਨੇ ਖਰੀਦ ਲਈ। ਇਹ ਤੋਪ ਐਂਗਲੋ ਸਿੱਖ, ਹਿੰਦ ਪੰਜਾਬ ਜੰਗ ਵਿਚ ਵਰਤੀ ਗਈ ਸੀ। ਉਸ ਕੋਲ ਉਹ ਰਸੀਦ ਮੌਜੂਦ ਹੈ ਜਿਸ ਤਹਿਤ ਕੋਹਿਨੂਰ ਪੰਜਾਬ ਤੋਂ  ਲੰਡਨ ਤਬਦੀਲ ਕੀਤਾ ਗਿਆ ਸੀ। ਮਹਾਰਾਣੀ ਜਿੰਦਾਂ ਦੇ ਭਰਾ ਜਵਾਹਰ ਸਿੰਘ ਦੀ ਕਿਰਪਾਨ, ਕੰਵਰ ਦਲੀਪ ਸਿੰਘ ਦੇ ਵਸਤਰ ਅਤੇ ਦਲੀਪ ਸਿੰਘ ਪਾਸ ਪਏ ਮਹਾਰਾਜਾ ਰਣਜੀਤ ਸਿੰਘ ਦੇ ਪੋਰਟਰੇਟ ਵੀ ਉਸ ਦੀ ਕੁਲੈਕਸ਼ਨ ਵਿਚ ਮੌਜੂਦ ਹਨ।  ਸ਼ੋਫਤ ਨੇ ਮਹਾਰਾਜਾ ਸ਼ੇਰ ਸਿੰਘ ਦੀਆਂ ਦੋ ਪੇਂਟਿੰਗਜ਼ ਬਣਾਈਆਂ। ਇਕ ਲਾਹੌਰ ਪਈ ਹੈ ਦੂਜੀ ਲੰਡਨ ਤੋਂ ਤੂਰ ਨੇ ਖਰੀਦ ਲਈ ਹੈ। ਕੋਹਿਨੂਰ ਸਿੱਖਾਂ ਨੂੰ ਸੌਂਪਿਆ ਜਾਏ ਕਿ ਨਾ, ਪੁੱਛਿਆ ਗਿਆ ਤਾਂ ਤੂਰ ਨੇ ਕਿਹਾ – ਇਹ ਸਵਾਲ ਹੁਣ ਪ੍ਰਸੰਗਹੀਣ ਹੋ ਗਿਆ ਹੈ। ਕੋਹਿਨੂਰ ਬਹੁਤ ਵੱਡੀ ਯਾਦਗਾਰ ਹੈ ਜੋ ਸੁਰੱਖਿਅਤ ਰਹਿਣੀ ਚਾਹਿਦੀ ਹੈ, ਜਿਥੇ ਮਰਜੀ ਰਹੇ।  ਇਸ ਵੇਲੇ ਲੰਡਨ ਵਿਚ ਇੰਨੀ ਸੁਰੱਖਿਅਤ ਕਿ ਕੈਮਰੇ ਨਾਲ ਫੋਟੋ ਤਕ ਖਿਚਣ ਦੀ ਮਨਾਹੀ ਹੈ।

ਪੁੱਛਿਆ- ਹਰਦੇਵ ਸਿੰਘ ਆਰਟਿਸਟ ਨੂੰ ਮਿਲੇ ਕਦੀ?

ਉੱਤਰ- ਤੁਹਾਡਾ ਲਿਖਿਆ ਲੇਖ ਪੜ੍ਹਿਆ। ਮਿਲਣ ਨੂੰ ਦਿਲ ਕੀਤਾ ਪਰ ਅਜੇ ਸਬੱਬ ਨਹੀਂ ਬਣਿਆ। ਉਸਦਾ ਨਾਮ ਵੱਡੇ ਕਲਾਕਾਰਾਂ ਵਿਚ ਸ਼ੁਮਾਰ ਹੈ। ਕੀ ਪਤਾ ਕਦੀ ਮੇਲ ਹੋ ਜਾਏ। ਓਹੋ ਲੇਖ ਪੜ੍ਹਕੇ ਤੁਹਾਨੂੰ ਮਿਲਣ ਦੀ ਇਛਾ ਪੈਦਾ ਹੋਈ।

- ਹਾਂ ਉਹ ਕਮਜ਼ੋਰ ਹੈ ਹੁਣ, ਸਿਹਤ ਠੀਕ ਨਹੀਂ। ਉਮਰ ਵਧੀਕ ਹੋ ਗਈ ਹੈ। ਹਰਦੇਵ ਸਿੰਘ ਚਿਤਰਕਲਾ ਦਾ ਉਸਤਾਦ ਤਾਂ ਹੈ ਈ, ਉਹ ਆਰਟ ਦਾ ਫ਼ਿਲਾਸਫਰ ਵੀ ਹੈ।  ਗੁੰਝਲਦਾਰ ਗੱਲ ਨੂੰ ਸਾਦਾ ਲਿਬਾਸ ਪਹਿਨਾ ਦਿੰਦਾ ਹੈ। ਉਹ ਤਾਂ ਆਰਟ ਨੂੰ ਪਰਿਭਾਸ਼ਿਤ ਕਰਦਾ ਕਰਦਾ ਸ਼ਾਇਰ ਹੋ ਜਾਂਦਾ ਹੈ। ਇਕ ਦਿਨ ਰੰਗਾਂ ਦੀਆਂ ਗੱਲਾਂ ਹੋ ਰਹੀਆਂ ਸਨ। ਕਹਿੰਦਾ- ਤੁਹਾਡੇ ਲਈ ਹਰਾ ਰੰਗ ਹਰਾ ਹੈ। ਮੇਰੇ ਸਾਹਮਣੇ ਹਰਿਆਲੀ

ਦੀਆਂ ਅਨੰਤ ਸ਼ੇਡਜ਼ ਹਨ। ਪੰਨੂ ਸਾਹਿਬ, ਸੂਰਜ ਚੜ੍ਹਨ ਤੋਂ ਲੈਕੇ ਛਿਪਣ ਤਕ ਹਰ ਪਲ, ਹਰੇਕ ਪੱਤਾ ਹਰੇ ਰੰਗ ਦੀ ਸ਼ੇਡ ਬਦਲਦਾ ਹੈ। ਏਨੀ ਅਮੀਰ ਮਹਾਰਾਣੀ ਹੈ ਕੁਦਰਤ ਕਿ ਹਰ ਪਲ ਨਵਾਂ ਲਿਬਾਸ ਪਹਿਨਦੀ ਹੈ, ਪੁਰਾਣਾ ਉਤਾਰਨ ਬਗੈਰ।

ਭਗਤ ਪੂਰਨ ਸਿੰਘ ਵਰਗਾ, ਦੁਖੀ ਮਨੁੱਖਤਾ ਦਾ ਹਮਦਰਦ ਕਿੱਥੇ ਮਿਲੇਗਾ? ਇਕ ਹੋਰ ਦੇਖਿਆ ਭਗਤ ਜੀ ਵਰਗਾ ਮਹਾਂਮਾਨਵ, ਈਦੀ ਬਾਬਾ, ਅਬਦੁਲ ਸੱਤਾਰ। ਈਦੀ ਮੰਗਤਾ ਤਾਂ ਹੈ ਈ ਸੀ ਉਸਨੇ ਮੰਗਣ ਦਾ ਫਲਸਫਾ ਸਿਰਜਿਆ।

- ਤੁਸੀਂ ਰੰਗ ਆਪ ਬਣਾਉਂਦੇ ਹੋ?

- ਨਹੀਂ। ਸਾਡੇ ਸਿਲੇਬਸ ਵਿਚ ਰੰਗ ਬਣਾਉਣ ਦੇ ਨੁਸਖੇ ਮੌਜੂਦ ਹਨ, ਸਾਨੂੰ ਪਤਾ ਹੈ ਕਿਹੜੀ ਸ਼ੇਡ ਕਿਸ ਤਰ੍ਹਾਂ ਬਣਾਈ ਜਾ ਸਕਦੀ ਹੈ ਪਰ ਹੁਣ ਆਪ ਰੰਗ ਬਣਾਉਣ ਦੀ ਖਪਾਈ ਕਰਨ ਦੀ ਲੋੜ ਨਹੀਂ ਪੈਂਦੀ। ਜਿਸ ਸਾਈਕਲ ਤੇ ਚੜ੍ਹ ਕੇ ਲੁਹਾਰ ਆਪਣੇ ਕਾਰਖਾਨੇ ਵਿਚ ਜਾਂਦਾ ਹੈ, ਉਸਨੂੰ ਉਹ ਸਾਈਕਲ ਆਪ ਬਣਾਉਣ ਦੀ ਲੋੜ ਨਹੀਂ। ਹਿੰਦੁਸਤਾਨ ਵਿਚ ਹਰ ਕਿਸਮ ਦੇ ਬਿਹਤਰੀਨ ਰੰਗ ਮਿਲਦੇ ਹਨ। ਹੁਣ ਰੰਗ ਅਤੇ ਕੈਨਵਸ ਉਤਪਾਦ ਵਿਚ ਭਾਰਤ ਨੇ ਜਾਪਾਨ ਨਾਲ ਭਾਈਵਾਲੀ ਪਾ ਲਈ ਹੈ, ਫਿਰ ਵੀ ਜਿਨ੍ਹਾਂ ਦਾ ਦਿਲ ਨਹੀਂ ਟਿਕਦਾ ਉਹ ਬਾਹਰੋਂ ਰੰਗ ਮੰਗਵਾ ਕੇ ਪੇਂਟ ਕਰਦੇ ਹਨ। ਮੈਨੂੰ ਇਸਦੀ ਲੋੜ ਨਹੀਂ ਪਈ।

- ਰੰਗਾਂ ਦੀ ਇਸ ਦੁਨੀਆਂ ਵਿਚ ਪੰਜਾਬੀਆਂ ਦਾ ਜਾਂ ਸਿੱਖਾਂ ਦਾ ਕੀ ਸਥਾਨ ਹੈ?

ਹੱਸ ਪਿਆ।

-ਕੀ ਸਥਾਨ ਹੋਣਾ ਹੈ? ਦੁਨੀਆਂ ਦੀ ਤਾਂ ਗੱਲ ਦੂਰ, ਪੰਜਾਬ ਵਿਚ ਨਹੀਂ ਕੋਈ ਪੁਛਦਾ। ਕੰਧ ਉਪਰ ਤਸਵੀਰ ਤਾਂ ਚਾਹੀਦੀ ਹੈ, ਘਰ ਸੁਹਣਾ ਲਗੇਗਾ ਪਰ ਸਸਤੀ ਤੋਂ ਸਸਤੀ ਮਿਲ ਜਾਵੇ ਤਾਂ ਚੰਗਾ ਹੈ। ਜਿਸ ਦੇਸ਼ ਵਿਚ ਜਾਂਦਾ, ਖੁੱਲ੍ਹੇ ਥਾਂ ਪੇਂਟਿੰਗ ਕਰਨ ਲਗਦਾ, ਚਿਤਰਕਾਰੀ ਕਰਦਿਆਂ ਦੇਖ ਕੇ ਵਿਦੇਸ਼ੀ ਤਾਂ ਹੈਰਾਨ ਹੁੰਦੇ ਈ ਹੁੰਦੇ, ਸਿੱਖ, ਪੰਜਾਬੀ ਵੀ ਚਕ੍ਰਿਤ ਹੋ ਜਾਂਦੇ ਕਿ ਸਿੱਖ? ਪੇਂਟਿੰਗ?

- ਪੰਜਾਬ ਦੀ ਜਾਂ ਸਿੱਖਾਂ ਦੀ ਕੋਈ ਵੱਖਰੀ ਚਿਤਰਸ਼ੈਲੀ ਵੀ ਹੈ ਕਿ ਨਹੀਂ?

- ਕਿਥੇ ਜੀ। ਬਿਲਕੁਲ ਨਹੀਂ। ਪੰਜਾਬ ਨੂੰ ਚਾਹੀਦਾ ਸੀ ਦੁਨੀਆਂ ਨੂੰ ਪ੍ਰਭਾਵਿਤ ਕਰਦਾ, ਅਸੀਂ ਤਾਂ ਹਿੰਦੁਸਤਾਨ ਵਿਚ ਵੀ ਅਜੇ ਕੋਈ ਸਨਮਾਨਯੋਗ ਥਾਂ ਨਹੀਂ ਬਣਾ ਸਕੇ ਕਲਾ ਖੇਤਰ ਵਿਚ।

ਸੁਖਪ੍ਰੀਤ ਦੀਆਂ ਗੱਲਾਂ ਸੁਣਦਿਆਂ ਮੈਨੂੰ ਮੇਰੇ ਮਿੱਤਰ ਸੰਗੀਤਾਚਾਰੀਆ ਡਾ. ਗੁਰਨਾਮ ਸਿੰਘ ਦੀ ਗੱਲ ਯਾਦ ਆਈ। ਉਨ੍ਹਾਂ ਨੇ ਬਹੁਤ ਮਿਹਨਤ ਕਰਕੇ ਰਬਾਬ ਤਿਆਰ ਕਰਵਾਈ, ਉਸਤਾਦ ਲੱਭੇ, ਵਿਦਿਆਰਥੀਆਂ ਨੂੰ ਰਿਆਜ਼ ਕਰਵਾਉਣੀ ਸ਼ੁਰੂ ਕੀਤੀ। ਤਿਆਰੀ ਹੋ ਗਈ ਤਾਂ ਉਹਨਾਂ ਦੀ ਟੀਮ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਕੀਰਤਨ ਕੀਤਾ। ਮੱਥਾ ਟੇਕਣ ਆਏ ਸ਼ਰਧਾਲੂ ਰਬਾਬ ਦਾ ਵਾਦਨ ਦੇਖਕੇ ਸੁਣਕੇ ਆਖਦੇ- ਦੇਖੋ ਦੇਖੋ ਕਿਹੋ ਜਿਹੇ ਨਵੇਂ ਨਵੇਂ ਸਾਜ਼ ਆ ਗਏ ਨੇ।

- ਕਈ ਪੰਜਾਬੀਆਂ ਦੇ ਬਹੁਤ ਸੁਹਣੇ ਹੋਟਲ ਹਨ, ਵਡੇ ਵਡੇ ਡਾਇਨਿੰਗ ਹਾਲ, ਸਜੇ ਸੰਵਰੇ, ਕੰਧਾਂ ਸੁੰਨੀਆਂ। ਮੈਂ ਹੋਟਲ ਮਾਲਕ ਨੂੰ ਆਖਦਾ- ਤੁਹਾਡੀਆਂ ਕੰਧਾਂ ਚਿੱਤਰਾਂ ਨਾਲ ਸੰਵਾਰ ਦਿਆਂ? ਹਿਚਕਚਾਉਂਦੇ, ਮੈਂ ਕਹਿ ਦਿੰਦਾ- ਜਿੰਨੇ ਪੈਸੇ ਜੀ ਕਰੇ ਉਨੇ ਕੁ ਦੇ ਦੇਣੇ। ਉਨ੍ਹਾਂ ਦੀਆਂ ਕੰਧਾਂ ਵਿਚ ਜਾਨ ਪਾ ਦਿੰਦਾ। ਗਾਹਕਾਂ ਦੀ ਗਿਣਤੀ ਵੱਧ ਜਾਂਦੀ। ਇਕ ਗੋਰੀ ਨੇ ਤਾਂ ਮੇਰੀ ਬਣਾਈ ਪੇਂਟਿੰਗ ਦੇ ਸਾਹਮਣੇ ਵਾਲਾ ਮੇਜ਼ ਰੋਕਿਆ ਹੋਇਆ ਸੀ। ਜਿੰਨਾ ਚਿਰ ਉਹ ਮੇਜ਼ ਖਾਲੀ ਨਾ ਹੁੰਦਾ, ਖਾਣਾ ਨਾ ਖਾਂਦੀ। ਉਸੇ ਮੇਜ਼ ਕੁਰਸੀ ਤੇ ਬੈਠੀ ਪੇਂਟਿੰਗ ਦੇਖੇਗੀ ਤੇ ਖਾਣਾ ਖਾਏਗੀ। ਜਦੋਂ ਹੋਟਲ ਮਾਲਕ ਨਾਲ ਪੈਸੇ ਦੀ ਗੱਲ ਹੁੰਦੀ, ਉਹੀ ਘਿਚਮਿਚ ਘਿਚਮਿਚ। ਪੂਰੀ ਕੰਧ ਦਾ ਪੰਦਰਾਂ ਸੌ ਡਾਲਰ ਕਿੰਨੀ ਕੁ ਰਕਮ ਹੁੰਦੀ ਐ? ਉਹ ਕਹਿੰਦਾ ਪੰਜ ਕੁ ਸੌ ਦਾ ਕੰਮ ਹੈ ਇਹ ਤਾਂ। ਖਿੱਚ ਧੂਹ ਕਰਕੇ ਸਾਢੇ ਸੱਤ ਸੌ ਦਿੰਦਾ। ਇਸ ਗੱਲ ਦੀ ਮੈਨੂੰ ਬਹੁਤ ਤਕਲੀਫ਼ ਨਹੀਂ ਹੋਈ ਕਦੀ। ਮੈਂ ਕਿਹੜਾ ਅਰਬਪਤੀ ਹੋਣਾ ਸੀ ਬਰੱਸ਼ ਸਹਾਰੇ? ਦੁਨੀਆ ਦੇਖਣੀ ਸੀ, ਦੋ ਡੰਗ ਦੀ ਰੋਟੀ ਖਾਣੀ ਸੀ। ਰੱਬ ਨੇ ਇਹ ਇੱਛਾ ਪੂਰੀ ਕਰ ਦਿੱਤੀ। ਤੁਸੀਂ ਦੱਸੋ ਖਾਲੀ ਜੇਬ ਨੂੰ ਅਮਰੀਕਾ ਕਦੀ ਵੀਜ਼ਾ ਦਿੰਦੈ? ਪਹਿਲਾਂ ਤਿੰਨ ਮਹੀਨਿਆਂ ਦੀ ਮੁਹਰ ਲਾਈ। ਉੱਥੇ ਦੂਤਾਵਾਸ ਵਿਚ ਜਾਂਦਾ, ਹੋਰ ਵਧਾ ਦਿੰਦੇ। ਸਵਾ ਸਾਲ ਰਿਹਾ ਪਹਿਲੀ ਵਾਰ। ਉਨ੍ਹਾਂ ਨੇ ਤਾਂ ਜਾਣ ਵਾਸਤੇ ਫੇਰ ਵੀ ਨਹੀਂ ਕਿਹਾ ਮੈਨੂੰ, ਚਾਹੇ ਸਾਰੀ ਉਮਰ ਰਹੀ ਜਾਂਦਾ। ਬੜੇ ਦੋਸਤਾਂ ਨੇ ਮੱਤ ਦਿੱਤੀ ਕਿ ਨਾਗਰਿਕਤਾ ਲੈ ਲੈ। ਲੋੜ ਨਹੀਂ। ਉਦੋਂ ਵਿਆਹਿਆ ਹੋਇਆ ਵੀ ਨਹੀਂ ਸਾਂ, ਜੁੜ ਜਾਣਾ ਸੀ ਹਰ ਕਿਸਮ ਦਾ ਜੁਗਾੜ। ਮੈਂ ਜਾਣ ਗਿਆ ਸੀ ਕਿ ਆਰਟ ਜਾਂ ਅਮਰੀਕਾ, ਦੋਵਾਂ ਵਿੱਚੋਂ ਇਕ ਰਹਿ ਸਕਦੈ ਮੇਰੇ ਕੋਲ। ਮੈਨੂੰ ਆਰਟ ਚਾਹੀਦਾ ਸੀ।

- ਤੁਹਾਡਾ ਉਸਤਾਦ?

- ਇਸ ਤਰ੍ਹਾਂ ਰਸਮੀ ਤੌਰ ਤੇ ਕੋਈ ਉਸਤਾਦ ਨਹੀਂ। ਇਕ ਅਨਪੜ੍ਹ ਪੇਂਟਰ ਸੀ ਦਇਆ ਸਿੰਘ। ਪੇਂਟਿੰਗ ਕਰਦਾ ਹੁੰਦਾ, ਜੇ ਕੋਈ ਦੇਖਣ ਲੱਗਦਾ, ਓਟ ਕਰ ਲੈਂਦਾ, ਘੁਮਾ ਕੇ ਕੈਨਵਸ ਦੀ ਪਿੱਠ ਦਰਸ਼ਕ ਵਲ ਕਰ ਦਿੰਦਾ। ਮੈਨੂੰ ਉਸ ਵਿਚ ਵੱਡਾ ਗੁਣ ਦਿਸਿਆ ਪਰ ਕੋਈ ਜ਼ੋਰ ਜਬਰਦਸਤੀ ਥੋੜੀ ਚੱਲਦੀ ਹੈ। ਮੈ ਜੂਸ ਦਾ ਗਲਾਸ ਲੈ ਕੇ ਪਿਲਾਉਣ ਜਾਂਦਾ, ਪੀ  ਲੈਂਦਾ  ਪਰ ਦਸਦਾ ਨਾਂ ਕੁਝ। ਹੁਨਰ ਬਾਰੇ, ਤਕਨੀਕ ਬਾਰੇ ਪੂਰਨ ਖਾਮੋਸ਼। ਤਾਂ ਵੀ ਏਕਲੱਵਯ ਵਾਂਗ ਮਨੋਮਨ ਮੈਂ ਉਸਨੂੰ ਉਸਤਾਦ ਮੰਨ ਲਿਆ। ਇਕ ਕਲਾਕ੍ਰਿਤ ਬਣਾਈ ਜਿਸ ਵਿਚ ਅਰਬ ਕਾਂਰਵਾਂ ਊਠਾਂ ਸਣੇ ਮਾਰੂਥਲ ਪਾਰ ਕਰ ਰਿਹਾ ਹੈ। ਇਹ ਚਿੱਤਰ ਦਇਆ ਸਿੰਘ ਨੂੰ ਦਿਖਾਇਆ, ਹੱਸ ਪਿਆ, ਕਹਿਣ ਲੱਗਾ- ਬਾਜ਼ ਨਹੀਂ ਆਇਆ ਤੂੰ।  ਚੋਰੀ ਕਰ ਹੀ ਗਿਆ ਮੇਰੀ ਆਖ਼ਰ। ਗਰੀਬ ਮੋਚੀ ਆ ਗਏ, ਦਇਆ ਸਿੰਘ ਨੂੰ ਕਹਿੰਦੇ ਸਾਡੇ ਕੋਲ ਸਾਡੇ ਬਾਪੂ ਦੇ ਮ੍ਰਿਤਕ ਚਿਹਰੇ ਦੀ ਫੋਟੋ ਹੈ, ਉਸਤੋਂ ਉਹਦੀ ਜਿਉਂਦੀ ਤਸਵੀਰ ਬਣਾ ਦੇ, ਬਣਾ ਦਿੱਤੀ। ਕਲਾਕਾਰ ਵਿਚਲਾ ਕਰਤਾਰੀ ਗੁਣ ਮੁਰਦਿਆਂ ਵਿਚ ਜਾਨ ਪਾਕੇ ਤੁਹਾਡੇ ਨਾਲ ਗੱਲਾਂ ਕਰਨ ਲਾ ਦਿੰਦਾ ਹੈ। ਪੈਸਿਆਂ ਤੋਂ ਇਲਾਵਾ ਮੋਚੀਆਂ ਨੇ ਸਾਰੇ ਪਰਿਵਾਰ ਲਈ ਜੁੱਤੀਆਂ ਬਣਾ ਕੇ ਦਿੱਤੀਆਂ। ਉਹ ਫੱਕਰ ਸੀ ਪੂਰਾ। ਰੰਗਾਂ ਸੰਦਾਂ ਦੀ ਸੰਦੂਕੜੀ ਚੁੱਕੀ ਆਪੇ ਦੁਕਾਨਾਂ ਵਿਚ ਚਲਾ ਜਾਂਦਾ, ਸਾਇਨ ਬੋਰਡ ਬਣਵਾਉਣਾ ਹੈ ਕਿ ਕੁਝ ਹੋਰ? ਸਾਇਕਲ ਤੇ ਆਇਆ ਜਾਇਆ ਕਰਦਾ। ਰੇਲ ਗੱਡੀ ਫੜਨੀ ਸੀ। ਟਿਕਟ ਵਾਸਤੇ ਪੈਸੇ ਨਹੀ। ਢਾਈ ਵਜੇ ਵਾਲੀ ਗੱਡੀ ਫੜਨ ਲਈ ਬਾਰਾਂ ਵਜੇ ਬਾਜਾਰ ਵਿੱਚੋਂ ਲੰਘਿਆ ਜਾ ਰਿਹਾ ਸੀ। ਪੇਂਟਰ ਦੀ ਇਕ ਦੁਕਾਨ ਵਿਚ ਕ੍ਰਿਸ਼ਨ ਜੀ ਦੀ ਮੂਰਤ ਪਈ ਸੀ, ਪੰਜਾਹ ਸਾਲ ਦੇ ਵਿੰਗੇ ਮੂੰਹ ਵਾਲੇ ਕਨ੍ਹੱਈਆ।  ਪੇਂਟਰ ਦੁਕਾਨਦਾਰ ਨੂੰ ਕਿਹਾ- ਕਿਉ ਬੇਅਦਬੀ ਕੀਤੀ ਏ ਤੂੰ ਭਗਵਾਨ ਦੀ? ਇਉਂ ਕਰੀਦੀ ਐ ਪੇਂਟਿੰਗ? ਮੈ ਠੀਕ ਕਰ ਦਿੰਨਾ।  ਥੋੜੇ ਸਮੇਂ ਵਿਚ ਉਸੇਦਾ ਹੱਸਦਾ ਤੇਰਾਂ ਚੌਦਾਂ ਸਾਲਾਂ ਦਾ ਕ੍ਰਿਸ਼ਨ ਬਣਾ ਦਿੱਤਾ। ਦੁਕਾਨਦਾਰ ਤੋਂ ਪੈਸੇ ਲੈ ਕੇ ਢਾਈ ਵਾਲੀ ਗੱਡੀ ਚੜ੍ਹ ਗਿਆ। ਪੈਸੇ ਮੁਕ ਜਾਂਦੇ. ਰਿਕਸ਼ਾ ਵਾਹੁਣ ਲਗ ਜਾਂਦਾ। ਨਿਹੰਗ ਹੋ ਗਿਆ, ਲੜਾਈ ਵਿਚ ਸੱਜਾ ਹੱਥ ਕੱਟਿਆ ਗਿਆ। ਕੋਈ ਫਰਕ ਨਹੀਂ, ਖੱਬੇ ਨਾਲ ਸ਼ਾਨਦਾਰ ਪੇਂਟਿੰਗ ਕਰਦਾ। ਖਰਾ ਅਨਪੜ੍ਹ। ਅਫੀਮ ਮਿਲਦੀ, ਖਾ ਲੈਂਦਾ, ਦਾਰੂ ਮਿਲਦੀ, ਪੀ ਲੈਂਦਾ, ਜਿਸ ਵੇਲੇ ਮਿਲ ਜਾਏ ਉਦੀਂ। ਅਧਰੰਗ ਨਾਲ ਸਾਰਾ ਸੱਜਾ ਪਾਸਾ ਖੜ੍ਹ ਗਿਆ, ਸੁੰਨ ਹੋ ਗਿਆ, ਪੇਂਟਿੰਗ ਫਿਰ ਵੀ ਪਰਫੈੱਕਟ।

- ਮੇਰੀ ਖ਼ੁਸਕਿਸਮਤੀ ਦੇਖੋ ਪੰਨੂ ਸਾਹਿਬ, ਮੈਨੂੰ ਜੀ.ਐਸ. ਸੋਹਣ ਸਿੰਘ ਤੋਂ ਸ਼ਾਬਾਸ਼ ਮਿਲੀ। ਸਾਲ 1999 ਵਿਚ ਉਨ੍ਹਾਂ ਨੂੰ ਅੰਮ੍ਰਿਤਸਰ ਮਿਲਿਆ ਸਾਂ। ਪੰਦਰਾਂ ਤੋਂ ਵੀਹ ਸਾਲ ਲਗਦੇ ਨੇ ਸਿੱਖਣ ਵਾਸਤੇ। ਫੇਰ

ਵੀ ਜੇ ਬਰੱਸ਼ ਚਲਾਣਾ ਆ ਜਾਏ ਧੰਨਭਾਗ, ਨਹੀਂ ਤਾਂ ਇਹ ਨੀਂ ਹੁੰਦਾ ਕਿ ਹੁਣ ਵੀਹ ਸਾਲ ਹੋ ਗਏ ਕੰਮ ਤੇ ਲੱਗਿਆਂ ਤੇ ਕਲਾਕਾਰ ਦਾ ਖਿਤਾਬ ਮਿਲ ਗਿਆ। ਸੋਲਾਂ ਸਾਲ ਲਾਕੇ ਐਮ.ਏ. ਦੀ ਡਿਗਰੀ ਮਿਲ ਜਾਂਦੀ ਹੈ, ਸ਼ਾਇਰੀ, ਸੰਗੀਤ ਤੇ ਆਰਟ ਦੇ ਖੇਤਰ ਵਿਚ ਅਜਿਹਾ ਨਹੀਂ ਹੁੰਦਾ।

ਪ੍ਰਸ਼ਨ- ਡਿਜੀਟਲ ਆਰਟ, ਗ੍ਰਾਫਿਕਸ ਬੜਾ ਪਾਪੂਲਰ ਹੋ ਰਿਹੈ?

ਉੱਤਰ- ਹਾਂ ਹੋ ਰਿਹੈ। ਹੋਣਾ ਈ ਸੀ। ਸਮੇਂ ਦੀ ਬੱਚਤ, ਰੰਗਾਂ ਦੀ ਬੱਚਤ, ਜ਼ਿੰਮੇਵਾਰੀ ਦੀ ਬੱਚਤ। ਬਹੁਤ ਜਲਦੀ ਤਿਆਰ ਹੋ ਜਾਣ ਵਾਲੀ ਸਬਜ਼ੀ ਖਰਾਬ ਵੀ ਬਹੁਤ ਜਲਦੀ ਹੋ ਜਾਇਆ ਕਰਦੀ ਹੈ।

ਮੈਨੂੰ ਰੇਸ਼ਮਾ ਦੀ ਇੰਟਰਵਿਊ ਦੇਖੀ ਯਾਦ ਆਈ। ਐਂਕਰ ਨੇ ਪੁੱਛਿਆ- ਕਿਹੜਾ ਗਾਇਕ ਵਧੀਆ ਲੱਗਾ? ਉਹ ਕਹਿੰਦੀ- ਅੱਜ ਕਲ੍ਹ ਬਹੁਤ ਗਾਇਕ ਆ ਗਏ ਨੇ। ਕੁੜੀਆਂ ਵੱਡੀ ਗਿਣਤੀ ਵਿਚ। ਸੁਹਣੀਆਂ ਵੀ ਬੜੀਆਂ ਨੇ ਤੇ ਗਾਉਣ ਵਕਤ ਆਲੇ ਦੁਆਲੇ ਗੁਲਦਸਤੇ ਵੀ ਬੜੇ ਸਜਾ ਲੈਂਦੀਆਂ ਨੇ। ਜਿੰਨੀ ਕੁ ਉਮਰ ਗੁਲਦਸਤੇ ਵਿਚਲੇ ਫੁੱਲਾਂ ਦੀ, ਉਨੀ ਕੁ ਉਮਰ ਉਹਨਾ ਦੇ ਗਾਣੇ ਦੀ।

ਸਵਾਲ- ਕਮਰਸ਼ਿਅਲ ਕੰਮ ਦੀ ਸ਼ੁਰੂਆਤ ਕਿਵੇਂ ਹੋਈ?

ਉੱਤਰ- ਜਿਉਂਦੇ ਰਹਿਣ ਲਈ ਕੀ ਕੀ ਕਰਨਾ ਹੈ, ਕੁਦਰਤ ਆਪੇ ਸਿਖਾ ਦਿੰਦੀ ਹੈ। ਉਸਨੇ ਮੂੰਹ, ਪੇਟ ਆਪ ਬਣਾਏ ਨੇ ਨਾ, ਇਨ੍ਹਾਂ ਵਿਚ ਕੁਝ ਪਾਉਣ ਵਾਸਤੇ ਰਸਤੇ ਉਹੋ ਦੱਸੇਗੀ। ਸਾਲ 1989-90 ਵਿਚ ਜਦੋਂ ਅਜੇ ਮੇਰੀਆਂ ਪੇਂਟਿਗਜ਼ ਮਹਿੰਗੀਆਂ ਨਹੀਂ ਵਿਕਦੀਆਂ ਸਨ, ਮੈਂ ਬੁਟੀਕ ਦੀਆਂ ਦੁਕਾਨਾਂ ਤੋਂ ਲਿਆਕੇ ਲੇਡੀਜ਼ ਸੂਟ ਪੇਂਟ ਕਰਨੇ ਸ਼ੁਰੂ ਕਰ ਦਿੱਤੇ। ਮੇਰੇ ਬਰੱਸ਼ ਦੀ ਛੁਹ ਮਿਲਣ ਸਦਕਾ ਪੰਜਾਹ ਰੁਪਏ ਦਾ ਕੱਪੜਾ ਪੰਜ ਸੌ ਦਾ ਹੋ ਜਾਂਦਾ। ਕੱਪੜੇ ਉਪਰ ਕੀਤਾ ਪੇਂਟ ਚੁਭਣਾ ਨਹੀਂ ਚਾਹੀਦਾ, ਚੁਭਦੇ ਕੱਪੜੇ ਕੌਣ ਪਹਿਨੇਗਾ? ਕੱਪੜੇ ਵਾਸਤੇ ਵੱਖਰੀ ਤਰ੍ਹਾਂ ਦੇ ਰੰਗ ਚਾਹੀਦੇ ਹਨ। ਮੈਂ ਚਾਈਨਾ ਫਲਾਵਰਜ਼, ਜਾਪਾਨੀ ਫਲਾਵਰਜ਼ ਪੇਂਟ ਕਰਦਾ। ਹੌਲੀ ਹੌਲੀ ਮੈਨੂੰ ਇੰਨੀ ਸ਼ੁਹਰਤ ਮਿਲੀ ਕਿ ਇਕ ਇਕ ਕਮੀਜ਼ ਦੇ ਛੇ ਛੇ ਸੌ ਰੁਪਏ ਮਿਲਣ ਲੱਗੇ। ਮਤਲਬ ਈ ਨੀ ਕਿ ਰੰਗ ਫਿਕਾ ਪੈ ਜਾਏ। ਪੰਨੂ ਸਾਹਿਬ, ਪੁਰਾਣਾ ਹੋ ਕੇ ਸੂਟ ਘਸ ਜਾਂਦਾ, ਫਟ ਜਾਂਦਾ, ਬੀਬੀਆਂ ਮੇਰੇ ਕੀਤੇ ਪੇਂਟ ਵਾਲਾ ਹਿੱਸਾ ਕੱਟ ਕੇ ਫਰੇਮ ਕਰਵਾ ਲੈਦੀਆਂ, ਕੰਧਾਂ ਤੇ ਟੰਗ ਲੈਂਦੀਆਂ। ਕੱਪੜੇ ਉੱਤੇ ਚਿਤਰਾਂ ਦੇ ਰੰਗ ਏਨੇ ਮਾਸੂਮ ਹੁੰਦੇ ਕਿ ਦਹਾਕਿਆਂ ਤਕ ਭੁਰਦੇ ਨਾ, ਫਿਕੇ ਨਾ ਪੈਂਦੇ। ਡਬਲ ਬੈੱਡ ਤੇ, ਬੈੱਡਸ਼ੀਟ ਤੇ ਪੇਂਟ ਕਰਦਾ, ਲੱਖ ਦਾ ਬੈੱਡ ਸਵਾ ਲੱਖ ਦਾ ਹੋ ਜਾਂਦਾ, ਮੈਨੂੰ ਮਿਲਦਾ ਡੇਢ ਦੋ ਹਜ਼ਾਰ।

- ਤੇ ਘੁਮੱਕੜ ਰੁਚੀ ਕਿਵੇਂ ਪੁੰਗਰ ਪਈ?

- ਪਹਿਲੀ ਵਾਰ ਤਾਂ ਮੈਂ ਬਗਾਵਤ ਕਰਕੇ ਘਰੋਂ ਭੱਜਿਆ, ਪਹਾੜਾਂ ਵਿਚ ਆਵਾਰਗੀ ਕਰਦਾ ਰਿਹਾ। ਇਸ ਆਵਾਰਗੀ ਨੇ ਮੈਨੂੰ ਪਰਬਤਾਰੋਹਣ ਦਾ ਨਸ਼ਾ ਲਾ ਦਿੱਤਾ। ਆਰਟਿਸਟ ਕਿਸੇ ਵਿਧਾ ਦਾ ਹੋਵੇ, ਉਸ ਲਈ ਵੱਖ ਵੱਖ ਦੇਸਾਂ, ਲੋਕਾਂ, ਬੋਲੀਆਂ, ਪਹਿਰਾਵੇ, ਲੋਕ-ਵਿਸ਼ਵਾਸ ਆਦਿਕ ਜਾਣਨੇ ਬਹੁਤ ਜ਼ਰੂਰੀ ਨੇ। ਮੈਂ ਘਰੋਂ ਇਸ ਕਰਕੇ ਨਹੀਂ ਭੱਜਿਆ ਸੀ ਕਿ ਕਿਸੇ ਗਿਆਨ ਦੀ ਤਲਾਸ਼ ਸੀ। ਇਹ ਤਾਂ ਭੱਜਣ ਤੋਂ ਬਾਦ ਪਤਾ ਲੱਗਾ ਕਿ ਰੱਬ ਨੇ ਕੀਮਤੀ ਹੀਰੇ ਮੋਤੀ ਵਖ ਵਖ ਥਾਵਾਂ ਤੇ ਆਪਣੀ ਮਰਜ਼ੀ ਨਾਲ ਖਲਾਰ ਦਿੱਤੇ ਹੋਏ ਨੇ। ਤੁਹਾਨੂੰ ਚੁਗਣ ਦਾ ਢੰਗ ਆਉਣਾ ਚਾਹੀਦਾ ਹੈ, ਪਛਾਣਨ ਦਾ ਹੁਨਰ ਜ਼ਰੂਰੀ ਹੈ। ਕਲਾਕਾਰ ਦੇ ਕੰਮ ਕਰਨ ਦੇ ਖੇਤਰ ਦਾ ਵਿਆਸ ਹਜ਼ਾਰ ਕਿਲੋਮੀਟਰ ਤੋਂ ਵੱਧ ਜਿੰਨਾ ਮਰਜ਼ੀ ਹੋਵੇ, ਘੱਟ ਨਹੀਂ ਹੋਣਾ ਚਾਹੀਦਾ। ਹਿਮਾਲਾ ਪਰਬਤਾਂ ਦੀਆਂ ਏਨੀਆਂ ਉਚੀਆਂ ਦੁਰਗਮ ਚੋਟੀਆਂ ਸਰ ਕੀਤੀਆਂ ਕਿ ਹੇਮਕੁੰਟ ਮੈਨੂੰ ਮਾਮੂਲੀ ਸੈਰ ਸਪਾਟਾ ਲੱਗਣ ਲੱਗ ਪਿਆ। ਕੁੱਲੂ, ਚੰਬਾ ਅਤੇ ਧਰਮਸ਼ਾਲਾ ਵਿਚਕਾਰ ਇਕ ਥਾਂ ਹੈ, ਬੜਾ ਬੰਗਾਲ। ਸਿਰਫ਼ ਹੈਲੀ-ਕਾਪਟਰ ਜਾ ਸਕਦੈ ਇੱਥੇ। ਪੈਦਲ ਪੰਜ ਦਿਨ ਲਗਦੇ ਨੇ, ਮੈਂ ਇੱਥੇ ਤਕ ਗਿਆ, ਮੈਨੂੰ ਗੁਰੂ ਨਾਨਕ ਦੇਵ ਅਤੇ ਭਾਈ ਮਰਦਾਨਾ ਯਾਦ ਆਉਂਦੇ ਰਹੇ। ਇਹੋ ਜਿਹੀਆਂ ਚੋਟੀਆਂ ਉਨ੍ਹਾਂ ਨੇ ਸਰ ਕੀਤੀਆਂ ਸਨ ਸਦੀਆਂ ਪਹਿਲਾਂ।

- ਮੈਂ ਹੁਣ ਤਕ ਸਾਰੀ ਦੁਨੀਆਂ ਦੇਖ ਸਕਦਾ ਸੀ ਪਰ ਵਿਆਹ ਹੋ ਗਿਆ, ਇਕ ਕਾਕਾ ਹੈ, ਇਕ ਗੁੱਡੀ। ਇਨ੍ਹਾਂ ਵਲ ਧਿਆਨ ਦੇਣਾ ਜ਼ਰੂਰੀ ਹੈ। ਇਨ੍ਹਾਂ ਦੀ ਪੜ੍ਹਾਈ ਲਿਖਾਈ ਵਲੋਂ ਸੁਰਖਰੂ ਹੋ ਗਿਆ ਫੇਰ ਸੋਟੀ ਚੁਕਾਂਗੇ ਤੁਰ ਪਵਾਂਗੇ। ਜਿਸ ਸਿਰਜਣਹਾਰ ਨੇ ਬਣਾਈ ਹੈ, ਉਸ ਦੀ ਬੇਅਦਬੀ ਹੋਵੇਗੀ ਜੇ ਉਸਦੀ ਸਿਰਜਣਾ ਪੂਰੀ ਨਾ ਦੇਖੀ। ਭਾਰਤ ਵਿਚ ਕੇਵਲ ਮਨੀਪੁਰ ਤੇ ਨਾਗਾਲੈਂਡ ਬਾਕੀ ਬਚੇ ਨੇ।

ਦੁਨੀਆਂ ਦੀ ਯਾਤਰਾ ਕਰਦਿਆਂ ਉਸਦੇ ਅਨੁਭਵ ਵੀ ਰੰਗ ਬਰੰਗੇ ਹੋ ਗਏ ਹਨ। ਪੰਜਾਬੀ ਜੁਆਨ ਦਾ ਵੀਜ਼ਾ ਲੱਗਣਾ ਚਾਹੀਦਾ ਹੈ, ਬੇਸ਼ਕ ਕਿਸੇ ਦੇਸ ਦਾ ਲੱਗ ਜਾਵੇ, ਜਿੰਨੇ ਮਰਜ਼ੀ ਪੈਸੇ ਲੱਗ ਜਾਣ। ਪਹਿਲਾਂ ਮੁੰਡੇ ਖੇਡ ਟੀਮਾਂ ਵਿਚ ਖਿਡਾਰੀ ਬਣ ਕੇ ਜਾਂਦੇ ਸਨ, ਹੁਣ ਕੁੜੀਆਂ ਵੀ ਖੇਡ ਟੀਮਾਂ, ਗਿੱਧਾ ਟੀਮਾਂ ਅਤੇ ਗਾਇਕ ਟੀਮਾਂ ਵਿਚ ਜਾਣ ਲੱਗ ਪਈਆਂ। 1993 ਵਿਚ ਅਮਰੀਕਾ ਹਾਕੀ ਖੇਡਣ ਗਈ ਕੁੜੀਆਂ ਦੀ ਟੀਮ ਵਿੱਚੋਂ ਚਾਰ ਖਿਡਾਰਣਾਂ ਨੂੰ ਉਹਨਾਂ ਦੇ ਰਿਸ਼ਤੇਦਾਰ ਏਅਰਪੋਰਟ ਤੋਂ ਹੀ ਲੈ ਗਏ, ਮੁੜ ਪਤਾ ਨਾ ਲੱਗਾ ਕਿਧਰ ਗਈਆਂ। ਟੀਮ ਦੇ ਮੈਨੇਜਰਾਂ ਨੇ ਕੋਈ ਉਜ਼ਰ ਇਤਰਾਜ਼ ਨਹੀਂ ਕੀਤਾ ਕਿਉਂਕਿ ਮੈਨੇਜਰਾਂ ਦੀਆਂ

ਟਿਕਟਾਂ ਉਹਨਾਂ ਕੁੜੀਆਂ ਦੇ ਪੈਸਿਆਂ ਨਾਲ ਖਰੀਦੀਆਂ ਗਈਆਂ ਸਨ। ਇਕ ਮੁੰਡਾ ਵਾਸਿੰਗਟਨ ਤੋਂ ਨਿਊ ਜਰਸੀ, ਦੋ ਰੁਪਏ ਕੀਮਤ ਦਾ ਘੜਾ ਲੈਣ ਆਇਆ ਕਿਉਂਕਿ ਇਸ ਘੜੇ ਦੇ ਸਹਾਰੇ ਉਹ ਗਾਇਕਾਂ ਦੀ ਟੋਲੀ ਨਾਲ ਇੱਥੇ ਪੁੱਜਾ ਸੀ। ਘੜਾ ਉਸਦੀ ਯਾਦਗਾਰ ਸੀ। ਸੋਹਣੀ ਦਾ ਘੜਾ ਮਾਲਕਣ ਨੂੰ ਬਸ ਝਨਾਂ ਪਾਰ ਕਰਾਕੇ ਖੁਸ਼ ਹੋ ਜਾਂਦਾ, ਕਾਮਯਾਬ ਘੜਾ ਤਾਂ ਇਹ ਹੋਇਆ ਜਿਸਨੇ ਸੱਤ ਸਮੁੰਦਰ ਪਾਰ ਕਰਾ ਦਿੱਤੇ।

ਦੂਰ ਦੁਰਾਡੀਆਂ ਥਾਵਾਂ ਦੇ ਘੁੰਮਦੇ ਫਿਰਦੇ ਕਲਾਕਾਰ ਨੂੰ ਰੰਗ ਬਰੰਗੇ ਅਨੁਭਵ ਹੋਏ, ਦਿਲਚਸਪ ਬੰਦੇ ਮਿਲੇ। ਇਕ ਪੰਜਾਬੀ ਜੁਆਨ ਨੇ ਖੁਸ਼ੀ ਖੁਸ਼ੀ ਆਪਣਾ ਲਿਸ਼ਕਦਾ ਟਰੱਕ ਦਿਖਾਇਆ, ਦੱਸਿਆ ਕਿ ਨਜ਼ਾਇਜ਼ ਦਾਖਲ ਹੋਇਆ ਅਮਰੀਕਾ ਵਿਚ, ਪਰ ਟਰੱਕ ਨੇ ਖਰਚਾ ਮੋੜ ਦਿੱਤਾ। ਪੁੱਛਿਆ- ਪੱਕਾ ਕਦੋਂ ਹੋਏਗਾ? ਜਵਾਬ- ਜਦੋਂ ਮਰਜ਼ੀ ਕਰਨ ਪੱਕਾ, ਆਪਾਂ ਕਿਹੜਾ ਹੁਣ ਵਾਪਸ ਮੁੜਨੈ।

ਸਾਂਫਰਾਂਸਿਸਕੋ ਕਾਫੀ ਹਾਊਸ ਵਿਚ ਗੋਰੀ ਕੁੜੀ ਨਾਲ ਜਾਣ ਪਛਾਣ ਹੋ ਗਈ। ਇਕ ਦਿਨ ਨਵਾਂ ਓਵਰਕੋਟ ਪਾਕੇ ਆਈ ਨੇ ਪੁਛਿਆ- ਕਿੱਦਾਂ ਦਾ ਲਗਦਾ ਹੈ? ਸੁਖਪ੍ਰੀਤ ਨੇ ਕਿਹਾ- ਸਲੇਟੀ ਰੰਗ ਤਾਂ ਚੰਗਾ ਲੱਗਦਾ ਹੈ ਪਰ ਵਿਚ ਪੀਲੀਆਂ ਬਿੰਦੀਆਂ ਨਾਲ ਜਚਦਾ ਨਹੀਂ। ਪੂਰਾ ਸਲੇਟੀ ਚਾਹੀਦਾ ਸੀ। ਉਹੀ ਕੋਟ ਅਗਲੇ ਦਿਨ ਦੇਖਿਆ, ਇਕ ਮੰਗਤੀ ਪਾਈ ਫਿਰੇ। ਗੋਰੀ ਕਹਿੰਦੀ- ਇਹ ਮੰਗਤੀ ਹਰ ਰੋਜ਼ ਆਪਾਂ ਨੂੰ ਹੈਲੋ ਕਰਦੀ ਹੈ, ਠੰਢ ਵਧ ਰਹੀ ਹੈ, ਓਵਰਕੋਟ ਦੇ ਦਿੱਤਾ।

-ਹਾਲੀਵੁੱਡ ਦੀਆਂ ਸੜਕਾਂ ਤੇ ਗਾਹਕ ਲਭਦੀਆਂ ਕੁੜੀਆਂ ਦੇਖੀਆਂ। ਜਿਹੜੀ ਟੈਕਸੀ ਕਿਸੇ ਕੁੜੀ ਨੇੜੇ ਰੁਕਦੀ, ਤਾਕੀ ਖੋਹਲਦੀ, ਅੰਦਰ ਸਵਾਰ ਹੋ ਜਾਂਦੀ। ਫਿਲਮਾਂ ਵਿਚ ਕੰਮ ਕਰਨ ਆਈਆਂ ਸਨ, ਫਿਲਮ ਦਾ ਨਕਲੀ ਕਿਰਦਾਰ ਨਸੀਬ ਨਾ ਹੋਇਆ, ਅਸਲ ਕਿਰਦਾਰ ਸੜਕਾਂ ਤੇ ਕਰਨਾ ਪੈ ਗਿਆ।

ਨਿਊਯਾਰਕ ਦੇ ਮਸ਼ਹੂਰ ਮੀਨਾਰ ਹੋਟਲ ਦੇ ਮਾਲਕ ਨੇ ਕਿਹਾ- ਮੇਰੇ ਹੋਟਲ ਵਾਸਤੇ ਕੁਤਬ-ਮੀਨਾਰ ਚਿਤਰ ਕੇ ਦੇਹ। ਗਾਹਕ ਪੁਛਦੇ ਰਹਿੰਦੇ ਹਨ ਮੀਨਾਰ ਕੀ ਹੁੰਦਾ ਹੈ। ਬੱਤੀ ਸਾਲ ਤੋਂ ਹੋਟਲ ਚਲਾ ਰਿਹਾਂ, ਹੁਣ ਕਲਾਕਾਰ ਮਿਲਿਐ। ਛੇ ਫੁੱਟ ਉੱਚੀ ਕੁਤਬ ਮੀਨਾਰ ਦੀ ਪੇਂਟਿੰਗ ਤਿਆਰ ਕਰਕੇ ਟੰਗ ਦਿੱਤੀ। ਜਦੋਂ ਕੋਈ ਮੀਨਾਰ ਦਾ ਮਾਇਨਾ ਪੁੱਛਦਾ ਹੈ, ਹੋਟਲ ਮਾਲਕ, ਪੇਂਟਿੰਗ ਵਲ ਉਂਗਲ ਕਰ ਦਿੰਦਾ ਹੈ।

ਨਿਊਯਾਰਕ ਇਕ ਪੰਜਾਬੀ ਨੇ ਆਪਣੀ ਕੋਠੀ ਵਾਸਤੇ ਤਸਵੀਰਾਂ ਬਣਵਾਈਆਂ। ਉਸਦੀ ਘਰ ਵਾਲੀ ਨੇ ਦੱਸਿਆ- ਇਹ ਏਨੇ ਬਿਮਾਰ ਹੋ ਗਏ ਸਨ ਕਿ ਢਾਈ ਸਾਲ ਗੁੰਮ ਸੁੰਮ, ਬੇਹੋਸ਼ ਰਹੇ। ਅੱਖ ਸਮੇਤ ਕਈ

ਅੰਗ ਨਵੇਂ ਪਾਏ ਗਏ। ਅਮਰੀਕਾ ਵਿਚ ਸਾਂ, ਬਚ ਗਏ। ਇੰਡੀਆ ਵਿਚ ਹੁੰਦੇ...। ਅਜੇ ਮਾਲਕਣ ਨੇ ਵਾਕ ਪੂਰਾ ਨਹੀਂ ਕੀਤਾ ਸੀ, ਕਲਾਕਾਰ ਬੋਲਿਆ- ਇੰਡੀਆ ਵਿਚ ਹੁੰਦੇ ਤਾ ਬਿਮਾਰ ਨਾ ਹੁੰਦੇ। ਇਹ ਤਕਲੀਫਾਂ ਵਤਨ ਦੇ ਹੇਰਵੇ ਕਰਕੇ ਹੁੰਦੀਆਂ ਹਨ।

ਅਮਰੀਕਾ ਵਿਚ ਕਲਾਕਾਰ, ਜੋਗੀ ਹਰਿਭਜਨ ਸਿੰਘ ਨੂੰ ਮਿਲਣ ਉਸਦੀ ਹਵੇਲੀ ਐਸਪੇਨੋਲਾ ਗਿਆ ਤੇ ਗੰਨਾ ਚੂਪਦੇ ਪੰਜਾਬੀ ਮੁੰਡੇ ਦੀ ਪੇਂਟਿੰਗ ਭੇਂਟ ਕੀਤੀ। ਜੋਗੀ ਜੀ ਨੇ ਜੀ.ਐਸ. ਸੋਹਣ ਸਿੰਘ ਤੋਂ ਬਣਵਾਈਆਂ ਕਈ ਤਸਵੀਰਾਂ ਦਿਖਾਈਆਂ। ਜੋਗੀ ਚਾਹੁੰਦਾ ਸੀ ਉਸ ਕੋਲ ਰਹੇ ਪਰ ਉਹ ਇਕ ਕਿੱਲੇ ਨਾਲ ਕਦੀ ਬੱਝ ਨਹੀ ਸਕਿਆ।

-ਰੂਸ ਦਾ ਦੌਰਾ ਖੁਸ਼ਗਵਾਰ ਨਹੀਂ ਸੀ। ਸਬੱਬ ਇਉਂ ਬਣਿਆ ਕਿ 1998 ਵਿਚ ਕਸ਼ਮੀਰ ਦੌਰੇ ਦੌਰਾਨ ਦੇਖਿਆ ਸ਼ੇਰੇ ਕਸ਼ਮੀਰ ਯੂਨੀਵਰਸਿਟੀ ਵਿਚ ਨਿਕੋਲਸ ਰੋਰਿਕ ਦੇ ਜੀਵਨ ਉਪਰ ਨੁਮਾਇਸ਼ ਲੱਗੀ ਹੋਈ ਸੀ। ਰੂਸੀ ਚਿਤਰਕਾਰ ਰੋਰਿਕ ਭਾਰਤ ਆਕੇ ਹਿਮਾਲਾ ਦੀਆਂ ਵਾਦੀਆਂ ਵਿਚ ਵਸ ਗਿਆ ਸੀ। ਆਪਣੇ ਰੰਗ ਆਪ ਤਿਆਰ ਕਰਦਾ ਹੁੰਦਾ। ਪੁਰਾਣੇ ਚਿਤਰਕਾਰ ਆਪਣੀਆਂ ਕੈਨਵਸਾਂ ਅਤੇ ਬਰੱਸ਼ ਵੀ ਆਪੇ ਬਣਾਇਆ ਕਰਦੇ ਸਨ। ਮਾਈਕਲ ਏਂਜਲੋ ਦੇ ਸਮੇਂ ਤਾਂ ਬੁੱਤਤ੍ਰਾਸ਼ ਆਪਣੀਆਂ ਹਥੌੜੀਆਂ ਅਤੇ ਛੈਣੀਆਂ ਵੀ ਆਪ ਬਣਾਉਂਦੇ ਹੁੰਦੇ ਸਨ।

ਰੋਰਿਕ ਸੰਤ, ਚਿਤਰਕਾਰ ਸੀ ਜੋ ਰੂਸ ਦੇ ਅਲਤਾਈ ਪਹਾੜਾਂ ਤੋਂ ਪੈਦਲ ਹਿਮਾਲਿਆ ਦੀ ਯਾਤਰਾ ਤੇ ਆਇਆ ਸੀ, ਵਾਪਸ ਨਹੀਂ ਗਿਆ। ਉਸ ਕੋਲ ਦੋ ਗੇਅਰਾਂ ਵਾਲੀ ਕਾਰ ਹੁੰਦੀ ਜਿਸ ਦੀ ਨੰਬਰ ਪਲੇਟ ਪੰਜਾਬ ਦੀ ਸੀ। ਨਹਿਰੂ ਅਕਸਰ ਉਸਨੂੰ ਇਥੇ ਮਿਲਣ ਆਇਆ ਕਰਦਾ। ਕੁੱਲੂ ਮਨਾਲੀ ਵਿਚ ਉਸਦਾ ਘਰ ਦੇਖਣ ਲੋਕ ਦੂਰੋਂ ਨੇੜਿਉਂ ਆਉਂਦੇ ਰਹਿੰਦੇ ਹਨ। ਇਹ ਨੁਮਾਇਸ਼ ਪੂਰੇ ਭਾਰਤ ਵਿਚ ਦਿਖਾਉਣ ਦੀ ਡਿਊਟੀ ਰੂਸੀ ਕੁੜੀ ਅਤੇ ਇਕ ਮੁੰਡਾ ਆਂਦਰੇ ਗੁਕੋਵ ਨਿਭਾ ਰਹੇ ਸਨ। ਬੜੀ ਸੁਹਣੀ ਹਿੰਦੀ ਬੋਲਦੇ ਸਨ। ਸੁਖਪ੍ਰੀਤ ਦੀਆਂ ਕਲਾਕ੍ਰਿਤਾਂ ਤੋਂ ਪ੍ਰਭਾਵਿਤ ਹੋਏ ਤੇ ਕਿਹਾ ਕਿ ਰੂਸ ਵਾਪਸ ਜਾ ਕੇ ਸੱਦਾ ਪੱਤਰ ਭੇਜਾਂਗੇ। ਉਸਨੇ ਰਾਦੂਕਾ ਕਲੱਬ ਰਾਹੀਂ ਸੱਦਾ ਭਿਜਵਾ ਦਿੱਤਾ।

ਕਲਾਕਾਰ ਨੇ ਦਿੱਲੀ ਰੂਸੀ ਸਫਾਰਤਖਾਨੇ ਤੋਂ ਲੈਕੇ ਧੁਰ ਦੇਸ ਅੰਦਰ ਤੱਕ ਜੋ ਭ੍ਰਿਸ਼ਟਾਚਾਰ ਦੇਖਿਆ, ਉਸਦਾ ਭਾਰਤੀਆਂ ਨੂੰ ਪਤਾ ਨਹੀਂ ਹੈ। ਬਹੁਤੇ ਪੰਜਾਬੀ ਜੁਆਨ ਪੈਸੇ ਦੇਕੇ ਰੂਸ ਰਾਹੀਂ ਪੱਛਮੀ ਦੇਸ਼ਾਂ ਵਿਚ

ਨਜ਼ਾਇਜ਼ ਦਾਖਲ ਹੁੰਦੇ ਹਨ। ਰੂਸੀ ਪੁਲਸ ਉਹਨਾਂ ਤੋਂ ਤਕੜੇ ਗੱਫੇ ਵਸੂਲਦੀ ਹੈ, ਬੇਇਜ਼ਤੀ ਵੀ ਦੱਬ ਕੇ ਕਰਦੀ ਹੈ। ਜਿਹੜੇ ਪੈਸੇ ਨਾ ਦੇ ਸਕਣ, ਉਨ੍ਹਾਂ ਵਾਸਤੇ ਜੇਲ੍ਹ ਦਾ ਦਰਵਾਜ਼ਾ ਖੁਲ੍ਹ ਜਾਂਦਾ ਹੈ। ਕਿੰਨੀ ਗਿਣਤੀ ਵਿਚ ਪੰਜਾਬੀ ਜੇਲ੍ਹਾਂ ਵਿਚ ਮੌਤ ਉਡੀਕ ਰਹੇ ਹਨ, ਕੋਈ ਪਤਾ ਨਹੀਂ। ਰੂਸੀ ਕੈਦੀ ਤਪਦਿਕ ਦੇ ਮਰੀਜ ਹਨ, ਉਨ੍ਹਾ ਤੋਂ ਨਵਿਆਂ ਨੂੰ ਲਗ ਜਾਂਦੀ ਹੈ। ਇਲਾਜ ਕਿਸ ਕਰਵਾਉਣਾ ਹੋਇਆ। ਉਹ ਤਾਂ ਚਾਹੁੰਦੇ ਨੇ ਛੇਤੀ ਮਰਨ, ਗਲੋਂ ਲਹਿਣ।

ਉਸ ਨੇ ਰੂਸ ਵਿਚ ਮੰਗਤੇ, ਬੇਘਰੇ, ਨਸ਼ੇੜੀ, ਵੱਡੀ ਗਿਣਤੀ ਵਿਚ ਫਿਰਦੇ ਤੁਰਦੇ ਦੇਖੇ। ਡਾਲਰ ਤੁੜਵਾ ਕੇ ਰੂਬਲ ਲੈਣ ਬੈਂਕ ਗਏ, ਬੈਂਕ ਬੰਦ ਸੀ। ਬਲੈਕੀਏ ਆਵਾਜ਼ਾਂ ਮਾਰ ਮਾਰ ਰੂਬਲਾਂ ਦੀਆਂ ਦੱਥੀਆਂ ਦਿਖਾ ਰਹੇ ਸਨ। ਡਾਲਰ ਦੀ ਭੁੱਖ ਉਥੇ ਭਾਰਤ ਤੋਂ ਵਧੀਕ ਦਿਸੀ। ਮਾਸਕੋ ਤੋਂ ਪੀਟਰਸਬਰਗ ਜਾਣ ਲਈ ਸੁਖਪ੍ਰੀਤ ਅਤੇ ਗੁਰਬਖਸ਼ ਨੂੰ ਆਂਦਰੇ, ਰੇਲਵੇ ਸਟੇਸ਼ਨ ਲੈ ਕੇ ਗਿਆ। ਇਕ ਰੂਸੀ, ਸੁਖਪ੍ਰੀਤ ਵੱਲ ਦੇਖਕੇ ਉਚੀ ਉਚੀ ਬੋਲਣ ਲੱਗਾ। ਸੁਖਪ੍ਰੀਤ ਨੇ ਸਮਝਿਆ ਮੁਸਲਮਾਨ ਜਾਣ ਕੇ ਮੈਨੂੰ ਗਾਲਾਂ ਦੇ ਰਿਹਾ ਹੈ ਪਰ ਆਂਦਰੇ ਨੇ ਦੱਸਿਆ, ਨਹੀ ਇਸ ਕੋਲ ਟਿਕਟ ਖ੍ਰੀਦਣ ਲਈ ਪੈਸੇ ਨਹੀ, ਆਖ ਰਿਹਾ ਹੈ, "ਤੁਸੀ ਗੱਡੀ ਚੜ੍ਹ ਜਾਉਗੇ ਕਿਉਕਿ ਤੁਹਾਡੇ ਕੋਲ ਪੈਸੇ ਨੇ, ਮੈ ਕੀ ਕਰਾਂ, ਮੈਂ ਕਿਵੇ ਜਾਵਾਂ?" ਉਸ ਨਾਲ ਉਸਦੀ ਪਤਨੀ ਅਤੇ ਬੱਚਾ ਸੀ। ਸੁਖਪ੍ਰੀਤ ਨੇ ਦਸ ਰੂਬਲ ਦੇ ਦਿੱਤੇ। ਉਸ ਨੂੰ ਦੇਖ ਕੇ ਕਈਆਂ ਹੋਰਾਂ ਨੇ ਦੇ ਦਿੱਤੇ। ਲੋੜ ਤੋਂ ਵਧੀਕ ਮਿਲੇ। ਸਭ ਤੋਂ ਵਧੀਕ ਸੁਖਪ੍ਰੀਤ ਦਾ ਸ਼ੁਕਰਾਨਾ ਕਰਕੇ ਟਿਕਟ ਲੈਣ ਚਲਾ ਗਿਆ।

ਰੂਸ ਦੇ ਪਾਸਪੋਰਟ ਤੇ ਸਾਰੇ ਪ੍ਰਾਂਤਾ ਵਿਚ ਜਾ ਸਕੀਦਾ ਸੀ। ਰੂਸ ਟੁੱਟਣ ਤੋਂ ਬਾਦ ਐਸਤੋਨੀਆਂ, ਲਾਤਵੀਆ, ਲਿਥੁਆਨੀਆਂ, ਵੀਜ਼ੇ ਤੋਂ ਬਿਨਾਂ ਰੂਸੀਆਂ ਨੂੰ ਵੜਨ ਨਹੀਂ ਦਿੰਦੇ। ਜਿਹੜੇ ਪਹਿਲਾਂ ਦੇ ਰਹਿ ਰਹੇ ਹਨ, ਉਨ੍ਹਾਂ ਰੂਸੀਆਂ ਨੂੰ ਵੀ ਕੱਢਣ ਨੂੰ ਫਿਰਦੇ ਹਨ। ਇਹਨਾਂ ਦੇਸ਼ਾਂ ਨੇ ਮਜ਼ਬੂਤ ਫੌਜਾਂ ਕਾਇਮ ਕੀਤੀਆਂ ਹੋਈਆਂ ਹਨ ਤਾਂ ਵੀ ਰੂਸ ਦਾ ਸਹਿਮ ਏਨਾ ਹੈ ਕਿ ਸਿਵਲੀਅਨਾ ਨੂੰ ਵੀ ਹਥਿਆਰ ਚਲਾਉਣ ਦੀ ਟ੍ਰੇਨਿੰਗ ਦੇ ਰਹੇ ਹਨ, ਹਥਿਆਰ ਖਰੀਦਣ ਲਈ ਉਤਸ਼ਾਹਿਤ ਕਰ ਰਹੇ ਹਨ। ਬੱਚਾ ਬੱਚਾ ਰੂਸ ਵਿਰੁੱਧ ਲੜੇਗਾ, ਮੁੜ ਰੂਸ ਦੀ ਗੁਲਾਮੀ ਬਰਦਾਸ਼ਤ ਨਹੀ।

ਪੀਤਰਸਬਰਗ ਸ਼ਹਿਰ, ਜ਼ਾਰ ਨੇ ਇਤਾਲਵੀ ਕਾਰੀਗਰਾਂ ਤੋਂ ਬਣਵਾਇਆ ਸੀ। ਕਾਮਰੇਡਾਂ ਨੇ ਇਸ ਦਾ ਨਾਮ ਲੈਨਿਨਗਰਾਦ ਰੱਖ ਦਿੱਤਾ। ਹੁਣ ਫੇਰ ਪੀਤਰਸਬਰਗ ਹੋ ਗਿਆ ਹੈ। ਇੱਥੇ ਦਾ ਕ੍ਰੈਮਲਿਨ ਚਰਚ ਦੁਨੀਆ ਭਰ ਵਿਚ ਮਸ਼ਹੂਰ ਹੈ। ਨੀਲੇ ਫਿਰੋਜ਼ੀ ਰੰਗ ਖੂਬ ਦਿਲ ਖਿਚਵੇਂ ਹਨ। ਏਨਾ ਵੱਡਾ ਕਿ ਦੂਰੋਂ ਹੀ

ਦਿਖਾਈ ਦਿੰਦਾ ਰਹਿੰਦਾ। ਹਰ ਪਾਸਿਉਂ ਦੇਖਿਆ, ਹਰ ਵਾਰੀ ਪਹਿਲਾਂ ਨਾਲੋਂ ਵਧੀਕ ਸੁਹਣਾ। ਚੰਦ ਵਰਗੀ ਠੰਢ ਪਾਉਂਦਾ।

ਹਰਮੀਟੇਜ ਅਜਾਇਬਘਰ ਵਿਚ ਨਾਯਾਬ ਵਸਤਾਂ ਪਈਆਂ ਹਨ। ਜ਼ਾਰ ਦੀ ਸੋਨੇ ਦੀ ਬੱਘੀ ਦੇਖ ਕੇ ਇੰਗਲੈਂਡ ਦੀ ਮਲਕਾ ਸ਼ਰਮਾ ਜਾਵੇ। ਜ਼ਾਰ ਦਾ ਬੁੱਤ ਪੂਰੀ ਵਰਦੀ ਸਮੇਤ ਸਿੰਘਾਸਨ ਤੇ ਬੈਠਾ ਦੇਖਕੇ ਸੁਖਪ੍ਰੀਤ ਦਾ ਦਿਲ ਕੀਤਾ ਉਸਦੀਆਂ ਮੁੱਛਾਂ ਨੂੰ ਤਾਅ ਦੇ ਦਵੇ। ਕੋਈ ਲਾਗੇ ਨਹੀਂ ਸੀ। ਸਾਥੀ ਨੂੰ ਦਰਵਾਜੇ ਉਪਰ ਪਹਿਰੇ ਖਲ੍ਹਾਰ ਕੇ ਤਾਅ ਦੇ ਦਿਤਾ। ਜ਼ਾਰ ਦੀ ਭੂਰੀ ਦਾਹੜੀ ਬੜੀ ਸੁਹਣੀ ਲਗਦੀ ਸੀ। ਪੂਰੇ ਰੁਅਬਦਾਬ ਵਾਲਾ ਬਾਦਸ਼ਾਹ। ਅੰਦਰ ਵਰਦੀ ਪਾਈ ਕੱਟੀਆਂ ਲੱਤਾਂ ਵਾਲਾ ਫੌਜੀ ਵੀਲ-ਚੇਅਰ ਉਪਰ ਪੈਸੇ ਮੰਗਦਾ ਫਿਰ ਰਿਹਾ ਦੇਖਿਆ। ਦੇਸ਼ ਭਗਤੀ ਦਾ ਸ਼ਿਕਾਰ। ਵਰਦੀਧਾਰੀ ਮੰਗਤਾ ਤਾਂ ਗਰੀਬ ਭਾਰਤ ਵਿਚ ਕਦੇ ਨਹੀਂ ਦੇਖਿਆ। ਇਹ ਸਭ ਘਟਨਾਵਾਂ ਅਗਸਤ 2000 ਦੀਆਂ ਹਨ।

ਲੰਡਨ ਵਿਚ ਘੁੰਮਦਾ ਫਿਰਦਾ ਸੁਖਪ੍ਰੀਤ ਸੋਚ ਰਿਹਾ ਸੀ- ਇਨ੍ਹਾਂ ਘਰਾਂ ਵਿਚ ਉਹ ਬੱਚੇ ਵੀ ਰਹਿੰਦੇ ਹੋਣਗੇ ਜਿਨ੍ਹਾਂ ਦੇ ਦਾਦੇ ਨਾਨੇ ਪੰਜਾਬੀਆਂ ਵਿਰੁੱਧ ਲੜੇ ਸਨ, ਕਸ਼ਮੀਰ ਵਿਚ ਲਾਟ ਸਾਹਿਬ ਬਣ ਕੇ ਘੁੰਮੇ ਹੋਣਗੇ, ਪੂਰੇ ਭਾਰਤ ਵਿਚ ਰੋਅਬ ਨਾਲ ਹੁਕਮ ਚਲਾਉਂਦੇ ਹੋਣਗੇ। ਹੁਣ ਵੀ ਕਿਹੜਾ ਅਸੀਂ ਉਨ੍ਹਾਂ ਦੀ ਗੱਲ ਮੋੜਦੇ ਹਾਂ?

ਕਲਾਕਾਰ ਇਹ ਗੱਲਾਂ ਸੁਣਾ ਰਿਹਾ ਸੀ ਤਾਂ ਮੈਨੂੰ ਭਾਰਤੀ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਉ ਦੀ ਇੰਗਲੈਂਡ ਫੇਰੀ ਯਾਦ ਆਈ। ਲੰਡਨ ਪਾਰਲੀਮੈਂਟ ਹਾਊਸ ਵਿਚ ਤਕਰੀਰ ਦੀ ਸਮਾਪਤੀ ਮੌਕੇ ਰਾਉ ਨੇ ਕਿਹਾ- ਤੁਹਾਡੇ ਸੱਦੇ ਦਾ ਅਤੇ ਮੇਜ਼ਬਾਨੀ ਦਾ ਮੈਂ ਸ਼ੁਕਰਗੁਜ਼ਾਰ ਹਾਂ। ਮੈਂ ਵੀ ਇੰਗਲੈਂਡ ਦੇ ਪ੍ਰਧਾਨ ਮੰਤਰੀ ਜੀ ਨੂੰ ਸੱਦਾ ਦਿੰਦਾ ਹਾਂ, ਭਾਰਤ ਆਵੋ। ਤੁਸੀਂ ਲੰਮਾ ਸਮਾਂ ਉਥੇ ਰਹੇ। ਫਿਰ 1947 ਵਿਚ ਛੱਡ ਕੇ ਆ ਗਏ। ਸਾਡੇ ਦੇਸ ਆਉ ਤੇ ਸਾਨੂੰ ਦੱਸਿਉ, ਜਿਸ ਤਰ੍ਹਾਂ ਦਾ ਦੇਸ਼ ਤੁਸੀਂ ਛੱਡ ਕੇ ਆਏ ਸੀ ਅਸੀਂ ਉਥੇ ਹੀ ਖਲੋਤੇ ਹਾਂ ਕਿ ਅੱਗੇ ਵੀ ਤੁਰੇ ਹਾਂ। ਤੁਹਾਡੀ ਮੇਜ਼ਬਾਨੀ ਦੇ ਇੰਤਜ਼ਾਰ ਵਿਚ, ਮੈਂ ਹਾਂ ਭਾਰਤ ਦਾ ਪ੍ਰਧਾਨ ਮੰਤਰੀ। ਇਸ ਪ੍ਰਧਾਨ ਮੰਤਰੀ ਦੀ ਮੈਨੂੰ ਕੋਈ ਗੱਲ ਕਦੀ ਯਾਦਗਾਰੀ ਨਹੀਂ ਲੱਗੀ। ਭਾਸ਼ਣ ਦਾ ਇਹ ਹਿੱਸਾ ਸ਼ਾਇਰਾਨਾ ਲੱਗਾ।

ਸੁਖਪ੍ਰੀਤ ਨੇ ਕੁਈਨਜ਼ ਗੈਲਰੀ ਵਿਚ ਉਹ ਚਿਤਰ ਦੇਖੇ ਜੋ ਮਹਾਰਾਣੀ ਦੀ ਪਸੰਦ ਦੇ ਸਨ। ਖਲੋਤਾ ਕੰਵਰ ਦਲੀਪ ਸਿੰਘ ਕਮਾਲ ਹੈ। ਅਸਲ ਚਿੱਤਰ ਵਿਚ ਉਸਨੂੰ ਬੜੇ ਨਵੇਂ ਰੰਗ ਦਿੱਸੇ। ਡਾਇਰੀ ਕੱਢੀ ਤੇ

ਉਹ ਸਾਰੇ ਸ਼ੇਡ ਨੋਟ ਕਰ ਲਏ ਜੋ ਇਸ ਪੇਂਟਿੰਗ ਦੀਆਂ ਨਕਲਾਂ ਵਿਚ ਦਬ ਜਾਂਦੇ ਹਨ। ਕੋਹਿਨੂਰ ਸਮੇਤ ਹਰ ਵਸਤੂ ਦੀ ਤਸਵੀਰ ਖਰੀਦ ਸਕਦੇ ਹੋ, ਫੋਟੋ ਖਿੱਚਣ ਦੀ ਮਨਾਹੀ ਹੈ। ਕਲਾਕਾਰ ਦੀਆਂ ਟਿੱਪਣੀਆਂ ਦਿਲਕਸ਼ ਹਨ, ਚੇਲਸੀ ਫਲਾਵਰ ਸ਼ੋ ਦੇਖਕੇ ਦਸਦਾ ਹੈ, ਪਹਿਲੀ ਵਾਰ ਅਹਿਸਾਸ ਹੋਇਆ, ਰੰਗਾਂ ਦੀ ਸ਼ੁਕੀਨੀ ਕੀ ਹੁੰਦੀ ਹੈ। ਏਨੀ ਕਿਸਮ ਦੇ ਫੁੱਲ, ਗੁਲਦਸਤੇ, ਹਰਿਆਲੇ ਰਸਤੇ, ਵੇਲਾਂ ਤੇ ਸਵਾਗਤੀ ਦਰਵਾਜ਼ੇ ਦੇਖ ਕੇ ਪਤਾ ਲੱਗਾ ਬ੍ਰਿਟਿਸ਼ ਸੋਚ ਬਹੁਤ ਅਮੀਰ ਹੈ। ਉਨ੍ਹਾਂ ਦਾ ਤਾਂ ਕੁੱਤਾ ਵੀ ਕਿਸੇ ਗੱਲ ਤੇ ਹੀ ਭੌਂਕਦਾ ਹੈ, ਉਹ ਵੀ ਇਕ ਵਾਰ। ਅੰਗਰੇਜ਼ ਅਪਣੀ ਰਾਣੀ ਨੂੰ ਪਿਆਰ ਕਰਦੇ ਹਨ, ਅਸੀਂ ਪੌਂਡ ਤੇ ਛਪੀ ਰਾਣੀ ਨੂੰ।

ਕੈਨੇਡਾ ਜਾ ਕੇ ਵੈਨਕੂਵਰ ਉਸਨੂੰ ਮਾਡਰਨ ਪੰਜਾਬ ਲੱਗਿਆ, ਉਥੇ ਤਾਂ ਗੋਰਾ ਵੀ ਇਉਂ ਲੱਗਦੈ ਜਿਵੇਂ ਵੀਜ਼ਾ ਲੈ ਕੇ ਆਇਆ ਹੋਵੇ। ਸਰੀ, ਐਬਟਸਫੋਰਡ ਬਾਰੇ ਤਾਂ ਲੋਕ ਕਹਿੰਦੇ ਹਨ ਲੜਨ ’ਚ ਵੀ ਸਿੱਖ, ਪੁਲੀਸ ’ਚ ਵੀ ਸਿੱਖ, ਜ਼ਖਮੀ ਵੀ ਸਿੱਖ ਤੇ ਡਾਕਟਰ ਵੀ ਸਿੱਖ। ਕੈਲਗਰੀ ਵਲ ਰੌਕੀ ਪਰਬਤ ਦੇ ਅਥਬੰਸਾ ਝਰਨੇ ਦੇਖਣੇ ਸਨ। ਬੱਸ ਯੂਥ-ਹੋਸਟਲ ਉਤਾਰ ਗਈ। ਹੋਸਟਲ ਪੁੱਜਾ, ਕੁੜੀ ਕੁਹਾੜੀ ਨਾਲ ਲੱਕੜ ਪਾੜ ਰਹੀ ਕਹਿੰਦੀ- ਇਥੇ ਗੈਸ ਨਹੀਂ, ਇਸੇ ਨਾਲ ਖਾਣਾ ਬਣੇਗਾ। ਸੁਖ ਨੇ ਪੰਜਾਬੀ ਮਸਾਲੇਦਾਰ ਖਾਣਾ ਬਣਾਇਆ। ਕੈਨੇਡੀਅਨ ਕੁੜੀ ਨਾਲ ਰਲਮਿਲ ਖਾਧਾ। ਕੁੜੀ ਨੂੰ ਦੱਸਿਆ- ਅਥਬੰਸਾ ਫਾਲਜ ਦੇਖਣ ਆਇਆਂ। ਪੁਛਿਆ- ਜਾਏਂਗਾ ਕਿਵੇਂ, ਬਸ ਤਾਂ ਜਾਂਦੀ ਨੀਂ। ਕਿਹਾ- ਪੈਦਲ। -ਚਾਲੀ ਕਿਲੋਮੀਟਰ ਪੈਦਲ? -ਹਾਂ, ਉਧਰ ਜਾਂਦੀਆਂ ਕਾਰਾਂ ਤੋਂ ਰਸਤੇ ਵਿਚ ਲਿਫਟ ਮੰਗਦਾ ਤੁਰੀ ਜਾਵਾਂਗਾ, ਮਿਲ ਗਈ ਓਕੇ, ਨਹੀਂ ਫਿਰ ਪੁੱਜਣਾ ਤਾਂ ਹੈ ਈ। ਕੁੜੀ ਕਹਿੰਦੀ ਦੇਖ ਤਾਂ ਆਈ ਹਾਂ ਪਰ ਚਲੋ ਆਰਟਿਸਟ ਨਾਲ ਹੋਰ ਸੁਹਣੇ ਲਗਣਗੇ ਦ੍ਰਿਸ਼, ਮੈਂ ਦਿਖਾ ਲਿਆਊਂਗੀ। ਦਿਖਾ ਲਿਆਈ। ਅਗਲੇ ਦਿਨ ਕਹਿੰਦੀ- ਤੁਹਾਨੂੰ ਉਥੇ ਉਤਾਰ ਆਵਾਂਗੀ ਜਿਥੋਂ ਬਸ ਮਿਲਦੀ ਹੈ। ਤੁਰ ਪਏ। ਰਸਤੇ ਵਿਚ ਸੁਖਪ੍ਰੀਤ ਕਹਿੰਦਾ- ਓਹੋ, ਅਪਣੇ ਮਸਾਲੇ ਮੈਂ ਉਥੀ ਹੋਸਟਲ ਵਿਚ ਭੁੱਲ ਆਇਆਂ। ਗੱਡੀ ਵਾਪਸ ਮੋੜਨ ਲਗੀ ਨੂੰ ਕਿਹਾ- ਨਹੀਂ ਨਹੀਂ ਉਹ ਤੈਨੂੰ ਗਿਫਟ ਕੀਤੇ। ਰਸਤੇ ਵਿਚ ਕਹਿੰਦੀ- ਸਰਕਾਰ ਨੇ ਸਿੱਖਾਂ ਨੂੰ ਦਾਹੜੀ ਪੱਗ ਸਮੇਤ ਪੁਲਿਸ ਵਿਚ ਭਰਤੀ ਕਰਨ ਦਾ ਫੈਸਲਾ ਕੀਤਾ ਤਾਂ ਕੈਨੇਡਾ ਨਾਗਰਿਕਾਂ ਨੇ ਸਖਤ ਪ੍ਰੋਟੈਸਟ ਕਰਦਿਆਂ ਪਾਰਲੀਮੈਂਟ ਦਾ ਘਿਰਾਓ ਕੀਤਾ ਸੀ। ਵਰਦੀ ਵਿਚ ਤਬਦੀਲੀ ਵਿਰੁੱਧ ਘਿਰਾਓ ਕਰਨ ਵਾਲਿਆਂ ਵਿਚ ਮੇਰੇ ਪਾਪਾ ਵੀ ਸਨ।

ਵਿਕਟੋਰੀਆ ਦੇ ਬਾਗ ਦੇਖਕੇ ਸੁਖਪ੍ਰੀਤ ਦਸਦਾ ਹੈ- ਜਿੰਨੇ ਫੁੱਲ ਬੁਚਰਟ ਗਾਰਡਨ ਵਿਚ ਹਨ, ਭਾਰਤ ਦੇ ਮੰਨੇ ਪ੍ਰਮੰਨੇ ਮਾਲੀ ਨੇ ਨਹੀਂ ਦੇਖੇ ਹੋਣੇ। ਇਕ ਰੰਗ ਤੋਂ ਦੂਜੇ ਦੀ ਦੂਰੀ ਅਤੇ ਸ਼ੇਡ ਕਿਸੇ ਪੇਂਟਿੰਗ

ਵਾਂਗ। ਮੀਂਹ ਪੈਣ ਲੱਗਾ ਤਾਂ ਸਭ ਨੂੰ ਪਾਰਦਰਸ਼ੀ ਛਤਰੀਆਂ ਦਿੱਤੀਆਂ ਗਈਆਂ, ਪਾਰਦਰਸ਼ੀ ਇਸ ਲਈ ਕਿ ਛਤਰੀਆਂ ਦੇ ਰੰਗ ਕਿਤੇ ਫੁੱਲਾਂ ਦਾ ਰੋਅਬਦਾਬ ਨਾ ਘਟਾ ਦੇਣ। ਮੈਂ ਸੁਖਪ੍ਰੀਤ ਨੂੰ ਦੱਸਿਆ- ਜਾਪਾਨ ਦੀ ਮਹਾਰਾਣੀ ਬਸੰਤ ਰੁੱਤ ਦੇ ਮਹੀਨੇ ਆਪਣੇ ਮਹਿਲ ਦੇ ਦਰਵਾਜ਼ੇ ਖੋਲ੍ਹਦੀ ਦਰਸ਼ਕਾਂ ਨੂੰ ਆਖਿਆ ਕਰਦੀ, ਜਿਹੋ ਜਿਹੇ ਰੰਗ ਦੇ ਫਲਾਵਰ ਬੈੱਡ ਦੇਖਣ ਜਾਵੋ ਜੇ ਉਸੇ ਰੰਗ ਦੇ ਕੱਪੜੇ ਪਹਿਨੇ ਹੋਣ ਤਾਂ ਫੁਲ ਤੁਹਾਨੂੰ ਆਪਣੇ ਪਰਿਵਾਰ ਦਾ ਜੀਅ ਜਾਣ ਕੇ ਬੜੇ ਖੁਸ਼ ਹੋਣਗੇ। ਓਕਾਕੁਰਾ ਦਾ ਮਲਾਹ ਦੋਸਤ ਝੀਲ ਵਿਚਲੀ ਕਿਸ਼ਤੀ ਵਿਚ ਸੌਂ ਜਾਇਆ ਕਰਦਾ ਤਾਂ ਕਿ ਉਸਨੂੰ ਉਹੀ ਸੁਫਨੇ ਆਉਣ ਜਿਹੜੇ ਕੰਵਲ ਫੁੱਲਾਂ ਨੂੰ ਆਉਂਦੇ ਨੇ।

ਟੋਰਾਂਟੋ ਵਿਚ ਸੁਖਪ੍ਰੀਤ ਪ੍ਰਸਿੱਧ ਡਾਕੂਮੈਂਟਰੀ ਨਿਰਮਾਤਾ ਅਲੀ ਕਾਜ਼ਮੀ ਨੂੰ ਮਿਲਿਆ। ਦਿੱਲੀ ਦੇ ਇਸ ਸ਼ਖਸ ਨੇ ਸਿੱਖਾਂ ਉਪਰ ਬਹੁਤ ਕੰਮ ਕੀਤਾ ਹੈ। ਅੱਜ ਕਲ੍ਹ ਉਹ ਪੰਜਾਬੀਆਂ ਦੇ ਕੈਨੇਡਾ ਵਿਚਲੇ ਵਿਆਹਾਂ, ਝਗੜਿਆਂ, ਸੰਕਟਾਂ ਅਤੇ ਤਲਾਕਾਂ ਉਪਰ ਫਿਲਮ ਬਣਾ ਰਿਹਾ ਹੈ। ਇਥੇ ਹੀ ਕਿਰਪਾਲ ਸਿੰਘ ਆਰਟਿਸਟ ਦੀਆਂ ਅਸਲ ਕਲਾਕ੍ਰਿਤਾਂ ਦੇਖੀਆਂ। ਇਕ ਮੇਮ ਦੇ ਘਰ ਚਾਰ ਦਿਨ ਰਿਹਾ ਜਿਹੜੀ ਬਿਲੀਆਂ ਦੀ ਸ਼ੌਕੀਨ ਸੀ। ਹਰ ਚੀਜ਼ ਉੱਤੇ ਬਿਲੀ ਦੀ ਸ਼ਕਲ, ਨੌਕਰੀ ਵੀ ਮਿਆਊਂ ਕੰਪਨੀ ਵਿਚ ਕਰਦੀ ਸੀ।

ਸੁਖਪ੍ਰੀਤ ਨੇ ਆਪਣੇ ਵਿਸ਼ਾਲ ਤਜਰਬੇ ਸਾਂਝੇ ਕਰਦਿਆਂ ਦੱਸਿਆ ਕਿ ਆਪਣੇ ਬਾਲ ਬੱਚਿਆਂ ਨੂੰ ਬਾਹਰਲੇ ਦੇਸ ਭੇਜਣ ਵਾਸਤੇ ਪੰਜਾਬੀ ਮਾਪੇ ਸਾਧਾਂ ਦੇ ਡੇਰਿਆਂ ਤੇ ਨੱਕ ਰਗੜਦੇ ਹਨ ਤੇ ਮਾਇਆ ਭੇਟ ਕਰਦੇ ਹਨ। ਡੇਰੇਦਾਰਾਂ ਦਾ ਗਠਜੋੜ ਟ੍ਰੈਵਲ ਏਜੰਟਾਂ ਦੇ ਮਾਫੀਏ ਨਾਲ ਹੈ। ਉਹ ਸੁਚੇਤ ਕਰਦਾ ਹੈ ਕਿ ਡੇਰੇਦਾਰਾਂ ਅਤੇ ਏਜੰਟਾਂ ਨੂੰ ਨਜ਼ਰਅੰਦਾਜ਼ ਕਰਕੇ ਆਪਣੇ ਬੱਚਿਆਂ ਦਾ ਭਵਿੱਖ ਆਪ ਤੈਅ ਕਰੋ। ਫਿਲਮ ਦੇਖਣ ਗਈ ਕੁੜੀ ਥੀਏਟਰੋਂ ਘਰ ਵਾਪਸ ਆ ਜਾਏਗੀ, ਡੇਰੇ ਵਿਚ ਗਈ ਨਹੀਂ ਪਰਤਣੀ।

ਰੰਗਾਂ ਦੀ ਮਜਲਿਸ ਦੇ ਮਾਲਕ ਸੁਖਪ੍ਰੀਤ ਨੇ ਮੈਨੂੰ ਆਪਣੀਆਂ ਅਤੇ ਵਿਸ਼ਵ ਪ੍ਰਸਿੱਧ ਕਲਾਕਾਰਾਂ ਦੀਆਂ ਕਲਾਕ੍ਰਿਤਾਂ ਤੋਂ ਵਾਕਫ਼ ਤਾਂ ਕਰਵਾਇਆ ਹੀ, ਅੱਧੀ ਦੁਨੀਆਂ ਦੀ ਸੈਰ ਵੀ ਕਰਵਾ ਦਿੱਤੀ। ਮਿਹਰਬਾਨ ਹੋਕੇ ਮਲਿਕਾ ਦੇ ਖਾਨਸਾਮੇ ਅਬਦੁਲ ਉਪਰ ਅੰਗਰੇਜੀ ਵਿਚ ਲਿਖੀ ਕਿਤਾਬ(ਸ਼੍ਰਬਾਨੀ ਬਾਸੂ, ਵਿਕਟੋਰੀਆ ਐਂਡ ਅਬਦੁਲ, ਦਿ ਹਿਸਟਰੀ ਪ੍ਰੈੱਸ, ਯੂ.ਕੇ) ਗਿਫਟ ਦਿੱਤੀ, ਮਤਲਬ, ਹੁਣ ਮੈਨੂੰ ਅਬਦੁਲ ਬਾਰੇ ਲਿਖਣਾ ਪਏਗਾ। ਮਿਹਨਤ ਕਰਨ ਦਾ ਦਮਖਮ ਅਤੇ ਆਰਟ ਪ੍ਰਤੀ ਸੁਹਿਰਦਤਾ ਦੇਖਦਿਆਂ ਲਗਦਾ ਹੈ ਅਜੇ

ਸੁਖਪ੍ਰੀਤ ਦੀ ਸਿਰਜਣਾ ਹੋਰ ਨਵੇਂ ਰੂਪਾਂ ਵਿਚ ਸਬਲ ਪ੍ਰਗਟ ਹੋਵੇਗੀ। ਦੁਨੀਆਂ ਤੋਂ ਆਰਡਰ ਆਉਣ ਲੱਗ ਗਏ ਹਨ।